ਪੁਰਾਤਨ
ਜਨਮ ਸਾਖੀ
ਸ੍ਰੀ ਗੁਰੂ
ਨਾਨਕ
ਦੇਵ
ਜੀ
ਕੀ

੧ੴ ਸਤਿਗੁਰ ਪ੍ਰਸਾਦਿ ।

ਪੁਰਾਤਨ ਜਨਮ ਸਾਖੀ

# ਸ਼੍ਰੀ ਗੁਰੂ ਨਾਨਕ ਦੇਵ ਜੀ ਕੀ

(ਸਚਿਤ੍ਰ)


ਸੰਪਾਦਕ :

ਸ਼ਮਸ਼ੇਰ ਸਿੰਘ ਅਸ਼ੋਕ

ਰੀਸਰਚ ਸਕਾਲਰ,

ਸ਼੍ਰੋਮਣੀ ਗੁ: ਪ੍ਰ: ਕਮੇਟੀ



੧੯੬੯

ਸ਼੍ਰੀ ਗੁਰੂ ਨਾਨਕ ਪੰਜ ਸੌ ਸਾਲਾ ਪ੍ਰਕਾਸ਼-ਉਤਸਵ ਕਮੇਟੀ,

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ),

ਸ਼੍ਰੀ ਅੰਮ੍ਰਿਤਸਰ ।

# ਵਿਸ਼ੈ-ਸੂਚੀ

ਮੁੱਢਲੀ ਜਾਣ-ਪਛਾਣ 1

ਮੁੱਖ ਸ਼ਬਦ 9; ਪੁਰਾਤਨ ਜਨਮ ਸਾਖੀ ਦਾ ਮੁੱਢ ਤੇ ਫੈਲਾਉ 11; ਜਨਮ ਸਾਖੀ ਭਾਈ ਪੈੜਾ ਮੋਖਾ ਦੀ ਅਸਲੀਅਤ 13; ਜਨਮ ਸਾਖੀ ਦਾ ਮੁੱਢ ਤੇ ਗੁਰੂ ਜੀ ਦੀਆਂ ਚਾਰ ਉਦਾਸੀਆਂ 14; ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਭਾਈ ਪੈੜਾ ਮੋਖਾ ਦੇ ਫ਼ਰਕ 17; ਭਾਈ ਬਾਲਾ ਸੰਧੂ ਕੌਣ ਸੀ ? 19; ਸਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਹੋਰ ਇਤਰਾਜ਼ 22; ਸਾਖੀਆਂ, ਟੀਕੇ ਅਥਵਾ ਪਰਮਾਰਥ ਲਿਖਣ ਦਾ ਮੁੱਢ ਤੇ ਫੈਲਾਉ 24; ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਸੋਢੀ ਮਿਹਰਵਾਨ ਦੀ ਤੁਲਨਾ 26; ਜਨਮ ਸਾਖੀ ਭਾਈ ਮਨੀ ਸਿੰਘ ਦੀ ਅਹਿਮੀਅਤ 29; ਜਨਮ ਸਾਖੀਆਂ ਦੀ ਸ਼ੇਣੀ-ਵੰਡ 32; ਸਾਖੀਆਂ ਦੀ ਮਿਲਾਵਟ ਬਾਰੇ ਇਕ ਅਸਲੀਅਤ 33; ਸਾਹਿੱਤਕ ਪੱਖ : ਬੋਲੀ 35; ਨਾਟਕੀ ਤਤੂ ਅਥਵਾ ਵਾਰਤਾਲਾਪ 37; ਇਤਿਹਾਸਿਕ ਤੇ ਮਿਥਿਹਾਸਿਕ ਭਾਵਨਾ 38; ਸੁਧਾਰਕ ਭਾਵਨਾ ਤੇ ਆਦਰਸ਼ 39; ਘਰੋਗੀ ਅਥਵਾ ਪਰਿਵਾਰਿਕ ਜੀਵਨ 40; ਗੁਰੂ ਬਾਬੇ ਦਾ ਦੇਸ-ਪਿਆਰ ਤੇ ਲੋਕਾਂ ਪ੍ਰਤੀ ਦਿਲੀ ਹਮਦਰਦੀ 41; ਪੁਰਾਤਨ ਜਨਮ ਸਾਖੀ ਕਦੋਂ ਤੇ ਕਿਸ ਨੇ ਲਿਖੀ ? 44; ਜਨਮ ਸਾਖੀ ਦੀ ਖੋਜ 44; ਜਨਮ ਸਾਖੀਆਂ ਦਾ ਸੰਪਾਦਨ 46; ਸਨੇਹੀ ਵਿਦਾਨਾਂ ਦਾ ਧੰਨਵਾਦ 47.

੧. ਜਨਮ ਤੇ ਬਚਪਨ ੧

੨. ਵਿਦਯਾ-ਪ੍ਰਾਪਤੀ ਤੇ ਵਿਚਾਰਕ ਦ੍ਰਿਸ਼ਟੀਕੋਣ ੨

੩. ਛੋਡੀਲੇ ਪਾਖੰਡਾ—ਸਾਖੀ ਜੰਞੂ ਸੰਸਕਾਰ ਬਾਰੇ ੫

੪. ਮੌਲਵੀ ਦੇ ਮਕਤਬ ਵਿਚ ੯

੫. (ੳ) ਕੁੜਮਾਈ ਤੇ ਵਿਆਹ ੧੪

(ਅ) ਵਿਆਹ ਤੇ ਰਸਮ-ਰਿਵਾਜ ੧੬

੬. ਖੇਤ ਉੱਜੜਿਆ ਕਿ ਹਰਿਆ ੨੫

੭. ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ ੨੬

| | | |
|---|---|---|
| ੮. | ਗੁਰੂ ਬਾਬਾ ਵਿਸਮਾਦ-ਅਵਸਥਾ ਵਿਚ | ੨੭ |
| ੯. | ਵੈਦ ਬੁਲਾਇਆ ਵੈਦਗੀ | ੩੦ |
| ੧੦. | ਤਲਵੰਡੀਓਂ ਸੁਲਤਾਨ ਪੁਰ | ੩੨ |
| ੧੧. | ਮਾਤਾ ਸੁਲੱਖਣੀ ਨੂੰ ਦਿਲਾਸਾ | ੩੩ |
| ੧੨. | ਨਵਾਬ ਦੌਲਤ ਖ਼ਾਨ ਦਾ ਮੋਦੀਖ਼ਾਨਾ | ੩੩ |
| ੧੩. | ਦਰਿਆ ਵੇਈਂ ਵਿਚ ਟੁੱਭੀ | ੩੪ |
| ੧੪. | 'ਨਾ ਕੋ ਹਿੰਦੂ ਨ ਮੁਸਲਮਾਨ' | ੩੬ |
| ੧੫. | ਅਸਲ ਨਿਮਾਜ਼—ਕੱਖ ਉਹਲੇ ਲੱਖ | ੩੮ |
| ੧੬. | ਬਾਬਾ ਦੇਖੈ ਧਿਆਨ ਧਰਿ | ੩੯ |
| ੧੭. | ਭਾਰੀ ਕਰੀ ਤਪੱਸਿਆ | ੪੦ |
| ੧੮. | ਸੱਜਣ ਠੱਗ ਦਾ ਉਧਾਰ | ੪੦ |
| ੧੯. | ਵਣਜਾਰਿਆਂ ਦੇ ਡੇਰੇ ਖ਼ੁਸ਼ੀ ਤੇ ਗ਼ਮੀ | ੪੨ |
| ੨੦. | ਗੁਰੂ ਬਾਬੇ ਦੇ ਦੋ ਵਰਦਾਨ : ਇਹ ਸਹਰੁ ਵੱਸੇ ਤੇ ਇਹ ਉੱਜੜ ਜਾਵੇ | ੪੪ |
| ੨੧. | ਪਾਣੀਪਤ ਦੇ ਮੈਦਾਨ ਵਿਚ | ੪੬ |
| ੨੨. | ਗੁਰੂ ਬਾਬਾ ਜੀ ਦਿੱਲੀ ਪੁੱਜੇ-ਦੁਆਇ ਫਕੀਰਾਂ ਰਹਿਮ ਅੱਲਾਹ | ੫੦ |
| ੨੩. | **ਪ੍ਰਥਮ ਉਦਾਸੀ ਪੂਰਬ ਦੀ**-ਗੁਰੂ ਜੀ ਦਾ ਪਹਿਰਾਵਾ, ਸ਼ੇਖ਼ ਬਜ਼ੀਦ | ੫੧ |
| ੨੪. | ਬਾਬਾ ਗਇਆ ਤੀਰਥੀਂ—ਗੰਗਾ (ਹਰਿਦੁਆਰ) | ੫੨ |
| ੨੫. | ਗੰਗਾ ਤੋਂ ਬਨਾਰਸ : ਪੰਡਿਤ ਚਤੁਰ ਦਾਸ ਨੂੰ ਉਪਦੇਸ਼ | ੫੫ |
| ੨੬. | ਗੋਰਖ ਮਤੇ ਤੋਂ ਨਾਨਕ ਮਤਾ | ੫੭ |
| ੨੭. | ਹੋਲਾਂ ਦੀ ਮੁੱਠ ਬਦਲੇ ਰਾਜ-ਭਾਗ | ੫੯ |
| ੨੮. | ਮੋਹਰਾਂ ਤੋਂ ਕੋਲੇ | ੬੦ |
| ੨੯. | ਠੱਗਾਂ ਨੂੰ ਪਾਪ ਦਾ ਅਹਿਸਾਸ | ੬੨ |
| ੩੦. | ਕਾਮ ਰੂਪ – ਤ੍ਰਿਯਾ ਰਾਜ | ੬੪ |
| ੩੧. | ਕਲਿਜੁਗ ਤੋਂ ਬਚਾਉ | ੬੬ |
| ੩੨. | ਬਿਸੀਅਰ ਦੇਸ, ਝੰਡੇ ਬਾਢੀ ਨੂੰ ਮੰਜੀ | ੬੯ |
| ੩੩. | ਮਰਦਾਨੇ ਨੂੰ ਅਮ੍ਰਿਤ ਫਲ ਤੇ ਦੇਸ ਵਾਪਸੀ | ੭੦ |
| ੩੪. | ਮਾਤਾ-ਪਿਤਾ ਦਾ ਮਿਲਾਪ | ੭੨ |
| ੩੫. | **ਦੂਜੀ ਉਦਾਸੀ ਦੱਖਣ ਦੀ :** ਪਹਿਰਾਵਾ,ਸੰਗੀ-ਸਾਥੀ ਤੇ ਖ਼ੁਆਜਾ ਖ਼ਿਜ਼ਰ | ੭੫ |

੩੬. ਨਰਭੀ ਸੇਵੜੇ ਨਾਲ ਗੋਸ਼ਟਿ ੭੮
੩੭. ਜਿਨਿ ਮਾਣਸ ਤੇ ਦੇਵਤੇ ਕੀਏ : ਭੱਖਰ ਦਾ ਇਕ ਰਾਖਸ ੭੯
੩੮. ਪੀਰ ਮੁਕਤ ਬਹਾਉੱਦੀਨ ਦਾ ਮਿਲਾਪ ੮੧
੩੯. ਜੋਗੀਆਂ ਨਾਲ ਗਿਆਨ-ਚਰਚਾ ੮੪
੪੦. ਇਕ ਬਾਦੀ ਨੂੰ ਵਰਦਾਨ ੮੭
**੪੧. ਤੀਜੀ ਉਦਾਸੀ ਉੱਤਰਾਖੰਡ ਕੀ :**
ਕਸ਼ਮੀਰ ਫੇਰੀ, ਪੰਡਿਤ ਬ੍ਰਹਮ ਦਾਸ ਨਾਲ ਗੋਸ਼ਟਿ ੮੭
੪੨. ਗੁਰੂ ਬਾਬੇ ਦਾ ਦਾਨੀ ਸੁਭਾਉ—'ਦਿਤੈ ਹੀ ਸੁਖ ਹੋਇ' ੯੨
੪੩. ਮੁਨਾਫ਼ਿਕ ਦੇਸ ਤੋਂ ਸੁਆਲਿਹੁ ਦੇਸ ੯੩
੪੪. ਫਿਰ ਜਾ ਚੜ੍ਹਿਆ ਸੁਮੇਰ ਪਰ ੯੬
**੪੫. ਚਉਥੀ ਉਦਾਸੀ ਪੱਛਮ ਦੀ :** ਬਾਬਾ ਫਿਰ ਮੱਕੇ ਗਇਆ ੧੦੩
**੪੬. ਪੰਜਵੀਂ ਉਦਾਸੀ ਪੱਛਮ-ਉੱਤਰ ਦੀ :**
ਗੁਰੂ ਜੀ ਗੋਰਖ ਹਟੜੀ (ਪਿਸ਼ਾਵਰ) ਗਏ ੧੦੭
੪੭. ਪੱਟਣ ਸ਼ੇਖ਼ ਫ਼ਰੀਦ ੧੦੯
੪੮. 'ਸਚ ਕੀ ਬਾਣੀ ਨਾਨਕ ਆਖੈ'—ਬਾਬਰ ਹੱਥੋਂ ਸੈਦ ਪੁਰ ਦੀ ਤਬਾਹੀ ੧੧੩
੪੯. ਬੰਦੀ ਛੋੜ ਗੁਰੂ ਨਾਨਕ ੧੧੬
੫੦. ਜੰਗ ਪਿੱਛੋਂ ਸੈਦ ਪੁਰ ਦੀ ਹਾਲਤ ੧੨੧
੫੧. ਗੁਰੂ ਜੀ ਮੀਏਂ ਮਿੱਠੇ ਦੇ ਕੋਟਲੇ ਗਏ ੧੨੨
੫੨. ਕੋਟਲੇ ਤੋਂ ਲਾਹੌਰ, ਦੁਨੀ ਚੰਦ ਕਰੋੜੀਏ ਧਜਾਂ ਲੁਟਾਈਆਂ ੧੨੬
੫੩. ਮੁੜ ਤਲਵੰਡੀ ਵਿਚ ੧੨੭
੫੪. ਇਕ ਬਾਲਕ ਦਾ ਵੈਰਾਗ ੧੨੯
੫੫. ਨਵਾਂ ਨਗਰ ਕਰਤਾਰਪੁਰ ਵਸਾਇਆ ੧੨੯
੫੬. ਗੋਸ਼ਟਿ ਗੁਰੂ ਬਾਬੇ ਦੀ ਮਰਦਾਨੇ ਨਾਲ ੧੩੧
੫੭. ਗੋਸ਼ਟਿ ਗੋਬਿੰਦ ਲੋਕਾਂ ਦੀ ੧੪੦
੫੮. ਗੁਰੂ ਬਾਬੇ ਦਾ ਉਪਕਾਰ—ਇਕ ਗ਼ਰੀਬ ਲੜਕੀ ਦਾ ਵਿਆਹ ੧੫੧
੫੯. ਸਾਖੀ ਰਾਜੇ ਸ਼ਿਵ ਨਾਭ ਦੀ ੧੫੩
੬੦. ਭਾਈ ਲਹਿਣਾ ਜੀ ਦਾ ਮਿਲਾਪ ੧੬੩
. ਗੁਰੂ ਅੰਗਦ ਜੀ ਨੇ ਮੱਤੇ ਦੀ ਸਰਾਇ ਤੋਂ ਖਡੂਰ ਰਿਹਾਇਸ਼ ਬਦਲੀ ੧੬੫

੬੨. ਅਚਲ ਵਟਾਲੇ ਸਿੱਧਾਂ ਨਾਲ ਗੋਸ਼ਟਿ ੧੬੭
੬੩. ਮੂਲੇ ਕਿਰਾੜ ਦਾ ਅੰਤ ੧੭੨
੬੪. ਗੁਰੂ ਬਾਬੇ ਦੀ ਨਿੱਤ ਕ੍ਰਿਯਾ ਤੇ ਸੁਭਾਵਿਕ ਪ੍ਰਕ੍ਰਿਤੀ ੧੭੪
੬੫. ਗੋਰਖ ਨਾਥ ਮਿਲਿਆ, ਸਿੱਖਾਂ ਦੀ ਪਰਖ ੧੭੭
੬੬. ਗੁਰੂ ਬਾਬੇ ਦਾ ਧਾਣਕ ਰੂਪ ੧੮੦
੬੭. ਇਕ ਹੋਰ ਸਾਂਗ ਤੇ ਪਰੀਖਯਾ ੧੮੨
੬੮. ਪੀਰ ਮਕਤ ਬਹਾਉੱਦੀਨ ਦਾ ਅੰਤ ੧੮੪
੬੯. ਗੁਰੂ ਅਗਦ ਜੀ ਨੂੰ ਗੱਦੀ ੧੮੬
੭੦. ਗੁਰੂ ਬਾਬੇ ਨੂੰ ਦਰਗਾਹੀ ਸੱਦਾ ੧੮੯
੭੧. ਗੁਰੂ ਬਾਬਾ ਜੀ ਜੋਤੀ ਜੋਤ ਸਮਾਏ ੧੯੧
੭੨. ਸ੍ਰੀ ਗੁਰੂ ਅੰਗਦ ਜੀ ਪ੍ਰਗਟ ਹੋਏ ੧੯੬

ਅੰਤਿਕਾ—੧
ਗੁਰੂ ਨਾਨਕ ਜੀਵਨ—ਘਟਨਾਵਲੀ ੧੯੯

ਅੰਤਿਕਾ—੨
ਪ੍ਰਸਿੱਧ ਨਾਂ ਤੇ ਥਾਂ ੨੦੨

ਅੰਤਿਕਾ—੩
ਸਹਾਇਕ ਪੁਸਤਕਾਂ ਦੀ ਸੂਚੀ ੨੧੨

ਸ਼ਬਦਾਨੁਕ੍ਰਮਣਿਕਾ ੨੧੩


## ਚਿਤ੍ਰਾਵਲੀ


ਜਗਤ ਗੁਰੂ ਨਾਨਕ ਦਾ ਤਿੰਨ-ਰੰਗਾ ਚਿਤ੍ਰ (ਚਿਤ੍ਰਕਾਰ–ਸੋਭਾ ਸਿੰਘ) ੧

ਗੁਰੂ ਨਾਨਕ ਦਾ ਮੂਲ ਮੰਤ੍ਰ
(ਨਵਮ ਨਾਨਕ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕਲਮ ਤੋਂ) ੧

ਗੁਰੂ ਸਾਹਿਬ ਦੇ ਗੁਰਦੁਆਰਿਆਂ ਦੇ ਚਿਤ੍ਰ ੨੦

ਗੁਰੂ ਨਾਨਕ-ਜੀਵਨ ਸੰਬੰਧੀ ਭਿੱਤੀ ਚਿਤ੍ਰ
(ਦੇਹੁਰਾ ਬਾਬਾ ਅਟਲ ਰਾਇ ਤੇ ਗੁਰਦੁਆਰਾ ਬਾਬਾ ਵੀਰ ਸਿੰਘ ਜੀ
ਨੌਰੰਗਾਬਾਦ, ਅਮ੍ਰਿਤਸਰ) ੪

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੂਲ ਮੰਤ੍ਰ



ਨਵਮ ਨਾਨਕ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕਲਮ ਤੋਂ
(ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ)

# ਮੁੱਢਲੀ ਜਾਣ-ਪਛਾਣ

## ਮੁੱਖ ਸ਼ਬਦ

'ਜਨਮ ਸਾਖੀ' ਇਕ ਸਮਾਸੀ ਸ਼ਬਦ ਹੈ, ਜਿਸ ਦਾ ਸਿੱਧਾ-ਸਾਦਾ ਅਰਥ-ਭਾਵ ਹੈ ਕਿਸੇ ਮਹਾਨ ਵਿਅਕਤੀ ਦੇ ਜਨਮ ਤੇ ਜੀਵਨ ਬਾਰੇ ਸਾਖੀ ਅਥਵਾ ਗਵਾਹੀ ਦੇਣਾ ਤੇ ਸੰਨ-ਸੰਮਤ ਆਦਿ ਦੇ ਵੇਰਵੇ ਦੇ ਕੇ ਉਸ ਦੀਆਂ ਵੱਖੋ ਵੱਖ ਜੀਵਨ-ਘਟਨਾਵਾਂ ਦਾ ਵਿਧੀ ਪੂਰਵਕ ਵਰਣਨ ਕਰਨਾ, ਪਰ ਇਸ ਦੇ ਨਾਲ ਹੀ ਇਸ ਦਾ ਅਰਥ-ਭਾਵ ਕਿਸੇ ਮਹਾ ਪੁਰਖ ਦੀ ਬਾਣੀ ਅਥਵਾ ਅਧਿਆਤਮਿਕ ਕਾਵ੍ਯ-ਰਚਨਾ ਦੀ ਸਾਖ ਭਰਨਾ ਵੀ ਹੈ।

ਜੀਵਨ-ਇਤਿਹਾਸ ਵਜੋਂ ਜਨਮ-ਸਾਖੀ ਦਾ ਮਤਲਬ ਹੁੰਦਾ ਹੈ ਕਿਸੇ ਮਹਾਂ ਪੁਰਖ ਦੇ ਜਨਮ ਤੋਂ ਲੈ ਕੇ ਉਸ ਦੇ ਜੀਵਨ ਦਾ ਕ੍ਰਮਿਕ ਵਿਕਾਸ ਦੱਸ ਕੇ ਸੰਸਾਰਿਕ ਕੰਮਾਂ ਸੰਬੰਧੀ ਉਸ ਦੇ ਜੀਵਨ-ਤਜਰਬਿਆਂ ਦੀ ਰੂਪ-ਰੇਖਾ ਉਲੀਕ ਕੇ ਪਾਠਕਾਂ ਅੱਗੇ ਰੱਖਣਾ ਤੇ ਉਸ ਦੇ ਇਸ ਦੁਨੀਆਂ ਉਤੇ ਜਨਮ ਧਾਰ ਕੇ ਆਉਣ ਦੇ ਅਸਲ ਕਾਰਣ ਦਾ ਨਿਰਣਯ ਕਰ ਕੇ ਇਹ ਪਤਾ ਦੇਣਾ ਕਿ ਉਸ ਨੇ ਏਥੇ ਆ ਕੇ ਕਿਸ ਆਦਰਸ਼ ਨੂੰ ਅਪਣਾਇਆ ਤੇ ਆਪਣੀ ਜ਼ਿੰਦਗੀ ਵਿਚ ਕਿੱਥੋਂ ਤਕ ਕੀ ਕੀ ਤਰੀਕੇ ਵਰਤ ਕੇ ਪੂਰਾ ਕੀਤਾ। ਫੇਰ ਅੰਤਿਮ ਨਤੀਜਾ ਉਸ ਦੇ ਮਹਾਨ ਜੀਵਨ ਦਾ ਕੀ ਨਿਕਲਿਆ। ਉਸ ਦੀ ਸਾਖੀ ਰੂਪ ਬਾਣੀ ਕਿਤਨੀ ਹੈ ਤੇ ਸਾਹਿੱਤਕ ਜਾਂ ਅਦਬੀਆਤ ਦੇ ਪੱਖ ਤੋਂ ਉਸ ਬਾਣੀ ਦੀ ਕੀ ਅਹਿਮੀਅਤ ਹੈ। ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਜਿਸ ਦਾ ਸੰਪਾਦਨ ਅਗਲੇ ਸਫ਼ਿਆ ਪਰ ਕੀਤਾ ਜਾ ਰਿਹਾ ਹੈ, ਇਸੇ ਤਰ੍ਹਾਂ ਦੀ ਇਤਿਹਾਸਿਕ ਸਾਖੀ ਅਥਵਾ ਗਵਾਹੀ ਦਾ ਇਕ ਪ੍ਰਤੀਕ ਹੈ।

ਸਾਖੀ ਦਾ ਅਰਥ-ਭਾਵ, ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਜੀਵਨ ਦੇ ਨਾਲ ਹੀ ਬਾਣੀ ਅਥਵਾ ਅਧਿਆਤਮਿਕ ਕਾਵ੍ਯ-ਰਚਨਾ ਵੀ ਹੈ ਜਿਸ ਕਰ ਕੇ ਹਿੰਦੀ ਸਾਹਿੱਤ ਵਿਚ ਕਬੀਰ ਦੀ ਸਾਖੀ, ਰਵਿਦਾਸ ਦੀ ਸਾਖੀ ਆਦਿ ਸਿਰਲੇਖਾਂ ਹੇਠ

ਭਗਤ-ਬਾਣੀ ਦੇ ਹੀ ਵੱਖੋ ਵੱਖ ਅਨੇਕ ਨਾਂ ਮਿਲਦੇ ਹਨ। ਇਸੇ ਕਾਰਣ ਬਨਾਰਸ ਦੀ ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ ਦੇ ਪੁਸਤਕਾਲਯ ਵਿਚ ਰਾਜਸਥਾਨੀ ਲਿਪੀ ਦੀ ਇਕ ਪੁਰਾਤਨ ਹੱਥ-ਲਿਖਿਤ ਪੁਸਤਕ—'ਗਉੜੀ ਸੁਖਮਨੀ ਮਹਲਾ ੫'—ਦਾ ਸਿਰਲੇਖ ਉਸ ਵਿਚ 'ਨਾਨਕ' ਨਾਮ ਆਉਣ ਕਰ ਕੇ 'ਗੁਰੂ ਨਾਨਕ ਕੀ ਸਾਖੀ' ਲਿਖਿਆ ਹੋਇਆ ਮਿਲਦਾ ਹੈ, ਹਾਲਾਂਕਿ ਸਿਵਾਇ ਸੁਖਮਨੀ ਨਾਮਕ ਗੁਰਬਾਣੀ ਦੇ ਉਸ ਵਿਚ ਹੋਰ ਕੋਈ ਜੀਵਨੀ ਜਾਂ ਗੁਰੂ ਨਾਨਕ ਦੀ ਸਾਖੀ ਮੌਜੂਦ ਨਹੀਂ ਹੈ। ਇਸੇ ਕਰ ਕੇ ਏਥੇ ਸਾਖੀ ਦੇ ਸਾਖ ਰੂਪ ਗੁਰਬਾਣੀ ਅਰਥ ਹੋਣ ਕਰ ਕੇ ਇਸ ਸ਼ੰਕਾ ਦਾ ਸਮਾਧਾਨ ਆਪਣੇ ਆਪ ਹੀ ਹੋ ਜਾਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਜਦ ਕਿ ਲਗ ਭਗ ਹਰੇਕ ਥਾਵੇਂ ਪ੍ਰਮਾਣ ਵਜੋਂ ਗੁਰਬਾਣੀ ਰੂਪ ਸਾਖ, ਸਾਖੀ ਅਥਵਾ ਗਵਾਹੀ ਦਿੱਤੀ ਹੋਈ ਮਿਲਦੀ ਹੈ ਤੇ ਅਨੇਕਾਂ ਅਲੱਗ ਅਲੱਗ ਭਾਵਾਂ ਦੇ ਸ਼ਬਦ ਵੀ ਦਰਜ ਹਨ, ਜਿਨ੍ਹਾਂ ਵਿਚ ਕੇਵਲ ਪਾਰਬ੍ਰਹਮ ਪਰਮੇਸਰ ਦਾ ਵਰਣਨ ਕਰ ਕੇ ਉਸ ਸੰਬੰਧੀ ਮਨੁੱਖੀ ਜੀਵਨ ਦੀਆਂ ਵਿਸ਼ਵਾਸ ਰੂਪ ਅਟੱਲ ਸਚਾਈਆਂ ਨੂੰ ਹੀ ਖੋਲ੍ਹ ਕੇ ਦੱਸਿਆ ਗਿਆ ਹੈ, ਇਸ ਲਈ ਇਸ ਪੁਸਤਕ ਦੀ ਹਰੇਕ ਸਾਖ ਰੂਪ ਸਾਖੀ ਨੂੰ ਆਪਣੇ ਆਪ ਵਿਚ ਬਹੁਤ ਕੁਝ ਅਹਿਮੀਅਤ ਹਾਸਲ ਹੈ।

ਪੰਜਾਬੀ ਸੰਕੇਤਾਵਲੀ ਦੇ ਅਨੁਸਾਰ ਜਨਮ ਸਾਖੀ ਦਾ ਭਾਵ-ਅਰਥ ਹੈ ਇਕ ਪ੍ਰਕਾਰ ਦਾ ਜੀਵਨ-ਇਤਿਹਾਸ। ਇਹ ਜੀਵਨ-ਇਤਿਹਾਸ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ, ਜਿਵੇਂ ਕਿ ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ, ਸੀਹੋਂ ਛੀਂਬੇ, ਸੈਦੋ ਘਿਉ ਆਦਿ ਲਿਖਾਰੀਆਂ ਦੇ ਜਤਨ ਨਾਲ ਵੱਖੋ ਵੱਖ ਸਾਖੀਆਂ ਦੀ ਸ਼ਕਲ ਵਿਚ ਲਿਖੀਂਦਾ ਚਲਾ ਆਇਆ ਹੈ ਤੇ ਇਹ ਜੀਵਨ-ਇਤਿਹਾਸ ਇਕ ਤੋਂ ਅਨੇਕ ਕਿਸਮ ਦੀਆਂ ਜਨਮ ਸਾਖੀਆਂ ਦੇ ਰੂਪ ਵਿਚ ਵੰਡਿਆ ਹੋਇਆ ਮਿਲਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆ ਕੁਝ ਪ੍ਰਸਿੱਧ ਜਨਮ ਸਾਖੀਆਂ ਕ੍ਰਮ ਅਨੁਸਾਰ ਇਹ ਹਨ: (੧) ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, (੨) ਜਨਮ ਪਤ੍ਰੀ ਜਾਂ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਪੈੜਾ ਮੋਖਾ), (੩) ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਸੋਢੀ ਮਿਹਰਵਾਨ, (੪) ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਬਿਧੀ ਚੰਦ, ਹਿੰਦਾਲੀਆ), (੫) ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਮਨੀ ਸਿਘ, ਸ਼ਹੀਦ), (੬) ਜਨਮ ਸਾਖੀ (ਜੀਵਨ-ਕਥਾ) ਗੁਰੂ ਨਾਨਕ ਸਾਹਿਬ (ਸੰਤ ਦਾਸ, ਛਿੱਬਰ), (੭) ਸ੍ਰੀ ਗੁਰੂ ਨਾਨਕ ਚੰਦ੍ਰ ਚੰਦ੍ਰਿਕਾ (ਪੰਡਿਤ ਰਤਨ ਹਰਿ,

ਉਦਾਸੀਨ), (੮) ਸ੍ਰੀ ਗੁਰੂ ਨਾਨਕ ਪ੍ਰਕਾਸ਼ (ਭਾਈ ਸੰਤੋਖ ਸਿੰਘ), (੯) ਸ੍ਰੀ ਗੁਰੂ ਨਾਨਕ ਦਿਗ ਵਿਜਯ (ਸ੍ਰੀ ਸੰਤ ਰੇਣ), (੧੦) ਸ੍ਰੀ ਗੁਰੂ ਨਾਨਕ ਬੰਸ ਪ੍ਰਕਾਸ਼ ਅਥਵਾ ਸ੍ਰੀ ਬੇਦੀ ਬੰਸ ਪ੍ਰਕਾਸ਼ (ਬਾਬਾ ਸੁਖਵਾਸੀ ਰਾਇ),(੧੧) ਸ੍ਰੀ ਗੁਰੂ ਨਾਨਕ ਸੂਰਯੋਦਯ ਜਨਮ-ਸਾਖੀ (ਬਾਬਾ ਗਣੇਸ਼ਾ ਸਿੰਘ, ਬੇਦੀ), (੧੨) ਸ੍ਰੀ ਗੁਰੂ ਨਾਨਕ ਪਦ ਪ੍ਰੇਮ ਪ੍ਰਕਾਸ਼ (ਬਾਬਾ ਸੁਮੇਰ ਸਿੰਘ, ਮਹੰਤ, ਪਟਨਾ ਸਾਹਿਬ), (੧੩) ਸ੍ਰੀ ਗੁਰੂ ਨਾਨਕ ਸ਼ਸ਼ਿਕ ਜਨਮ ਸਾਖੀ (ਬਾਬਾ ਜੈਮਲ ਸਿੰਘ, ਬੇਦੀ), (੧੪) ਸ੍ਰੀ ਗੁਰੂ ਨਾਨਕ ਬੋਧ (ਸ੍ਰੀ ਸੰਤ ਰੇਣ), (੧੫) ਸ੍ਰੀ ਗੁਰੂ ਨਾਨਕ ਪ੍ਰਬੋਧ (ਗਿਆਨੀ ਚਿੱਤ ਸਿੰਘ), (੧੬) ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ, ਅਨੁਵਾਦ (ਮਕਾਲਿਫ), ਤੇ (੧੭) ਜਨਮ ਸਾਖੀ ਸ੍ਰੀ ਗੁਰੂ ਨਾਨਕ ਸਾਹਿਬ (ਇਤਿਹਾਸ ਗੁਰੂ ਖ਼ਾਲਸਾ, ਭਾਗ ੧—ਨੰਬਰ ੧) ਕ੍ਰਿਤ ਗਿਆਨੀ ਗਿਆਨ ਸਿੰਘ ਆਦਿ। ਏਥੇ ਅਸੀਂ ਇਨ੍ਹਾਂ ਵਿਚੋਂ ਪਹਿਲੀ ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਹੀ ਮੂਲ-ਆਧਾਰ ਮੰਨ ਕੇ ਬਾਕੀ ਸਾਰੀਆਂ ਜਨਮ ਸਾਖੀਆਂ ਨੂੰ ਇਸੇ ਕਸਵੱਟੀ ਉਤੇ ਲਾ ਕੇ ਦੇਖਣਾ ਤੇ ਉਨ੍ਹਾਂ ਬਾਰੇ ਵਿਚਾਰ ਕਰਨੀ ਹੈ, ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੁਰਾਤਨ ਜਨਮ ਸਾਖੀ—'ਯਥਾ ਨਾਮ ਤਥਾ ਗੁਣ'—ਦੇ ਕਥਨ ਅਨੁਸਾਰ ਸਭ ਤੋਂ ਪਹਿਲੀ, ਵਧੀਕ ਪ੍ਰਾਚੀਨ ਤੇ ਗੁਰੂ-ਇਤਿਹਾਸ ਦੇ ਬਹੁਤੀ ਨੇੜੇ ਹੋਣ ਕਰ ਕੇ ਕਾਫ਼ੀ ਹੱਦ ਤਕ ਪ੍ਰਮਾਣਿਕ ਤੇ ਮੁਸਤਨਿਦ ਮੰਨੀ ਜਾਂਦੀ ਹੈ।

## ਪੁਰਾਤਨ ਜਨਮ ਸਾਖੀ ਦਾ ਮੁੱਢ ਤੇ ਫੈਲਾਉ—

ਪੁਰਾਤਨ ਜਨਮ ਸਾਖੀ, ਜਿਵੇਂ ਕਿ ਇਸ ਬਾਰੇ ਹੱਥ ਲਿਖਿਤ ਪ੍ਰਤੀਆਂ ਦੀ ਖੋਜ ਕਰਨ ਤੇ ਪਤਾ ਲਗਦਾ ਹੈ, ਮੁੱਢ ਵਿਚ ਇਕੋ ਹੀ ਕਿਸਮ ਦੀ ਸੀ, ਪਰ ਪਿੱਛੋਂ ਜਿਉਂ ਜਿਉਂ ਹੋਰ ਖੋਜ ਤੇ ਕੁਝ ਪਾਠਕਾਂ ਦੀ ਰੁਚੀ ਵਧਣ ਕਰਕੇ ਇਸ ਦੀਆਂ ਨਕਲਾਂ ਹੋਣ ਲੱਗੀਆਂ ਤਿਉਂ ਤਿਉਂ ਇਸ ਵਿਚ ਕੁਦਰਤੀ ਤੌਰ ਤੇ ਬਹੁਤ ਸਾਰੇ ਨਵੇਂ ਵਾਧੇ ਕਥਾ-ਪ੍ਰਸੰਗਾਂ ਦੇ ਹੋਣ ਲੱਗ ਪਏ ਤੇ ਇਸ ਤਰ੍ਹਾਂ ਇਸ ਦਾ ਕਲੇਵਰ ਵਧਣ ਲੱਗ ਪਿਆ। ਕੁਝ ਸਮੇਂ ਪਿੱਛੋਂ ਏਕਣ ਨਵੇਂ ਵਾਧੇ ਹੋਣ ਤੇ ਇਸ ਇਕੋ ਪੁਰਾਤਨ ਜਨਮ ਸਾਖੀ ਦੇ ਪਹਿਲਾਂ ਦੋ ਤੇ ਫੇਰ ਚਾਰ ਰੂਪ ਬਣ ਗਏ, ਜੋ ਕ੍ਰਮ ਅਨੁਸਾਰ ਇਸ ਪ੍ਰਕਾਰ ਹਨ :-

(੧) ਪਹਿਲੀ ਪੁਰਾਤਨ ਜਨਮ ਸਾਖੀ, ਜਿਸ ਵਿਚ ਮਸਾਂ ੨੫ ਸਾਖੀਆਂ ਹਨ।

(੨) ਦੂਜੀ ਪੁਰਾਤਨ ਜਨਮ ਸਾਖੀ, ਜਿਸ ਵਿਚ ਕੁੱਲ ਸਾਖੀਆਂ ਦੀ ਗਿਣਤੀ ੩੦ ਹੈ।

ਪਹਿਲੀ ਕਿਸਮ ਦੀ ਪੁਰਾਤਨ ਜਨਮ ਸਾਖੀ, ਜਿਸ ਦੀ ਇਕ ਹੱਥ ਲਿਖਿਤ ਪ੍ਰਤੀ ਮੇਰੇ ਪਾਸ ਮੌਜੂਦ ਹੈ, ਸੰਮਤ ੧੭੯੧ ਬਿ: ਦੀ ਲਿਖੀ ਹੋਈ ਹੈ। ਤੇ ਇਸ ਦੇ ਇਕ ਦੋ ਹੋਰ ਨੁਸਖੇ ਕਈ ਹੋਰ ਸੱਜਨਾਂ ਪਾਸ ਵੀ ਦੇਖਣ ਵਿਚ ਆਏ ਹਨ। ਦੂਜੀ ਕਿਸਮ ਦੀ ਪੁਰਾਤਨ ਜਨਮ ਸਾਖੀ, ਜਿਸ ਦੀ ਇਕ ਹੱਥ ਲਿਖਿਤ ਪ੍ਰਤੀ ਸੰਮਤ ੧੭੫੮ ਬਿ: ਦੀ ਪਟਿਆਲੇ ਮੋਤੀ ਬਾਗ਼ ਪੁਸਤਕਾਲੇ ਵਿਚ ਹੈ ਤੇ ਦੂਜੀ ਪ੍ਰਤੀ ਸਿਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ, ਗਵਾਹੀ ਵਜੋਂ ਪੇਸ਼ ਕੀਤੀਆਂ ਜਾ ਸਕਦੀਆਂ ਹਨ।

ਇਨ੍ਹਾਂ ਜਨਮ ਸਾਖੀਆਂ ਵਿਚ ਫਿਰ ਕੁਝ ਹੋਰ ਨਵੇਂ ਵਾਧੇ ਹੋਣ ਤੇ ਦੋ ਹੋਰ ਵੱਖੋ ਵਖ ਕਿਸਮਾਂ ਦੀਆਂ ਜਨਮ ਸਾਖੀਆਂ ਵਜੂਦ ਵਿਚ ਆਈਆਂ, ਜੋ ਕ੍ਰਮ ਅਨੁਸਾਰ ਇਹ ਹਨ:

(੧) ਪਹਿਲੀ ਜਨਮ ਸਾਖੀ ਤੋਂ ਬਣੀਆਂ ਪੁਰਾਤਨ ਜਨਮ ਸਾਖੀਆਂ— ਵਿਲਾਇਤ ਵਾਲੀ ਸਾਖੀ, ਹਾਫ਼ਿਜ਼ਾਬਾਦ ਵਾਲੀ ਸਾਖੀ, ਮਕਾਲਿਫ਼ ਵਾਲੀ ਸਾਖੀ, ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵਾਲੀ ਸਾਖੀ ਆਦਿ ਮਸ਼ਹੂਰ ਹਨ, ਅਤੇ ਇਨ੍ਹਾਂ ਵਿਚ ਕੁੱਲ ਸਾਖੀਆਂ ਦੀ ਗਿਣਤੀ ੫੬ ਤੋਂ ੭੩ ਦੇ ਦਰਮਿਆਨ ਹੈ।

(੨) ਦੂਜੀ ਕਿਸਮ ਦੀਆਂ ਜਨਮ ਸਾਖੀਆਂ, ਜੋ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ, ਸਾਹੀਵਾਲ ਵਾਲੀ ਜਨਮ ਸਾਖੀ, ਸੋਢੀ ਮਿਹਰਵਾਨ ਵਾਲੀ ਜਨਮ ਸਾਖੀ, ਅਮਰ-ਕਥਾ ਵਾਲੀ ਜਨਮ ਸਾਖੀ, ਹਿੰਦਾਲੀਆਂ ਵਾਲੀ ਜਨਮ ਸਾਖੀ, ਆਦਿ ਕਈ ਹੋਰ ਵੱਡੀਆਂ-ਛੋਟੀਆਂ ਜਨਮ ਸਾਖੀਆਂ ਕਰਕੇ ਹਨ, ਜਿਨ੍ਹਾਂ ਵਿਚ ਕੁੱਲ ਸਾਖੀਆਂ ਦੀ ਗਿਣਤੀ ਯਥਾ ਕ੍ਰਮ ੫੨, ੫੬, ੬੨, ੭੩, ੭੭, ੮੦, ੮੭, ੯੨, ੯੪, ੧੦੦, ੧੨੫, ੧੮੩, ੨੯੪ ਤੋਂ ੫੭੫ ਤਕ ਅੱਪੜ ਕੇ ਅਸਲੀਅਤ ਦੀ ਬਾਵੇਂ ਪੁਰਾਣਿ ਕਲਪਨਾ ਕੁਝ ਵਧ ਗਈ ਹੈ ਤੇ ਇਤਿਹਾਸਿਕ ਸਚਾਈਆਂ ਨੂੰ ਉਸ ਕਲਪਨਾ ਦੇ ਪੜਦੇ ਹੇਠ ਕੁਝ ਅੱਖੋਂ ਉਹਲੇ ਕਰ ਦਿੱਤਾ ਗਿਆ ਹੈ।

ਪਹਿਲੀ ਕਿਸਮ ਦੀ ਪੁਰਾਤਨ ਜਨਮ ਸਾਖੀ, ਜਿਸ ਵਿਚ ਕੁੱਲ ਸਾਖੀਆਂ ਦੀ ਗਿਣਤੀ ਮਸਾਂ ੨੫ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਬੜੇ ਸਾਦਗੀ ਭਰੇ ਢੰਗ ਨਾਲ ਸਾਫ਼ ਤੇ ਸਪੱਸ਼ਟ ਸ਼ਬਦਾਂ ਵਿਚ ਸਾਡੇ ਸਾਮ੍ਹਣੇ ਰਖਦੀ ਹੈ ਤੇ ਉਸ ਵਿਚ

ਸਿੱਧੇ ਸਾਦੇ ਢੰਗ ਨਾਲ ਗੁਰੂ ਜੀ ਦੀਆਂ ਦੇਸ-ਪ੍ਰਦੇਸ ਦੀਆਂ ਯਾਤ੍ਰਾਂ ਤਾਂ ਦੱਸੀਆਂ ਹਨ, ਪਰ ਉਨ੍ਹਾਂ ਦੀ ਪਹਿਲੀ ਉਦਾਸੀ, ਦੂਜੀ ਉਦਾਸੀ ਆਦਿ ਕਿਸੇ ਵੀ ਉਦਾਸੀ ਦਾ ਜ਼ਿਕਰ ਉਸ ਵਿਚ ਨਹੀਂ ਹੈ। ਦਰ ਅਸਲ ਗੁਰੂ ਨਾਨਕ ਜੀ ਦੀਆਂ ਚਾਰ ਜਾਂ ਪੰਜ ਉਦਾਸੀਆਂ ਇਸ ਜਨਮ ਸਾਖੀ ਵਿਚ ਉਦੋਂ ਸ਼ਾਮਲ ਹੋਈਆਂ ਜਦ ਕੁਝ ਉਲਟ ਫੇਰ ਹੋਣ ਤੇ ਇਹ ਜਨਮ ਸਾਖੀ ਕਾਫ਼ੀ ਵੱਧ ਫੁੱਲ ਗਈ ਤੇ ਵਿਲਾਇਤ ਵਾਲੀ, ਹਾਫ਼ਿਜ਼ਾਬਾਦ ਵਾਲੀ ਆਦਿ ਜਨਮ ਸਾਖੀਆਂ ਦੇ ਰੂਪ ਵਿਚ ਚੰਗੀ ਤਰ੍ਹਾਂ ਪਲਟ ਗਈ। ਇਸ ਕਿਸਮ ਦੀ ਇਕ ਪੁਰਾਤਨ ਜਨਮ ਸਾਖੀ, ਜੋ ਵਿਲਾਇਤ ਵਾਲੀ ਜਾਂ ਹਾਫ਼ਿਜ਼ਾਬਾਦ ਵਾਲੀ ਜਨਮ ਸਾਖੀ ਦਾ ਹੀ ਇਕ ਪ੍ਰਤੀ ਰੂਪ ਹੈ, ਮੈਨੂੰ ਸੰਮਤ ੧੮੧੪ ਬਿ: (ਮੁਤਾਬਿਕ ਸੰਨ ੧੭੫੭ ਈ:) ਦੀ ਲਿਖੀ ਹੋਈ ਬਾਬਾ ਕੁਲਦੀਪ ਸਿੰਘ ਜੀ ਬੇਦੀ ਐਡਵੋਕੇਟ ਬਟਾਲਾ ਪਾਸੋਂ ਮਿਲੀ ਹੈ। ਇਸ ਜਨਮ ਸਾਖੀ ਵਿਚ ਉਪਰੋਕਤ ਖ਼ੂਬੀਆਂ ਦੇ ਨਾਲ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਪੰਜ ਉਦਾਸੀਆਂ ਬੜੇ ਸੁੰਦਰ ਤੇ ਭਾਵ ਪੂਰਿਤ ਤਰੀਕੇ ਨਾਲ ਦਿੱਤੀਆਂ ਹੋਈਆਂ ਹਨ। ਇਹ ਜਨਮ ਸਾਖੀ ਖ਼ਾਲਸਾ ਸਮਾਚਾਰ, ਅੰਮ੍ਰਿਤਸਰ ਵਾਲੀ ਪੁਰਾਤਨ ਜਨਮ ਸਾਖੀ ਦੇ ਮੁਕਾਬਲੇ ਤੇ ਵਧੇਰੇ ਸ਼ੁੱਧ ਅਤੇ ਸਪੱਸ਼ਟ ਹੈ ਤੇ ਇਸ ਵਿਚ ਪਾਠਕਾਂ ਦੇ ਚਿੱਤ ਉਤੇ ਬੁਰਾ ਪ੍ਰਭਾਵ ਪਾਉਣ ਵਾਲੀ ਰਾਜੇ ਸ਼ਿਵ ਨਾਭ ਤੇ ਉਸ ਦੀ ਰਾਣੀ ਦੇ ਹੱਥੋਂ ਉਸ ਦੇ ਪੁਤ੍ਰ ਦੇ ਕੋਹੇ ਜਾਣ ਦੀ ਮਨੋਕਲਪਿਤ ਕਹਾਣੀ ਨਹੀਂ ਹੈ ਤੇ ਭਾਈ ਬਾਲੇ ਦਾ ਜ਼ਿਕਰ ਵੀ ਇਸ ਵਿਚ ਕਿਤੇ ਨਹੀਂ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਚੂੰਕਿ ਇਸ ਪਹਿਲੀ ਕਿਸਮ ਦੀ ਪੁਰਾਤਨ ਜਨਮ ਸਾਖੀ ਵਿਚ ਪੁਰਾਣਿਕ ਕਲਪਨਾ ਤੋਂ ਰਹਿਤ ਹੋਣ ਕਰ ਕੇ ਵਧੇਰੇ ਸਾਫ਼ ਤੇ ਸਪੱਸ਼ਟ ਹੈ, ਤੇ ਇਸ ਵਿਚ ਅਤਿ ਕਥਨੀ ਵੀ ਕੋਈ ਨਹੀਂ ਹੈ, ਇਸ ਲਈ ਇਸ ਪੁਸਤਕ ਦੇ ਸੰਪਾਦਨ ਵਿਚ ਮੈਂ ਇਹਨਾਂ ਦੋਹਾਂ ਹੱਥ ਲਿਖਿਤ ਜਨਮ ਸਾਖੀਆਂ (ਅਰਥਾਤ-ਸੰਮਤ ੧੭੫੮, ਸੰਮਤ ੧੭੯੧ ਤੇ ੧੮੧੪ ਬਿ: ਵਾਲੀਆਂ) ਨੂੰ ਹੀ ਇਸ ਪੁਸਤਕ ਦਾ ਆਧਾਰ ਬਣਾਇਆ ਹੈ ਤੇ ਹੋਰ ਜਨਮ ਸਾਖੀਆਂ ਇਸ ਦੇ ਦਾਇਰੇ ਤੋਂ ਜ਼ਰਾ ਪਰੇ ਰੱਖੀਆਂ ਹਨ।

## ਜਨਮ ਸਾਖੀ ਭਾਈ ਪੈੜਾ ਮੋਖਾ ਦੀ ਅਸਲੀਅਤ–

ਭਾਈ ਪੈੜੇ ਮੋਖੇ ਵਾਲੀ ਜਾਂ ਭਾਈ ਬਾਲੇ ਵਾਲੀ ਜਨਮ ਸਾਖੀ, ਜਿਸ ਨੂੰ ਅਸੀਂ ਪਿੱਛੇ ਦੂਜੀ ਕਿਸਮ ਦੀ ਪੁਰਾਤਨ ਜਨਮ ਸਾਖੀ ਦਾ ਹੀ ਇਕ ਵਿਕਸਿਤ ਰੂਪ ਕਹਿ ਆਏ ਹਾਂ, ਕਿਵੇਂ ਇਕ ਵਟੁਕ ਬੀਜ ਤੋਂ ਵੱਡਾ ਸਾਰਾ ਬੋਹੜ ਦਾ ਦਰਖ਼ਤ ਬਣਨ

ਵਾਂਗੂ ਏਨੇ ਫੈਲਾਉ ਵਿਚ ਹੋ ਗਈ, ਜਿਸ ਬਾਰੇ ਕੁਝ ਕੁ ਅਸਲੀਅਤਾਂ ਸਿਲਸਿਲੇ ਵਾਰ ਇਸ ਤਰ੍ਹਾਂ ਹਨ :

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਭਾਈ ਪੈੜਾ ਮੋਖਾ ਮੋਟੇ ਤੌਰ ਤੇ ਦੋ ਕਿਸਮ ਦੀ ਹੈ—(੧) ਪਹਿਲੀ ਉਹ ਜਨਮ ਸਾਖੀ ਜੋ ਸਾਧਾਰਣ ਤੌਰ ਤੇ ਸ਼੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਨਾਲ ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਪਤ੍ਰੀ ਦੀ ਭਾਲ ਤੇ ਗੁਰੂ ਨਾਨਕ ਦੇ ਜਨਮ-ਦਿਨ ਤੋਂ ਸ਼ੁਰੂ ਹੁੰਦੀ ਹੈ। ਇਹ ਜਨਮ ਸਾਖੀ ਪਹਿਲੀ ਪੁਰਾਤਨ ਜਨਮ ਸਾਖੀ ਦਾ ਹੀ ਇਕ ਵਿਕ੍ਰਿਤ ਰੂਪ ਹੈ, ਤੇ (੨) ਜਨਮ ਸਾਖੀ ਉਹ ਜੋ ਦੂਜੀ ਪੁਰਾਤਨ ਜਨਮ ਸਾਖੀ (੩੦ ਸਾਖੀਆਂ ਵਾਲੀ) ਤੋਂ ਪ੍ਰੇਰਣਾ ਲੈ ਕੇ ਅਮਰ-ਕਥਾ ਜਾਂ ਸਾਖੀ ਰਾਜਾ ਜਨਕ ਤੋਂ ਸ਼ੁਰੂ ਹੁੰਦੀ ਹੈ। ਰਾਜਾ ਜਨਕ ਦੀਆਂ ਸਾਖੀਆਂ ਵੀ ਕਿਸੇ ਪ੍ਰਤੀ ਵਿਚ ਦੋ ਤੇ ਕਿਸੇ ਪ੍ਰਤੀ ਵਿਚ ਤਿੰਨ ਦਿੱਤੀਆਂ ਹਨ ਤੇ ਅੰਤ ਵਿਚ ਦੱਸਿਆ ਹੈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਰਾਜਾ ਜਨਕ ਦੇ ਹੀ ਅਵਤਾਰ ਸਨ।

ਇਸ ਜਨਮ ਸਾਖੀ ਵਿਚ, ਜੋ ਗੋਸ਼ਟਿ ਜਾਂ ਸਾਖੀ ਰਾਜਾ ਜਨਕ ਤੋਂ ਸ਼ੁਰੂ ਹੁੰਦੀ ਹੈ, ਕੁਝ ਕੁ ਹੋਰ ਸਾਖੀਆਂ ਮਿਲਾ ਕੇ, ਜਿਨ੍ਹਾਂ ਦੀ ਗਿਣਤੀ ਸਿੱਖ ਰੈਫਰੈਂਸ ਲਾਇਬ੍ਰੇਰੀ ਦੀ ਹੱਥ ਲਿਖਿਤ ਪ੍ਰਤੀ ਨੰ: ੪੩੧੯ ਦੇ ਅਨੁਸਾਰ ਅਮਰ-ਕਥਾ ਤੋਂ ਲੈ ਕੇ ਗੁਰੂ ਨਾਨਕ ਦੀ ਮਹਿਮਾ ਤਕ ੧੪ ਹੈ, ਕਾਫ਼ੀ ਵਾਧਾ ਕੀਤਾ ਹੋਇਆ ਸਿੱਧ ਹੁੰਦਾ ਹੈ।

ਦੂਜੇ ਵਰਗ ਦੀਆਂ ਇਨ੍ਹਾਂ ਦੋਹਾਂ ਹੀ ਕਿਸਮਾਂ ਦੀਆਂ ਜਨਮ ਸਾਖੀਆਂ ਦੇ ਸੀਨੇ ਉਤੇ ਪੁਰਾਤਨ ਜਨਮ ਸਾਖੀ ਦੀ ਪੂਰੀ ਪੂਰੀ ਮੋਹਰ-ਛਾਪ ਲੱਗੀ ਹੋਈ ਹੈ. ਜਿਸ ਕਰਕੇ ਅਨੇਕ ਥਾਵੀਂ ਕਿਤਨੇ ਹੀ ਕਥਾ-ਪ੍ਰਸੰਗ ਤੇ ਉਨ੍ਹਾਂ ਦੇ ਵਾਕ ਜਾਂ ਵਾਕ-ਸਮੂਹ ਅਥਵਾ ਪੈਰੇ ਆਪਸ ਵਿਚ ਏਨਾ ਮੇਲ ਖਾਂਦੇ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਹ ਉਸੇ ਪਹਿਲੀ ਜਨਮ ਸਾਖੀ ਦੇ ਹੀ ਬਦਲਵੇਂ ਰੂਪ ਹਨ ਜੋ ਹੁਣ ਬੜੇ ਵੱਡੇ ਆਕਾਰ ਵਿਚ ਹੋਣ ਕਰਕੇ ਸਹਿਜੇ ਹੀ ਪਛਾਣੇ ਨਹੀਂ ਜਾ ਸਕਦੇ।

## ਜਨਮ ਸਾਖੀ ਦਾ ਮੁੱਢ ਤੇ ਗੁਰੂ ਜੀ ਦੀਆਂ ਚਾਰ ਉਦਾਸੀਆਂ—

ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ, ਜਿਸ ਨੂੰ ਭਾਈ ਬਾਲੇ ਦਾ ਨਾਂ ਉਸ ਵਿਚ ਥਾਂ ਪਰ ਥਾਂ ਆਉਣ ਤੇ ਜਾਂ ਉਸ ਦੀ ਲਿਖਵਾਈ ਹੋਈ ਹੋਣ ਕਰ ਕੇ ਭਾਈ ਬਾਲੇ ਵਾਲੀ ਜਨਮ ਸਾਖੀ ਵੀ ਕਿਹਾ ਜਾਂਦਾ ਹੈ, ਖੋਜ ਕਰਨ ਤੇ ਪਤਾ ਲਗਦਾ ਹੈ ਕਿ ਇਹ ਜਨਮ ਸਾਖੀ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਵਿਚ ਮੌਜੂਦ ਸੀ। ਕਈ ਕੁ

ਪੁਰਾਣੀਆਂ ਹੱਥ ਲਿਖਿਤ ਜਨਮ ਸਾਖੀਆਂ ਵਿਚੋਂ ਇਕ ਅਜਿਹੀ ਵਿਸ਼ੈ-ਸੂਚੀ ਵੀ ਮਿਲਦੀ ਹੈ ਜਿਸ ਦੇ ਅਨੁਸਾਰ ਭਾਈ ਬਾਲਾ ਗੁਰੂ ਜੀ ਦਾ ਮੁੱਢਲਾ ਸਾਥੀ ਸਾਬਤ ਹੁੰਦਾ ਹੈ ਤੇ ਉਸ ਵਿਚ ਗੁਰੂ ਨਾਨਕ ਦਾ ਜਨਮ, ਬਚਪਨ ਦੀਆਂ ਖੇਡਾਂ, ਗੁਪਾਲ ਪਾਂਧੇ ਪਾਸ ਵਿਦਿਆ-ਅਧਿਐਨ, ਰਾਇ ਬੁਲਾਰ ਨਾਲ ਮੇਲ, ਦਰਖ਼ਤ ਦੀ ਛਾਂ ਨਾ ਢਲਣੀ, ਸੀਸ ਉਤੇ ਸੱਪ ਨੇ ਛਾਂ ਕਰਨੀ, ਜੱਟ ਦਾ ਖੇਤ ਉਜਾੜਨਾ, ਸੱਚਾ ਸੌਦਾ ਕਰਨਾ, ਵੈਦ ਨਾਲ ਚਰਚਾ, ਬੀਬੀ ਨਾਨਕੀ ਦਾ ਵਿਆਹ, ਗੁਰੂ ਜੀ ਦਾ ਸੁਲਤਾਨਪੁਰ ਜਾ ਕੇ ਮੋਦੀ ਬਣਨਾ, ਸ਼ਾਦੀ ਕਰਨਾ, ਵੇਈਂ ਪ੍ਰਵੇਸ਼, ਮੋਦੀ ਖ਼ਾਨੇ ਦਾ ਲੇਖਾ, ਪੰਡਿਤ ਸ਼ਾਮੇ ਨਾਲ ਚਰਚਾ, ਨਵਾਬ ਦੌਲਤ ਖਾਨ ਨੂੰ ਨਿਮਾਜ਼ ਦੀ ਅਸਲੀਅਤ ਦੱਸਣੀ ਤੇ ਫੇਰ ਘਰ ਬਾਰ ਛੱਡ ਕੇ ਤਿਆਗੀ ਹੋਣਾ, ਭਾਈ ਫਿਰੰਦੇ ਤੋਂ ਮਰਦਾਨੇ ਰਾਹੀਂ ਰਬਾਬ ਮੰਗਵਾਉਣਾ, ਫੇਰ ਭਾਈ ਲਾਲੋ ਬਾਢੀ ਪਾਸ ਏਮਨਾਬਾਦ ਜਾਣਾ, ਭਾਈ ਲਾਲੋ ਦੀ ਰੋਟੀ ਵਿਚੋਂ ਦੁੱਧ ਤੇ ਅਮੀਰ ਮਲਿਕ ਭਾਗੋ ਦੀਆਂ ਲੁੱਚੀਆਂ ਵਿਚੋਂ ਲਹੂ ਨਿਚੋੜਨਾ, ਫੇਰ ਗੁਰੂ ਸਾਹਿਬ ਦਾ ਭਾਈ ਬਾਲੇ ਤੇ ਮਰਦਾਨੇ ਸਮੇਤ ਤਲਵੰਡੀਓਂ ਹੋ ਕੇ ਸੱਜਣ ਠੱਗ ਪਾਸ ਤਲੁੰਬੇ (ਮੁਲਤਾਨ) ਜਾਣਾ, ਉਥੋਂ ਸਿਕੰਦਰ ਲੋਧੀ ਪਾਸ ਦਿੱਲੀ ਤੇ ਰਸਤੇ ਵਿਚ ਵਣਜਾਰਿਆਂ ਦੇ ਟਾਂਡੇ ਨਾਲ ਸ਼ਾਮਲ ਹੋ ਕੇ ਸੁਖ-ਦੁੱਖ ਦਾ ਅਨੁਭਵ ਕਰਨਾ, ਹੋਲਾਂ ਭੇਟਾ ਕਰਨ ਤੇ ਇਕ ਬਾਲਕ ਨੂੰ ਰਾਜਗੀ ਦਾ ਵਰਦਾਨ ਦੇਣਾ, ਇਕ ਜੰਗਲ ਵਿਚ ਠੱਗਾਂ ਦਾ ਉਧਾਰ, ਤੇ ਸਿੱਧ ਮਤੇ ਤੋਂ ਨਾਨਕ ਮਤਾ, ਕਲਿਜੁਗ ਨਾਲ ਕੁਝ ਖਰੀਆਂ ਖਰੀਆਂ ਗੱਲਾਂ ਕਰਨਾ, ਫੇਰ ਸ਼ੇਖ ਫ਼ਰੀਦ ਦੇ ਪਾਕ ਪਟਨ ਥੀਂ ਹੋ ਕੇ ਮਰਦਾਨੇ ਨੂੰ ਇਕ ਉਜਾੜ ਵਿਚ ਅਮ੍ਰਿਤ ਫਲ ਖਵਾਣਾ, ਫੇਰ ਉਥੋਂ ਪੂਰਬ ਦੇ ਦੌਰੇ ਵਿਚ ਕਾਵਰੂ (ਕਾਮ ਰੂਪ) ਦੇਸ ਦੀ ਝਾਕੀ ਦੇਖਣਾ, ਕੀੜ ਨਗਰ ਦੇ ਦਰਸ਼ਨ ਕਰਨਾ, ਸੰਗਲਾਦੀਪ ਜਾ ਕੇ ਰਾਜਾ ਸ਼ਿਵਨਾਭ ਨੂੰ ਉਪਦੇਸ਼ ਦੇਣਾ, ਕੌਡੇ ਰਾਖਸ਼ ਦਾ ਉਧਾਰ, ਸਾਲਸ ਰਾਇ ਤੇ ਭਾਈ ਅਧਰਕੇ ਦੀ ਸਦਗਤੀ, ਭਾਈ ਝੰਡੇ ਬਾਢੀ ਤੇ ਰਾਜਾ ਮਧੁਰਸੈਨ ਨੂੰ ਦਰਸ਼ਨ ਦੇਣੇ, ਰਾਜੇ ਦੇਵਲੂਤ ਤੇ ਹੋਰ ਬਣਮਾਣੂਆਂ ਦਾ ਉਧਾਰ, ਫੇਰ ਅਰਬ ਜਾ ਕੇ ਮੱਕੇ ਮਦੀਨੇ ਦੇ ਦਰਸ਼ਨ, ਪਿਛੋਂ ਸੁਲਤਾਨ ਪੁਰ ਵਾਪਸੀ।

ਇਸ ਤੋਂ ਬਾਦ ਗੁਰੂ ਜੀ ਦੀ ਰਾਜਾ ਕਵਲ ਨੈਨ ਦੇ ਦੇਸ ਨੂੰ ਰਵਾਨਗੀ, ਫੇਰ ਉਥੋਂ ਪਰਤ ਕੇ ਸਿੱਧਾਂ ਪਾਸ ਸੁਮੇਰ ਪਰਬਤ ਉੱਪਰ ਜਾਣਾ, ਉੱਥੋਂ ਉੱਪਰ ਭਗਤ ਪ੍ਰਹਿਲਾਦ ਤੇ ਭਗਤ ਧ੍ਰੂਅ ਦੇ ਮੰਡਲ ਥੀਂ ਹੋ ਕੇ ਸੱਚਖੰਡ ਦੇ ਦਰਸ਼ਨ ਕਰਨਾ, ਪਿੱਛੋਂ ਵਾਪਸੀ ਤੇ ਸੀਲ ਸੈਨ ਤੇ ਸੁਖਚੈਨ ਰਿਖੀਸਰ ਦਾ ਮਿਲਾਪ, ਭਾਈ ਮਰਦਾਨੇ ਦਾ ਖ਼ੁਰਮੇ ਸ਼ਹਿਰ ਪਹੁੰਚ ਕੇ ਦੇਹਾਂਤ ਹੋਣਾ, ਫੇਰ ਗੁਰੂ ਬਾਬੇ ਦਾ ਸੇਤੂ ਬੰਧ ਰਾਮੇਸ੍ਵਰ ਦੀ

ਯਾਤ੍ਰਾ ਕਰਨਾ, ਭਾਈ ਮਰਦਾਨੇ ਦੇ ਪੁਤ੍ਰ ਸਜਾਦੇ ਨੂੰ ਉਸ ਦੇ ਪਿਤਾ ਦੀ ਸਮਾਧ ਦਿਖਾਉਣਾ, ਅਲੀਯਾਰ ਤੇ ਮਾਣਕ ਚੰਦ ਕਾਬਲੀ ਨੂੰ ਨਿਹਾਲ ਕਰ ਕੇ ਗੁਰੂ ਜੀ ਦਾ ਕਾਬਲੋਂ ਪਿਸ਼ਾਵਰ ਦੇ ਰਸਤੇ ਜੋਗੀ ਟਿੱਲਾ (ਜਿਹਲਮ) ਥੀਂ ਹੋ ਕੇ ਭਾਈ ਅਜਿੱਤੇ ਰੰਧਾਵੇ ਦੇ ਪਾਸ ਪੱਖੋਕੀ ਪਹੁੰਚਣਾ। ਫਰ ਉੱਥੋਂ ਗੁਰੂ ਸਾਹਿਬ ਦਾ ਕੁਰਖੇਤ੍ਰ ਜਾਣਾ, ਇਬਰਾਹੀਮ ਲੋਧੀ ਉਤੇ ਬਾਬਰ ਦੀ ਫ਼ਤਿਹ, ਸ਼ੇਖ਼ ਮਾਲੋ ਦਾ ਗੁਰੂ ਜੀ ਦੀ ਸ਼ਰਨ ਆਉਣਾ, ਉਮਰਾ ਖ਼ਾਨ ਤੇ ਸੱਯਦ ਜਲਾਲ ਦਾ ਮਿਲਾਪ, ਫੇਰ ਭਾਈ ਲਾਲੋ ਪਾਸ ਏਮਨਾਬਾਦ ਤੇ ਉੱਥੋਂ ਤਲਵੰਡੀ ਵਾਪਸੀ।

ਤਦ ਪਸ਼ਚਾਤ ਗੁਰੂ ਨਾਨਕ ਦਾ ਤਲਵੰਡੀਓਂ ਅਚਲ ਵਟਾਲੇ ਪਹੁੰਚ ਕੇ ਸਿੱਧਾਂ ਨਾਲ ਗੋਸ਼ਟਿ ਕਰਨਾ, ਫੇਰ ਉਥੋਂ ਕਰਤਾਰਪਰ ਪੁਜਣ ਤੇ ਭਾਈ ਲਹਿਣੇ ਆਦਿ ਸਿੱਖਾਂ ਦੀ ਕਠਿਨ ਪਰੀਖਿਆ ਲੈਣਾ, ਆਖ਼ਰ ਭਾਈ ਲਹਿਣੇ ਨੂੰ ਹਰ ਤਰ੍ਹਾਂ ਹੱਕਦਾਰ ਸਮਝ ਕੇ ਗੁਰ-ਗੱਦੀ ਦੇਣਾ ਅਤੇ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਸੰਮਤ ੧੫੯੬ ਵਿਚ ਜੋਤੀ ਜੋਤ ਸਮਾਉਣਾ ਆਦਿ ਸਾਖੀਆਂ ਇਸ ਜਨਮ ਸ਼ਾਖੀ (ਭਾਈ ਪੈੜਾ ਮੋਖਾ) ਵਿਚ ਇਸੇ ਕ੍ਰਮ ਨਾਲ ਦਰਜ ਸਨ।

ਪਰ ਇਹ ਗੱਲ ਇਸ ਵਿਸ਼ੈ-ਸੂਚੀ ਤੋਂ ਕਿਤੇ ਪ੍ਰਗਟ ਨਹੀਂ ਹੁੰਦੀ ਕਿ ਗੁਰੂ ਜੀ ਨੇ ਕਿਤਨੀਆਂ ਉਦਾਸੀਆਂ ਧਾਰਣ ਕੀਤੀਆਂ ਸਨ। ਇਸੇ ਤਰ੍ਹਾਂ ਇਸ ਤੋਂ ਪਿੱਛੋਂ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰੀ ਭਾਈ ਬਹਿਲੋ ਨੇ, ਜਿਸ ਦਾ ਦੇਹਾਂਤ ਸੰਮਤ ੧੬੬੦ ਬਿ: (ਮੁਤਾਬਿਕ ਸੰਨ ੧੬੦੩ ਈ:) ਵਿਚ ਪਿੰਡ ਫਫੜੇ ਭਾਈ ਕੇ (ਜ਼ਿਲਾ ਬਠਿੰਡਾ) ਵਿਖੇ ਹੋਇਆ ਸੀ, ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ) ਦੇ ਆਧਾਰ ਤੇ ਇਸੇ ਕਿਸਮ ਦਾ ਇਕ ਸੂਚਕ ਪ੍ਰਸੰਗ ਵਿਸ਼ੈ-ਸੂਚੀ ਵਜੋਂ ਲਿਖਿਆ ਸੀ, ਜਿਸ ਦੀ ਇਕ ਪ੍ਰਤੀ ਡਾਕਟਰ ਗੰਡਾ ਸਿੰਘ ਜੀ ਲੋਅਰ ਮਾਲ, ਪਟਿਆਲਾ ਪਾਸ ਭਾਈ ਪ੍ਰਤਾਪ ਸਿੰਘ ਬਹਿਲੋ ਕੇ ਦੇ ਹੱਥਾਂ ਦੀ ਲਿਖੀ ਹੋਈ ਮੌਜੂਦ ਹੈ। ਉਸ ਵਿਚ ਵੀ ਜਨਮ ਸਾਖੀ (ਭਾਈ ਪੈੜਾ ਮੋਖਾ) ਦੀ ਲਗਭਗ ਇਸੇ ਤਰ੍ਹਾਂ ਦੀ ਇਕ ਵਿਸ਼ੈ-ਸੂਚੀ ਦਿੱਤੀ ਹੋਈ ਹੈ, ਪਰ ਜਿੱਥੋਂ ਤਕ ਮੈਨੂੰ ਯਾਦ ਹੈ, ਉਸ ਵਿਚ ਵੀ ਗੁਰੂ ਜੀ ਦੀਆਂ ਚਾਰ ਉਦਾਸੀਆਂ ਦਾ ਕਿਤੇ ਜ਼ਿਕਰ ਨਹੀਂ ਹੈ। ਮਾਲੂਮ ਹੁੰਦਾ ਹੈ ਕਿ ਇਹ ਚਾਰ ਉਦਾਸੀਆਂ, ਜਿਵੇਂ ਕਿ ਪਹਿਲਾਂ ੨੫ ਅਥਵਾ ੩੦ ਸਾਖੀਆਂ ਵਾਲੀ ਪੁਰਾਤਨ ਜਨਮ ਸਾਖੀ ਵਿਚ ਨਹੀਂ ਹਨ, ਉਸੇ ਤਰ੍ਹਾਂ ਜਨਮ ਸਾਖੀ ਭਾਈ ਪੈੜਾ ਮੋਖਾ ਵਿਚ ਵੀ ਨਹੀਂ ਸਨ। ਜੇ ਇਹ ਉਦਾਸੀਆਂ ਕਿਸੇ ਪਹਿਲੀ ਜਨਮ ਸਾਖੀ ਵਿਚ ਲਿਖੀਆਂ ਹੋਈਆਂ ਹੁੰਦੀਆਂ ਤਾਂ ਉਨ੍ਹਾਂ ਦਾ ਜ਼ਿਕਰ ਵੀ ਇਨ੍ਹਾਂ ਜਨਮ ਸਾਖੀਆਂ ਵਿਚ ਕਿਤੇ ਨਾ ਕਿਤੇ

ਸਪੱਸ਼ਟ ਰੂਪ ਵਿਚ ਜ਼ਰੂਰ ਹੋਣਾ ਚਾਹੀਦਾ ਸੀ। ਇਸ ਲਈ ਇਹ ਉਦਾਸੀਆਂ ਗਿਣਤੀ ਵਿਚ ਚਾਰ ਹਨ ਜਾਂ ਪੰਜ-ਵਿਲਾਇਤ ਵਾਲੀ, ਹਾਫ਼ਿਜ਼ਾਬਾਦ ਵਾਲੀ ਆਦਿ ਜਨਮ ਸਾਖੀਆਂ ਵਾਂਗੂ ਹੀ ਪਹਿਲੀਆਂ ਜਨਮ ਸਾਖੀਆਂ ਦੇ ਮੁਕਾਬਲੇ ਤੋਂ ਕਿਸੇ ਹੱਦ ਤਕ ਪਿਛਲੇਰੀ ਰਚਨਾ ਹੀ ਸਾਬਤ ਹੁੰਦੀਆਂ ਹਨ।

## ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਭਾਈ ਪੈੜਾ ਮੋਖਾ ਦੇ ਫ਼ਰਕ—

ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਭਾਈ ਪੈੜਾ ਮੋਖਾ ਜਾਂ ਭਾਈ ਬਾਲਾ ਦੇ ਫ਼ਰਕ ਤਾਂ ਭਾਵੇਂ ਜ਼ਿਮੀਨ-ਅਸਮਾਨ ਦੇ ਦੁਮੇਲ ਵਾਂਗੂੰ ਕਿਤਨੇ ਹੀ ਹਨ, ਪਰ ਮੋਟੇ ਮੋਟੇ ਫ਼ਰਕ, ਜਿਹੜੇ ਕਿ ਬੁਨਿਆਦੀ ਫ਼ਰਕ ਕਹੇ ਜਾ ਸਕਦੇ ਹਨ, ਕੁਝ ਇਸ ਪ੍ਰਕਾਰ ਹਨ :

(੧) ਪੁਰਾਤਨ ਜਨਮ ਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਵਿਸਾਖ ਸੁਦੀ ੩ ਸੰਮਤ ੧੫੨੬ ਬਿ: ਲਿਖਿਆ ਹੈ, ਪਰ ਜਨਮ ਸਾਖੀ ਭਾਈ ਪੈੜਾ ਮੋਖਾ ਵਿਚ ਇਸ ਨੂੰ ੬ ਮਹੀਨੇ ੧੨ ਦਿਨ ਬਾਦ ਕੱਤਕ ਸੁਦੀ ੧੫ ਨੂੰ ਜਨਮ ਹੋਣਾ ਲਿਖਿਆ ਹੈ।

(੨) ਪੁਰਾਤਨ ਜਨਮ ਸਾਖੀ ਦੇ ਅਨੁਸਾਰ ਦੇਸ-ਪ੍ਰਦੇਸ ਦੀ ਯਾਤ੍ਰਾ ਵਿਚ ਗੁਰੂ ਨਾਨਕ ਦੇ ਸਾਥੀ ਸਨ—ਭਾਈ ਮਰਦਾਨਾ, ਸੈਦੋ ਘਿਓ, ਸੀਹਾਂ ਛੀਂਬਾ ਤੇ ਹੱਸੂ ਲੁਹਾਰ, ਜੋ ਗੁਰਬਾਣੀ ਸਮੇਤ ਗੁਰੂ ਜੀ ਦੇ ਹਾਲ ਵੀ ਨਾਲੋ ਨਾਲ ਲਿਖਦੇ ਰਹਿੰਦੇ ਸਨ, ਪਰ ਜਨਮ ਸਾਖੀ ਭਾਈ ਪੈੜਾ ਮੋਖਾ ਵਿਚ ਭਾਈ ਮਰਦਾਨੇ ਦੇ ਨਾਲ ਗੁਰੂ ਜੀ ਦਾ ਦੂਜਾ ਸਾਥੀ ਸਿਰਫ਼ ਭਾਈ ਬਾਲਾ ਹੀ ਲਿਖਿਆ ਹੈ ਤੇ ਹੋਰ ਕਿਸੇ ਸਾਥੀ ਦਾ ਕਿਤੇ ਜ਼ਿਕਰ ਨਹੀਂ ਕੀਤਾ, ਜਿਸ ਤੋਂ ਇਨ੍ਹਾਂ ਦੋਹਾਂ ਜਨਮ-ਸਾਖੀਆਂ ਦੇ ਪਰਸਪਰ ਵਖੇਵੇਂ ਦਾ ਪਾੜ ਹੋਰ ਵੀ ਗਹਿਰਾ ਹੋ ਜਾਂਦਾ ਹੈ।

(੩) ਪੁਰਾਤਨ ਜਨਮ ਸਾਖੀ ਵਿਚ ਗੁਰੂ ਨਾਨਕ ਦੇ ਖਰੇ ਸੌਦੇ ਜਾਂ ਸੱਚੇ ਸੌਦੇ ਦੀ ਸਾਖੀ ਕਿਤੇ ਦਰਜ ਨਹੀਂ ਹੈ, ਪਰ ਜਨਮ ਸਾਖੀ ਭਾਈ ਪੈੜਾ ਮੋਖਾ ਵਿਚ ਇਸ ਸਾਖੀ ਦੀ ਇਕ ਵਿਸ਼ੇਸ਼ ਥਾਂ ਹੈ, ਤੇ ਗੁਰੂ ਜੀ ਦਾ ਪਿਤਾ ਕਾਲੂ ਜੀ ਦੇ ਦਿੱਤੇ ਹੋਏ ੨੦) ਵੀਹ ਰੁਪਏ ਲੈ ਕੇ ਚਹੜਕਾਣੇ ਜਾਣਾ ਤੇ ਭੁੱਖੇ ਸਾਧੂਆਂ ਦੇ ਪ੍ਰਸਾਦ-ਪਾਣੀ ਉਤੇ ਖ਼ਰਚ ਕਰਨ ਦਾ ਸਾਫ਼ ਤੇ ਸਪੱਸ਼ਟ ਸ਼ਬਦਾਂ ਵਿਚ ਉਲੇਖ ਹੈ।

(੪) ਇਸੇ ਤਰ੍ਹਾਂ ਰਾਜਾ ਮਧੁਰ ਸੈਨ, ਸੁਧਰ ਸੈਨ, ਕੰਵਲ ਨੈਨ, ਇੰਦ੍ਰ ਸੈਨ, ਧਰਮ ਸਿੰਘ ਆਦਿ ਕੁਝ ਵਿਅਕਤੀਆਂ ਦੀਆਂ ਸਾਖੀਆਂ ਵੀ ਪੁਰਾਤਨ ਜਨਮ ਸਾਖੀ

ਵਿਚ ਕਿਤੇ ਨਹੀਂ ਹਨ। ਇਸੇ ਤਰ੍ਹਾਂ ਸੁਮੇਰ ਪਰਬਤ ਤੋਂ ਅੱਗੇ ਊਨਾ ਪਰਬਤ, ਕੂਨਾ ਪਰਬਤ, ਸ਼ੀਲਾ ਪਰਬਤ, ਸਿਰਧਾਰ ਪਰਬਤ, ਭਗਤ ਪ੍ਰਹਿਲਾਦ, ਭਗਤ ਧ੍ਰੂ, ਕਾਗ ਭਸੁੰਡ, ਸੱਚਖੰਡ, ਸੀਲ ਸੈਨ, ਸੁਖ ਚੈਨ, ਆਦਿ ਦੀਆਂ ਸਾਖੀਆਂ ਵੀ ਪੁਰਾਤਨ ਜਨਮ ਸਾਖੀ ਵਿਚ ਕਿਤੇ ਦਰਜ ਨਹੀਂ ਹਨ।

(੫) ਪੁਰਾਤਨ ਜਨਮ ਸਾਖੀ ਵਿਚ ਗੁਰੂ ਜੀ ਦਾ ਭਾਈ ਮਰਦਾਨੇ ਸਮੇਤ ਦੇਸ-ਪ੍ਰਦੇਸ ਦੇ ਦੌਰੇ ਸਮੇਂ ਹਰ ਥਾਵੇਂ ਸਾਫ਼ ਤੇ ਸਪੱਸ਼ਟ ਸ਼ਬਦਾਂ ਵਿਚ ਪੈਦਲ ਤੁਰ ਕੇ ਜਾਣਾ ਲਿਖਿਆ ਹੈ, ਪਰ ਜਨਮ ਸਾਖੀ ਭਾਈ ਪੈੜਾ ਮੋਖਾ ਦੇ ਕਥਨ ਅਨੁਸਾਰ ਗੁਰੂ ਜੀ ਦਾ ਸਾਧਾਰਣ ਤੌਰ ਤੇ ਪੈਦਲ ਤੁਰ ਕੇ ਜਾਣਾ ਨਹੀਂ, ਸਗੋਂ ਹਵਾਈ ਪੰਛੀ ਵਾਂਗ ਹਰੇਕ ਥਾਵੇਂ ਅੱਖ ਦੇ ਫੋਰ ਵਿਚ ਉਡਾਰੀ ਲਾ ਕੇ ਜਾਣਾ ਲਿਖਿਆ ਹੈ, ਜਿਸ ਤੋਂ ਉਨ੍ਹਾਂ ਦੀ ਹਰੇਕ ਯਾਤ੍ਰਾ ਜਾਂ ਉਦਾਸੀ ਦੇ ਗ਼ੈਰ ਕੁਦਰਤੀ ਹੋਣ ਦਾ ਹੋਰ ਵੀ ਪੱਕਾ ਪ੍ਰਮਾਣ ਮਿਲਦਾ ਹੈ। ਇਸ ਤੋਂ ਜਨਮ ਸਾਖੀ ਭਾਈ ਪੈੜਾ ਮੋਖਾ ਦੇ ਮੁਕਾਬਲੇ ਤੇ ਪੁਰਾਤਨ ਜਨਮ ਸਾਖੀ ਬਹੁਤੀ ਇਤਿਹਾਸਿਕ ਤੇ ਅਸਲੀਅਤ ਦੇ ਬਹੁਤੀ ਨੇੜੇ ਸਾਬਤ ਹੁੰਦੀ ਹੈ।

(੬) ਪੁਰਾਤਨ ਜਨਮ ਸਾਖੀ ਸਾਧਾਰਣ ਤੌਰ ਤੇ ਬਿਆਨੀਆ ਅਤੇ ਅਸਲੀਅਤ ਦੇ ਬਹੁਤੀ ਨੇੜੇ ਹੋਣ ਕਰ ਕੇ ਇਤਿਹਾਸਿਕ ਹੈ ਅਤੇ ਜਨਮ ਸਾਖੀ ਭਾਈ ਪੈੜਾ ਮੋਖਾ ਕਾਫ਼ੀ ਕਲਪਨਾ-ਭਰਪੂਰ ਹੋਣ ਕਰ ਕੇ ਅਸਲੀਅਤ ਤੋਂ ਬਹੁਤੀ ਦੂਰ ਤੇ ਨਿਰੋਲ ਮਿਥਹਾਸਿਕ ਹੈ।

(੭) ਪੁਰਾਤਨ ਜਨਮ ਸਾਖੀ ਦੇ ਅਨੁਸਾਰ ਗੁਰੂ ਸਾਹਿਬ ਦਾ ਵਿਆਹ ਤਲਵੰਡੀ ਰਹਿੰਦਿਆਂ ਛੋਟੀ ਉਮਰੇ ਹੀ ਹੋਣਾ ਲਿਖਿਆ ਹੈ, ਪਰ ਜਨਮ ਸਾਖੀ ਭਾਈ ਪੈੜਾ ਮੋਖਾ ਦਾ ਕਥਨ ਹੈ ਕਿ ਇਹ ਸ਼ਾਦੀ ਗੁਰੂ ਜੀ ਦੇ ਤਲਵੰਡੀ ਰਹਿੰਦਿਆਂ ਨਹੀਂ, ਸਗੋਂ ਸੁਲਤਾਨਪੁਰ ਜਾ ਕੇ ਮੋਦੀਖ਼ਾਨਾ ਸੰਭਾਲਣ ਤੇ ਹੋਈ ਸੀ ਤੇ ਉਥੋਂ ਹੀ ਬਰਾਤ ਤਿਆਰ ਹੋ ਕੇ ਬਟਾਲੇ ਗਈ ਸੀ।

(੮) ਪੁਰਾਤਨ ਜਨਮ ਸਾਖੀ ਵਿਚ ਗੁਰੂ ਜੀ ਦੇ ਅਵਤਾਰ ਤੇ ਜੋਤੀ ਜੋਤ ਸਮਾਉਣ ਦੇ ਸੰਨ-ਸੰਮਤ ਤੋਂ ਬਿਨਾ ਹੋਰ ਕਿਤੇ ਸੰਨ-ਸੰਮਤ ਦਿੱਤੇ ਹੋਏ ਨਹੀਂ ਮਿਲਦੇ, ਪਰ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਵਿਚ ਬਹੁਤੇ ਘਟਨਾ-ਸੰਮਤ ਸਾਫ਼ ਤੇ ਸਪੱਸ਼ਟ ਰੂਪ ਵਿਚ ਮਿਲਦੇ ਹਨ, ਜੋ ਇਸ ਜਨਮ ਸਾਖੀ ਦੀ ਕੁਝ ਇਤਿਹਾਸਿਕ ਝਲਕ ਵੀ ਸਾਡੇ ਸਾਹਮਣੇ ਰਖਦੇ ਹਨ।

(੯) ਪੁਰਾਤਨ ਜਨਮ ਸਾਖੀ ਵਿਚ ਗੁਰੂ ਸਾਹਿਬ ਦੇ ਮਾਤਾ-ਪਿਤਾ ਦਾ

ਤਲਵੰਡੀਓਂ ਕਰਤਾਰ ਪੁਰ ਰਾਵੀ ਵਿਖੇ ਗੁਰੂ ਜੀ ਦੇ ਸੱਦੇ ਅਨੁਸਾਰ ਆਉਣਾ ਲਿਖਿਆ ਹੈ, ਜਿਸ ਦੇ ਆਧਾਰ ਤੇ ਭਾਈ ਮਨੀ ਸਿੰਘ ਦਾ ਕਥਨ ਹੈ ਕਿ ਗੁਰੂ ਜੀ ਦੇ ਮਾਤਾ-ਪਿਤਾ ਦਾ ਸੁਰਗਵਾਸ ਵੀ ਕਰਤਾਰ ਪੁਰ ਦਰਿਆ ਰਾਵੀ ਦੇ ਕੰਢੇ ਗੁਰੂ ਜੀ ਦੀਆਂ ਅਖਾਂ ਦੇ ਸਾਹਮਣੇ ਹੀ ਹੋਇਆ ਸੀ, ਪਰ ਜਨਮ ਸਾਖੀ ਭਾਈ ਪੈੜਾ ਮੋਖਾ ਦੇ ਕਥਨ ਅਨੁਸਾਰ ਗੁਰੂ ਜੀ ਦੇ ਮਾਤਾ-ਪਿਤਾ ਉਨ੍ਹਾਂ ਦੀ ਗੈਰ ਹਾਜ਼ਰੀ ਵਿਚ ਤੀਜੀ ਉਦਾਸੀ ਸਮੇਂ ਤਲਵੰਡੀ ਵਿਖੇ ਹੀ ਸੁਰਗ ਸਿਧਾਰ ਗਏ ਸਨ।

(੧੦) ਇਸੇ ਤਰ੍ਹਾਂ ਪੁਰਾਤਨ ਜਨਮ ਸਾਖੀ ਵਿਚ ਭਾਈ ਮਰਦਾਨੇ ਦਾ ਦੇਹਾਂਤ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਿੱਛੋਂ ਕਰਤਾਰ ਪੁਰ ਹੋਣਾ ਲਿਖਿਆ ਹੈ, ਪਰ ਜਨਮ ਸਾਖੀ ਭਾਈ ਪੈੜਾ ਮੋਖਾ ਦੇ ਕਥਨ ਮੁਤਾਬਿਕ ਭਾਈ ਮਰਦਾਨਾ ਇਸ ਤੋਂ ਢੇਰ ਸਮਾਂ ਪਹਿਲਾਂ ਗੁਰੂ ਜੀ ਦੀ ਇਕ ਉਦਾਸੀ (ਯਾਤ੍ਰਾ) ਸਮੇਂ ਖ਼ੁਰਮੇ (ਖ਼੍ਵਾਰਜ਼ਮ) ਸ਼ਹਿਰ (ਅਫ਼ਗਾਨਿਸਤਾਨ) ਵਿਖੇ ਹੀ ਚਲਾਣਾ ਕਰ ਗਿਆ ਸੀ।

ਇਹ ਹਨ ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਭਾਈ ਪੈੜਾ ਮੋਖਾ ਦੇ ਮੋਟੇ ਮੋਟੇ ਫ਼ਰਕ, ਜੋ ਇਨ੍ਹਾਂ ਦੋਹਾਂ ਜਨਮ ਸਾਖੀਆਂ ਨੂੰ ਇਕ ਦੂਜੀ ਤੋਂ ਦੂਰ ਲੈ ਜਾਂਦੇ ਹਨ ਤੇ ਪੁਰਾਤਨ ਜਨਮ ਸਾਖੀ ਦੇ ਮੁਕਾਬਲੇ ਤੇ ਜਨਮ ਸਾਖੀ ਭਾਈ ਪੈੜਾ ਮੋਖਾ ਵਿਚ ਇਤਿਹਾਸਿਕ ਅਸਲੀਅਤਾਂ ਕਿਸੇ ਹੱਦ ਤਕ ਗੁੰਮ ਜਿਹੀਆਂ ਹੋ ਜਾਂਦੀਆਂ ਹਨ।

## ਭਾਈ ਬਾਲਾ ਸੰਧੂ ਕੌਣ ਸੀ ?

ਪ੍ਰਸਿੱਧ ਇਤਿਹਾਸ-ਖੋਜੀ ਸਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਕਥਨ ਅਨੁਸਾਰ ਭਾਈ ਬਾਲਾ ਸੰਧੂ, ਜਿਸ ਨੂੰ ਜਨਮ ਸਾਖੀ ਭਾਈ ਪੈੜਾ ਮੋਖਾ ਦੇ ਕਥਨ ਅਨੁਸਾਰ ਭਾਈ ਮਰਦਾਨੇ ਵਾਂਗੂ ਹੀ ਗੁਰੂ ਜੀ ਦੇ ਮੁੱਢਲੇ ਸਾਥੀ ਹੋਣ ਦਾ ਮਾਣ ਪ੍ਰਾਪਤ ਹੈ, ਦਰ ਅਸਲ ਕੋਈ ਇਤਿਹਾਸਿਕ ਵਿਅਕਤੀ ਨਹੀਂ, ਸਗੋਂ ਇਕ ਕਲਪਨਾ ਪ੍ਰਸੂਤ ਪੁਰਸ਼ ਸੀ, ਜਿਸ ਦੀ ਅਸਲੀਅਤ ਬਾਰੇ ਕਿਤੋਂ ਕੋਈ ਥਹੁ-ਪਤਾ ਨਹੀਂ ਲਗਦਾ। ਸਭ ਤੋਂ ਵੱਡੀ ਨੁਕਸ ਵਾਲੀ ਗੱਲ ਸਰਦਾਰ ਕਰਮ ਸਿੰਘ ਦੇ ਕਥਨ ਅਨੁਸਾਰ ਇਹ ਹੈ ਕਿ ਭਾਈ ਬਾਲੇ ਦਾ, ਜੇ ਉਹ ਗੁਰੂ ਜੀ ਦਾ ਸੰਗੀ-ਸਾਥੀ ਹੋਣ ਕਰਕੇ ਇਕ ਇਤਿਹਾਸਿਕ ਵਿਅਕਤੀ ਸੀ ਤਾਂ ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਵਿਚ ਕਿਤੇ ਜ਼ਿਕਰ ਨਹੀਂ ਕੀਤਾ ਤੇ ਲਿਖਿਆ ਹੈ—

ਬਾਬਾ ਗਿਆ ਬਗਦਾਦ ਨੂੰ ਬਾਹਰ ਜਾਇ ਕੀਆ ਅਸਥਾਨਾ।
ਇਕ ਬਾਬਾ ਅਕਾਲ ਰੂਪ, ਦੂਜਾ ਨਾਲ ਰਬਾਬੀ ਮਰਦਾਨਾ।

ਅਰਥਾਤ—ਜਦ ਗੁਰੂ ਬਾਬਾ ਨਾਨਕ ਜੀ ਬਗ਼ਦਾਦ ਗਏ ਤਾਂ ਭਾਈ ਮਰਦਾਨਾ ਰਬਾਬੀ ਉਨ੍ਹਾਂ ਦੇ ਨਾਲ ਸੀ ਤੇ ਬਾਲਾ ਨਹੀਂ ਸੀ। ਇਸੇ ਤਰ੍ਹਾਂ ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਵਿਚ ਵੀ, ਜਿਥੇ ਗੁਰੂ ਨਾਨਕ ਦੇ ਹਜ਼ੂਰੀ ਤੇ ਸਤਿਸੰਗੀ ੨੧ ਸਿੱਖਾਂ ਦੇ ਨਾਂ ਆਏ ਹਨ, ਉਥੇ ਭਾਈ ਬਾਲੇ ਦਾ ਜ਼ਿਕਰ ਕਿਤੇ ਨਹੀਂ ਆਇਆ, ਹਾਲਾਂ ਕਿ ਗੁਰੂ ਜੀ ਦੇ ਉਹ ਸਾਰੇ ਸਿੱਖ, ਜਿਨ੍ਹਾਂ ਦੇ ਨਾਂ ਭਾਈ ਗੁਰਦਾਸ ਜੀ ਨੇ ਵਰਣਨ ਕੀਤੇ ਹਨ, ਪੁਰਾਤਨ ਜਨਮ ਸਾਖੀ ਦੇ ਅਨੁਸਾਰ ਨਹੀਂ, ਸਗੋਂ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਦੇ ਅਨੁਸਾਰ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਜ਼ੂਰੀ ਸਿੱਖ, ਜੋ ਭਾਈ ਗੁਰਦਾਸ ਜੀ ਨੇ ਲਿਖੇ ਹਨ, ਕ੍ਰਮ ਅਨੁਸਾਰ ਇਹ ਹਨ :—

੧. ਭਾਈ ਤਾਰੂ ਪੋਪਟ, ੨. ਮੂਲਾ ਕੀੜ, ੩. ਪਿਰਥਾ, ੪. ਖੇਡਾ ਸੋਇਨੀ, ੫. ਭਾਈ ਮਰਦਾਨਾ ਮੀਰਾਸੀ, ੬. ਪ੍ਰਿਥੀ ਮਲ ਸਹਿਗਲ, ੭. ਰਾਮਾ ਡਿੱਡੀ, ੮. ਨਵਾਬ ਦੌਲਤ ਖ਼ਾਨ ਲੋਧੀ, ੯. ਭਾਈ ਮਾਲੋ, ੧੦. ਮਾਂਗ, ੧੧. ਕਾਲੂ ਖਤ੍ਰੀ, ੧੨. ਭਗਤਾ ਓਹਰੀ, ੧੩. ਜਾਪੂ, ੧੪. ਵੰਸ਼ੀ, ੧੫. ਸੀਹਾਂ ਉਪਲ, ੧੬. ਗੱਜਣ ਉੱਪਲ, ੧੭. ਚੌਧਰੀ ਭਗੀਰਥ ਮਲਸੀਹਾਂ ਵਾਲਾ, ੧੮. ਅਜਿੱਤਾ ਰੰਧਾਵਾ, ੧੯. ਬੂੜਾ (ਬੁੱਢਾ), ੨੦. ਫਿਰਣਾ ਖਹਿਰਾ ਤੇ ੨੧. ਭਾਈ ਜੋਧ। (ਦੇਖੋ, ਵਾਰ ੧੧, ਪਉੜੀ ੧੩ ਤੇ ੧੪)

ਇਨ੍ਹਾਂ ਤੋਂ ਅਗੇ ਸ੍ਰੀ ਗੁਰੂ ਅੰਗਦ ਦੇਵ ਜੀ ਪਾਤਸ਼ਾਹੀ ਦੂਸਰੀ ਦੇ ਸਿੱਖ ਵੀ ਭਾਈ ਗੁਰਦਾਸ ਜੀ ਨੇ ਲਿਖੇ ਹਨ, ਪਰ ਉਨ੍ਹਾਂ ਵਿਚ ਵੀ ਭਾਈ ਬਾਲੇ ਦਾ ਨਾਂ ਕਿਤੇ ਨਹੀਂ ਹੈ। ਇਸ ਤੋਂ ਕੁਦਰਤੀ ਤੌਰ ਤੇ ਖ਼ਿਆਲ ਪੈਦਾ ਹੁੰਦਾ ਹੈ ਕਿ ਸ਼ਾਇਦ ਭਾਈ ਬਾਲਾ ਸੰਧੂ ਐਵੇਂ ਕਲਪਿਆ ਹੋਇਆ ਵਿਅਕਤੀ ਹੀ ਹੋਵੇ, ਪਰ ਜਦ ਇਹ ਵਿਚਾਰ ਕੀਤਾ ਜਾਵੇ ਕਿ ਭਾਈ ਗੁਰਦਾਸ ਨੇ ਕੇਵਲ ਚੋਣਵੇਂ ਤੇ ਪ੍ਰਸਿੱਧ ਸਿੱਖ ਹੀ ਆਪਣੀ ਬਾਣੀ ਵਿਚ ਗਿਣੇ ਹਨ ਤੇ ਗੁਰੂ ਜੀ ਦੇ ਹੋਰ ਸਿੱਖ ਰਾਇ ਬੁਲਾਰ, ਭਾਈ ਕਮਲੀਆ, ਸਾਧਾਰਨ, ਬੂੜਾ ਕਲਾਲ ਆਦਿ ਅੱਖੋਂ ਉਹਲੇ ਹੀ ਕਰ ਛੱਡੇ ਹਨ ਤੇ ਭਾਈ ਪੈੜੇ ਮੋਖੇ ਸੁਲਤਾਨ ਪੁਰੀਏ ਦਾ ਨਾਂ ਵੀ ਕਿਤੇ ਨਹੀਂ ਦਿੱਤਾ, ਇਸ ਲਈ ਇਸ ਸੰਬੰਧ ਵਿਚ ਭਾਈ ਬਾਲੇ ਬਾਰੇ ਇਹ ਸ਼ੰਕਾ ਆਪਣੇ ਆਪ ਨਿਵ੍ਰਿਤ ਹੋ ਜਾਂਦੀ ਹੈ।

ਜਨਮ ਸਾਖੀ ਭਾਈ ਪੈੜਾ ਮੋਖਾ ਦੇ ਸੰਬੰਧ ਵਿਚ ਜਦ ਅਸੀਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੇ ਸੂਚਕ ਪ੍ਰਸੰਗ ਗੁਰੂ ਕਾ (ਕ੍ਰਿਤ ਭਾਈ ਬਹਿਲੋ) ਵਿਚ

ਦੇਖਦੇ ਹਾਂ, ਜਿਸ ਦਾ ਜ਼ਿਕਰ ਮੈਂ 'ਪੰਜਾਬੀ ਹੱਥ ਲਿਖਤਾਂ ਦੀ ਸੂਚੀ', ਭਾਗ ਪਹਿਲਾ, ੧੯੬੦ ਦੇ ਸਫ਼ਾ ੩੬੧ ਉਤੇ ਵੇਰਵੇ ਸਹਿਤ ਕੀਤਾ ਹੈ ਤਾਂ ਉਥੇ ਭਾਈ ਬਾਲੇ ਸੰਧੂ ਬਾਰੇ ਇਹ ਸ਼ਬਦ ਦੇਖ ਕੇ—"ਗੁਰੂ ਅੰਗਦ ਪਹਿ ਬਾਲਾ ਆਇਆ। ਜਨਮ ਪ੍ਰਸੰਗ ਸੁ ਭਾਖ ਸੁਣਾਇਆ।" ਸੋਚਦੇ ਹਾਂ ਤਾਂ ਸਾਫ਼ ਪਤਾ ਲਗਦਾ ਹੈ ਕਿ ਭਾਈ ਬਾਲਾ ਸੰਧੂ ਕੇਵਲ ਕਲਪਨਾ ਦਾ ਵਿਅਕਤੀ ਨਹੀਂ, ਸਗੋਂ ਇਕ ਇਤਿਹਾਸਿਕ ਵਿਅਕਤੀ ਸੀ, ਜਿਸ ਕਰਕੇ ਉਸ ਦਾ ਜ਼ਿਕਰ ਉਸ ਸਮੇਂ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਵਿਚ ਮੌਜੂਦ ਸੀ ਜੋ ਹੁਣ ਤਕ ਲਗਾਤਾਰ ਉਸੇ ਤਰ੍ਹਾਂ ਚਲਿਆ ਆਉਂਦਾ ਹੈ।

ਇਸ ਤਰ੍ਹਾਂ ਭਾਈ ਬਾਲੇ ਸੰਧੂ ਦਾ ਜ਼ਿਕਰ ਨਾ ਕੇਵਲ ਜਨਮ ਸਾਖੀ ਭਾਈ ਪੈੜਾ ਮੋਖਾ ਵਿਚ ਹੀ ਮੌਜੂਦ ਹੈ, ਸਗੋਂ ਉਸ ਦਾ ਇਹ ਜ਼ਿਕਰ ਭਾਈ ਮਨੀ ਸਿੰਘ ਜੀ ਨੇ ਆਪਣੀ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਵੀ ਅੱਧ ਤੋਂ ਅੱਗੇ ਜਾ ਕੇ ਅਖ਼ੀਰ ਵਿਚ[1] ਅਤੇ ਬਾਬਾ ਸਰੂਪ ਦਾਸ ਭੱਲੇ ਨੇ ਆਪਣੀ ਪ੍ਰਸਿੱਧ ਇਤਿਹਾਸਿਕ ਪੁਸਤਕ 'ਗੁਰ ਮਹਿਮਾ ਪ੍ਰਕਾਸ਼' ਦੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਸੰਬੰਧੀ ਸਾਖੀਆਂ ਦੇ ਅਖ਼ੀਰ ਵਿਚ, ਚਾਰ ਥਾਵੇਂ ਕੀਤਾ ਹੈ, ਜਿਵੇਂ ਕਿ ਪ੍ਰਮਾਣ ਮਿਲਦੇ ਹਨ—

(੧) ਚਲੇ ਆਇ ਬਾਬਾ ਲਹਿਣਾ ਜੀ ਸੰਗ।
ਬਾਲਾ ਬੁੱਢਾ ਸਾਧਾਰਨ ਰੰਗ।...੯॥

(੨) ਤਹਾਂ ਦਯਾਲ ਬਚਨ ਮੁਖ ਭਾਖਾ।
ਸਾਧਾਰਨ ਬਾਲੇ ਕੋ ਆਖਾ:
"ਇਹ ਜੋ ਮ੍ਰਿਤਕ ਚਿਖਾ ਪਰ ਆਹਿ।
ਤੁਮ ਸਭ ਇਸ ਕੋ ਲੀਜੈ ਖਾਇ॥੧੧॥"

(੩) ਪੁਨ ਵਾਲਾ ਬੁਢਾ ਸਾਧਾਰਨ ਮਿਲੇ।
ਅਤਿ ਪ੍ਰਸੰਨ ਨਿਜ ਗ੍ਰਿਹ ਕੋ ਚਲੇ॥੩੩॥ (ਸਾਖੀ ੩੯)

(੪) ਬਾਲਾ ਸੰਧੂ ਅਉਰ ਸਭ, ਜੇਤੇ ਪ੍ਰੇਮੀ ਦਿਆਲ।
ਸੁਨਿ ਪਰਮ ਧਾਮ ਬਾਬਾ ਚਲੇ, ਸਭ ਆਏ ਤਤਕਾਲ॥੬॥
(ਅੰਤਿਮ ਸਾਖੀ)

---

੧ ਦੇਖੋ, ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਭਾਈ ਮਨੀ ਸਿੰਘ ਗਿਆਨੀ, ਛਾਪਾ ਬੰਬਈ, ਸੰਮਤ ਨਾਨਕ ਸ਼ਾਹੀ ੪੨੩, ਸਫ਼ੇ ੨੬੪ ਤੋਂ ੫੬੪ ਤਕ, ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਹਰ ਥਾਵੇਂ ਭਾਈ ਬਾਲੇ ਸੰਧੂ (ਚੌਰ ਬਰਦਾਰ) ਦਾ ਜ਼ਿਕਰ ਬੜੇ ਭਾਵ-ਪੂਰਿਤ ਸ਼ਬਦਾਂ ਵਿਚ ਕੀਤਾ ਹੋਇਆ ਹੈ।

ਇਸ ਤੋਂ ਵੀ ਸਾਫ਼ ਪਤਾ ਲਗਦਾ ਹੈ ਕਿ ਭਾਈ ਬਾਲੇ ਸੰਧੂ ਦਾ ਜ਼ਿਕਰ ਭਾਵੇਂ ਪੁਰਾਤਨ ਜਨਮ ਸਾਖੀ ਦੇ ਲੇਖਕ ਤੇ ਭਾਈ ਗੁਰਦਾਸ ਦੀ ਕਲਮ ਹੇਠ ਕਿਸੇ ਕਾਰਣ ਨਹੀਂ ਆਇਆ, ਪਰ ਫੇਰ ਵੀ ਉਹ ਕਿਸੇ ਤਰ੍ਹਾਂ ਅਨ-ਇਤਿਹਾਸਿਕ ਵਿਅਕਤੀ ਸਾਬਤ ਨਹੀਂ ਹੋ ਸਕਦਾ।

ਭਾਈ ਬਾਲਾ, ਜਿਵੇਂ ਕਿ ਜਨਮ ਸਾਖੀ ਭਾਈ ਪੈੜਾ ਮੋਖਾ ਦਾ ਪਾਠ ਕਰਨ ਤੇ ਪਤਾ ਲਗਦਾ ਹੈ, ਪਿੰਡ ਰਾਇ ਭੋਏ ਭੱਟੀ ਦੀ ਤਲਵੰਡੀ ਦਾ ਵਸਨੀਕ, ਭਾਈ ਚੰਦ੍ਰ ਭਾਨ ਸੰਧੂ (ਜੱਟ) ਦਾ ਪੁਤ੍ਰ, ਭਾਈ ਮਰਦਾਨੇ ਤੋਂ ਵੀ ਪਹਿਲਾਂ ਤੇ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਮੁੱਢਲਾ ਸਾਥੀ ਅਤੇ ਉਮਰ ਵਿਚ ਗੁਰੂ ਜੀ ਤੋਂ ਤਿੰਨ ਸਾਲ ਵੱਡਾ ਸੀ ਤੇ ਪਿਤਾ ਕਾਲੂ ਜੀ ਨੇ ਉਹ, ਜਿਵੇਂ ਕਿ ਇਸੇ ਜਨਮ ਸਾਖੀ ਭਾਈ ਪੈੜਾ ਮੋਖਾ ਵਿਚ ਇਕ ਥਾਵੇਂ ਲਿਖਿਆ ਹੈ, ਬੜਾ ਅਕਲਮੰਦ, ਹਿਸਾਬ ਦਾਨ ਤੇ ਸਮਝ ਸੂਝ ਵਾਲਾ ਵਿਅਕਤੀ ਸਮਝ ਕੇ ਹੀ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ੨੦) ਵੀਹ ਰੁਪਏ ਦੇ ਕੇ ਚੂਹੜਕਾਣੇ ਖਰਾ ਸੌਦਾ ਖ਼ਰੀਦਣ ਵਾਸਤੇ ਭੇਜਿਆ ਸੀ। ਇਹੋ ਉਸ ਦਾ ਮੁੱਢਲਾ ਹਾਲ ਹੈ, ਜੋ ਕਿਵੇਂ ਅੱਖੋਂ ਉਹਲੇ ਕੀਤਾ ਜਾ ਸਕਦਾ ਹੈ ? ਇਹ ਗੱਲ ਜ਼ਰਾ ਵਿਚਾਰਨ ਜੋਗ ਹੈ।

## ਸਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਹੋਰ ਇਤਰਾਜ਼—

ਇਹ ਤਾਂ ਹੋਈ ਭਾਈ ਬਾਲੇ ਸੰਧੂ ਬਾਰੇ ਕੁਝ ਅਸਲੀਅਤ ਤੇ ਹੁਣ ਅੱਗੇ ਲਓ ਪ੍ਰਸਿੱਧ ਇਤਿਹਾਸ ਖੋਜੀ ਸ੍ਰ: ਕਰਮ ਸਿੰਘ ਜੀ ਹਿਸਟੋਰੀਅਨ ਦੇ ਜਨਮ ਸਾਖੀ ਭਾਈ ਪੈੜਾ ਮੋਖਾ ਅਥਵਾ ਭਾਈ ਬਾਲੇ ਬਾਰੇ ਕੁਝ ਹੋਰ ਇਤਰਾਜ਼। ਭਾਈ ਬਾਲੇ ਬਾਰੇ, ਜਿਵੇਂ ਕਿ ਪਿੱਛੇ ਦੱਸਿਆ ਗਿਆ ਹੈ, ਸਰਦਾਰ ਕਰਮ ਸਿੰਘ ਦਾ ਸਭ ਤੋਂ ਵੱਡਾ ਇਤਰਾਜ਼ ਹੈ ਕਿ "ਸਤਿਗੁਰ ਨਾਨਕ ਜੀ ਦੇ ਸਿੱਖਾਂ ਵਿਚੋਂ ਭਾਈ ਮਰਦਾਨੇ ਦਾ ਨਾਮ ਤਾਂ ਆਉਂਦਾ ਹੈ, ਪਰ ਬਾਲੇ ਦਾ ਨਾਮ ਕਿਤੇ ਨਹੀਂ ਆਉਂਦਾ। ਜਿਸ ਤੋਂ ਸਿੱਧ ਹੁੰਦਾ ਹੈ ਕਿ ਭਾਈ ਬਾਲਾ ਕੋਈ ਸੀ ਹੀ ਨਹੀਂ[੧]।" ਇਸੇ ਕਾਰਣ ਉਨ੍ਹਾਂ ਨੇ ਲਿਖਿਆ ਹੈ ਕਿ " 'ਬਾਲਾ' ਨਾਮ ਨਿਪਟ ਕਪੋਲ-ਕਲਪਨਾ ਹੈ।" ਜਾਂ "ਭਾਈ ਬਾਲਾ ਇਕ ਕਪੋਲ-ਕਲਪਿਤ ਵਸਤੂ ਹੈ[੨]।" ਇਸੇ ਤਰ੍ਹਾਂ ਉਨ੍ਹਾਂ ਨੇ ਕੱਤਕ ਕਿ ਵਿਸਾਖ ਵਿਚ ਅੱਗੇ ਜਾ ਕੇ ਇਕ ਥਾਵੇਂ ਟੀਕਾ-ਟਿੱਪਣੀ ਕਰਦਿਆਂ ਹੋਇਆਂ ਲਿਖਿਆ ਹੈ ਕਿ ਭਾਈ ਬਾਲੇ ਦੇ ਪਿਤਾ ਦਾ ਨਾਮ ' ਚੰਦ੍ਰ ਭਾਨ ਫ਼ਰਜ਼ੀ ਹੈ ਅਤੇ ਉਸ ਦਾ ਪੁਤ੍ਰ ਬਾਲਾ ਮੂਲੋਂ ਹੀ ਇਕ ਕਪੋਲ

---

੧ ਦੇਖੋ, ਸਰਦਾਰ ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ (ਹੀਰਾ ਸਿੰਘ ਦਰਦ), ੧੯੬੪ ਈ:, ਸਫ਼ਾ ੪੧। ੨ ਦੇਖੋ, ਸ: ਕਰਮ ਸਿੰਘ ਕ੍ਰਿਤ 'ਕੱਤਕ ਕਿ ਵਿਸਾਖ' ਸੰਨ ੧੯੧੨, ਸਫ਼ਾ ੧੩੯।

ਕਲਪਿਤ ਚੀਜ਼ ਦਾ ਨਾਉਂ ਹੈ[1] ।" ਪਰ ਜਦ, ਜਿਵੇਂ ਕਿ ਅਸੀਂ ਪਿੱਛੇ ਦੱਸ ਆਏ ਹਾਂ, ਭਾਈ ਬਾਲੇ ਦਾ ਜ਼ਿਕਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਜਨਮ ਸਾਖੀ (ਭਾਈ ਪੈੜਾ ਮੋਖਾ) ਦੀ ਸੂਚੀ ਜਾਂ ਸੂਚਕ ਪ੍ਰਸੰਗ ਗੁਰੂ ਕਾ ਕ੍ਰਿਤ ਭਾਈ ਬਹਿਲੋ ਵਿਚ ਸਾਫ਼ ਆਇਆ ਵੇਖਦੇ ਹਾਂ, ਫਿਰ ਉਹ ਕੋਈ ਵਿਅਕਤੀ ਕਿਉਂ ਨਹੀਂ ਸੀ ਤੇ ਉਹ ਨਿਪਟ ਕਪੋਲ-ਕਲਪਨਾ ਜਾਂ ਕਲਪਿਤ ਵਸਤੂ ਕਿਵੇਂ ਹੋਇਆ, ਇਸ ਗੱਲ ਦਾ ਨਿਰਣਯ ਇਨ੍ਹਾਂ ਗਵਾਹੀਆਂ ਦਾ ਟਾਕਰਾ ਕਰ ਕੇ ਵਿਚਾਰਵਾਨ ਤੇ ਖੋਜ ਪ੍ਰੇਮੀ ਪਾਠਕ ਖ਼ੁਦ ਹੀ ਕਰ ਸਕਦੇ ਹਨ ।

ਹੁਣ ਇਸ ਤੋਂ ਅੱਗੇ ਬਾਕੀ ਰਿਹਾ ਜਨਮ ਸਾਖੀ ਭਾਈ ਪੈੜਾ ਮੋਖਾ ਦੇ ਰਚਨਾ-ਕਾਲ ਬਾਰੇ ਵਿਚਾਰ । ਸਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਕਥਨ ਅਨੁਸਾਰ ਜਨਮ ਸਾਖੀ ਭਾਈ ਪੈੜਾ ਮੋਖਾ, ਜੋ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਨਾਂ ਨਾਲ ਮਸ਼ਹੂਰ ਹੈ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਪਹਿਲਾਂ ਦੀ ਲਿਖੀ ਹੋਈ ਨਹੀਂ ਹੋ ਸਕਦੀ[2] ।" ਫੇਰ ਇਸ ਤੋਂ ਅੱਗੇ ਚੱਲ ਕੇ ਆਪ ਲਿਖਦੇ ਹਨ—"ਲੋਕ ਆਖਦੇ ਹਨ ਕਿ ਇਸ ਜਨਮ ਸਾਖੀ ਨੂੰ ਵਿਗਾੜਿਆ ਨਿਰੰਜਣੀਆਂ (ਜੰਡਿਆਲਾ, ਜ਼ਿਲਾ ਅਮ੍ਰਿਤਸਰ ਦੇ ਹਿੰਦਾਲੀਏ ਸਾਧਾਂ) ਨੇ ਹੈ। ਮੈਂ ਕਹਿੰਦਾ ਹਾਂ, ਇਸ ਨੂੰ ਬਣਾਇਆ ਹੀ ਨਿਰੰਜਣੀਆਂ ਨੇ ਹੈ, ਬਿਨਾਂ ਇਨ੍ਹਾਂ ਤੋਂ ਹੋਰ ਕੋਈ ਇਸ ਨੂੰ ਲਿਖ ਹੀ ਨਹੀਂ ਸਕਦਾ ਸੀ[3] ।" ਇਸ ਦੇ ਨਾਲ ਹੀ ਉਨ੍ਹਾਂ ਨੇ ਸਬੂਤ ਵਜੋਂ ਭਾਈ ਬਾਲੇ ਵਾਲੀ ਜਨਮ ਸਾਖੀ ਤੇ ਹਿੰਦਾਲ ਦੀ ਪਰਚੀ ਦੇ ਪਰਸਪਰ ਮਿਲਦੇ ਲੇਖ ਵੀ ਦਿੱਤੇ ਹਨ। (ਦੇਖੋ, ਕੱਤਕ ਕਿ ਵਿਸਾਖ ਸਫ਼ੇ ੧੯੪-੯੯)

ਇਸ ਦੇ ਉੱਤਰ ਵਿਚ ਜੇ ਭਾਈ ਗੁਰਦਾਸ ਦੀ ਵਾਰਾਂ ਗਿਆਨ ਰਤਨਾਵਲੀ ਦੀ ਵਾਰ ੧ ਤੇ ੧੧ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਜ਼ੂਰੀ ਸਿੱਖਾਂ ਦੀ ਨਾਮਾਵਲੀ, ਜੋ ਜਨਮ ਸਾਖੀ ਭਾਈ ਪੈੜਾ ਮੋਖਾ ਦੇ ਅਨੁਸਾਰ ਹੈ, ਵਿਚਾਰ ਪੂਰਵਕ ਦੇਖੀ ਜਾਵੇ ਤੇ ਉਸ ਦੇ ਨਾਲ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰੀ ਤੇ ਹਜ਼ੂਰੀ ਸਿੱਖ ਭਾਈ ਬਹਿਲੋ ਦੀ ਰਚਨਾ "ਸੂਚਕ ਪ੍ਰਸੰਗ ਗੁਰੂ ਕਾ' ਵਿਚ ਦਰਜ ਹੋਈ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਦੀ ਵਿਸ਼ੈ-ਸੂਚੀ ਨੂੰ ਵਿਚਾਰਿਆ ਜਾਵੇ ਤਾਂ ਆਪਣੇ ਆਪ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਜਨਮ ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਮੌਜੂਦ ਸੀ ਤੇ ਭਾਈ ਬਾਲੇ ਸੰਧੂ ਦਾ ਜ਼ਿਕਰ ਵੀ ਇਸ

---

੧ ਦੇਖੋ, ਕੱਤਕ ਕਿ ਵਿਸਾਖ, ਸਫ਼ੇ ੧੪੭-੪੯ । ੨ ਦੇਖੋ, ਕੱਤਕ ਕਿ ਵਿਸਾਖ, ਸਫ਼ਾ ੧੯੦ । ੩ ਦੇਖੋ, ਕੱਤਕ ਕਿ ਵਿਸਾਖ, ਸਫ਼ਾ ੧੯੪ ।

ਵਿਚ ਮੌਜੂਦ ਸੀ। ਹਾਂ, ਜੇ ਪਿੱਛੋਂ ਉਸ ਵਿਚ ਲਿਖਾਰੀਆਂ ਨੇ ਨਾਮ-ਮਾਤ੍ਰ ਕੁਝ ਤਬਦੀਲੀਆਂ ਕਰ ਦਿੱਤੀਆਂ ਹੋਣ ਤਾਂ ਦੂਸਰੀ ਗੱਲ ਹੈ ਤੇ ਉਨ੍ਹਾਂ ਨਾਮ ਮਾਤ੍ਰ ਤਬਦੀਲੀਆਂ ਦੇ ਨਾਲ ਇਸ ਜਨਮ ਸਾਖੀ ਦਾ ਰਚਨਾ-ਕਾਲ ਗਲਤ ਨਹੀਂ ਹੋ ਜਾਂਦਾ। ਬਾਕੀ ਰਿਹਾ ਇਸ ਜਨਮ ਸਾਖੀ ਬਾਰੇ, ਇਸ ਦੇ ਕੁਝ ਲੇਖ ਹਿੰਦਾਲ ਹੋਰਾਂ ਦੀ ਪਰਚੀ ਨਾਲ ਮਿਲਦੇ ਹੋਣ ਕਰ ਕੇ ਇਹ ਸਿੱਧ ਕਰਨਾ ਕਿ ਇਸ ਨੂੰ ਬਣਾਇਆ ਹੀ ਨਿਰੰਜਨੀਆਂ ਨੇ ਹੈ, ਸਰਦਾਰ ਕਰਮ ਸਿੰਘ ਹੋਰਾਂ ਦਾ ਇਹ ਕਥਨ ਵੀ ਏਨਾ ਜੁਗਤੀ ਸੰਗਤ ਨਹੀਂ ਕਿਹਾ ਜਾ ਸਕਦਾ, ਕਿਉਂਕਿ ਅਜਿਹੀਆਂ ਅਦਲਾ ਬਦਲੀਆਂ ਮੀਣੇ, ਮਸੰਦ, ਤੇ ਹੋਰ ਅਨੇਕਾਂ ਸੰਪ੍ਰਦਾਈ ਸਾਧੂ ਜਾਂ ਲੇਖਕ ਇਸ ਜਨਮ ਸਾਖੀ ਜਾਂ ਹੋਰ ਇਤਿਹਾਸ ਸੰਬੰਧੀ ਲਿਖਤਾਂ ਦੀਆਂ ਨਕਲਾਂ ਕਰਨ ਸਮੇਂ ਹਮੇਸ਼ਾ ਕਰਦੇ ਹੀ ਰਹੇ ਹਨ ਜਿਸ ਕਰ ਕੇ ਕੋਈ ਵੀ ਪੁਰਾਤਨ ਹੱਥ ਲਿਖਿਤ ਪੁਸਤਕ ਸਾਨੂੰ ਹੁਣ ਖ਼ਾਲਿਸ ਜਾਂ ਅਸਲ ਰੂਪ ਵਿਚ ਮਿਲਣੀ ਦੁਰਲੱਭ ਜਿਹੀ ਹੋ ਗਈ ਹੈ।

## ਸਾਖੀਆਂ, ਟੀਕੇ ਅਥਵਾ ਪਰਮਾਰਥ ਲਿਖਣ ਦਾ ਮੁੱਢ ਤੇ ਫੈਲਾਉ—

ਸਰਦਾਰ ਕਰਮ ਸਿੰਘ ਹਿਸਟੋਰੀਅਨ ਨੂੰ ਜਨਮ ਸਾਖੀ ਭਾਈ ਪੈੜਾ ਮੋਖਾ ਦਾ ਸਮਾਂ ਨਿਸਚਿਤ ਕਰਨ ਬਾਰੇ ਇਕ ਹੋਰ ਵੱਡਾ ਭਾਰੀ ਭੁਲੇਖਾ ਲੱਗਾ ਹੈ, ਜਿਸ ਕਰਕੇ ਉਹ ਲਿਖਦੇ ਹਨ ਕਿ "ਪੁਰਾਤਨ ਜਨਮ ਸਾਖੀਆਂ ਵਿਚ ਜਿਥੇ ਕਿਤੇ ਕੋਈ ਸ਼ਬਦ ਆਉਂਦਾ ਹੈ, ਬਗੈਰ ਅਰਥਾਂ ਦੇ ਹੀ ਲਿਖਿਆ ਹੁੰਦਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਉਨ੍ਹਾਂ ਜਨਮ ਸਾਖੀਆ ਦੇ ਲਿਖੇ ਜਾਣ ਦੇ ਵੇਲੇ ਤੀਕ ਉਹ ਸ਼ਬਦ ਹਰ ਇਕ ਦੀ ਸਮਝ ਵਿਚ ਆ ਸਕਦੇ ਸਨ। ਇਹ ਵੀ ਸਾਨੂੰ ਮਾਲੂਮ ਹੈ ਕਿ ਅਰਥਾਂ ਦੀ ਸੰਪ੍ਰਦਾ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਤੋਂ ਤੁਰੀ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਉਸ ਵੇਲੇ ਹੀ ਅਰਥਾਂ ਦੇ ਲਿਖਣ ਦੀ ਲੋੜ ਪ੍ਰਤੀਤ ਹੋਣ ਲੱਗੀ ਸੀ।"[੧] "ਇਸ ਗੱਲ ਤੋਂ ਸਾਫ਼ ਸਿੱਧ ਹੁੰਦਾ ਹੈ ਕਿ ਇਹ ਜਨਮ ਸਾਖੀ ਗੁਰੂ ਅੰਗਦ ਦੇਵ ਜੀ ਦੇ ਵੇਲੇ ਨਹੀਂ ਲਿਖੀ ਗਈ, ਬਲਕਿ ਉਸ ਵੇਲੇ ਲਿਖੀ ਗਈ ਜਦੋਂ ਸ਼ਬਦਾਂ ਦੀ ਟੀਕਾ ਕਰਨ ਦੀ ਲੋੜ ਪ੍ਰਤੀਤ ਹੋਈ ਸੀ, ਕਿਉਂਕਿ ਜੇਕਰ ਗੁਰੂ ਅੰਗਦ ਦੇਵ ਜੀ ਦੇ ਵੇਲੇ ਇਹ ਜਨਮ ਸਾਖੀ ਲਿਖੀ ਗਈ ਹੁੰਦੀ ਤਾਂ ਕਿਤੇ ਵੀ ਸ਼ਬਦਾਂ ਦੇ ਅਰਥ ਨਾ ਦਿੱਤੇ ਹੁੰਦੇ[੨]।"

ਇਹ ਲਫ਼ਜ਼ ਸ: ਕਰਮ ਸਿੰਘ ਹੋਰੀਂ ਐਵੇਂ ਲਿਖ ਤਾਂ ਗਏ, ਪਰ ਉਨ੍ਹਾਂ ਨੇ ਇਹ ਨਹੀਂ ਸੋਚਿਆ ਕਿ ਸ਼ਬਦਾਂ ਦੇ ਅਰਥ ਜਾਂ ਪਰਮਾਰਥ ਲਿਖਣ ਦੀ ਪਰੰਪਰਾ

---

੧ ਦੇਖੋ, ਕੱਤਕ ਕਿ ਵਿਸਾਖ, ਸਫ਼ਾ ੧੬੯। ੨ ਦੇਖੋ, ਕੱਤਕ ਕਿ ਵਿਸਾਖ, ਸਫ਼ਾ ੧੭੦।

ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਨਹੀਂ ਸਗੋਂ ਉਨ੍ਹਾਂ ਤੋਂ ਢੇਰ ਸਮਾਂ ਪਹਿਲਾਂ ਪੰਚਮ ਪਾਤਸ਼ਾਹ ਸ਼੍ਰੀ ਗੁਰੂ ਅਰਜਨ ਦੇਵ ਜੀ ਤੇ ਛੇਵੇਂ ਪਾਤਸ਼ਾਹ ਸ਼੍ਰੀ ਗੁਰੂ ਹਰਿ ਗੋਬਿੰਦ ਜੀ ਦੇ ਸਮੇਂ ਸੋਢੀ ਪ੍ਰਿਥੀ ਚੰਦ ਦੇ ਪੁਤ੍ਰ ਮਿਹਰਵਾਨ ਨੇ, ਜੋ ਸ਼੍ਰੀ ਗੁਰੂ ਅਰਜਨ ਦੇਵ ਜੀ ਦਾ ਭਤੀਜਾ ਤੇ ਸ਼੍ਰੀ ਗੁਰੂ ਹਰਿ ਗੋਬਿੰਦ ਜੀ ਦੇ ਤਾਏ ਦਾ ਪੁਤ੍ਰ ਸੀ, ਆਪਣੀ ਵੱਖਰੀ ਗੁਰੁ-ਗੱਦੀ ਕਾਇਮ ਕਰਨ ਲਈ ਗੁਰਬਾਣੀ ਦਾ ਪ੍ਰਚਾਰ ਕਰਨ ਦੇ ਬਹਾਨੇ ਚਲਾਈ ਸੀ, ਜਿਸ ਕਰਕੇ ਜਪੁਜੀ, ਦੱਖਣੀ ਓਅੰਕਾਰ, ਸਿੱਧ ਗੋਸ਼ਟਿ ਆਦਿ ਬਾਣੀਆਂ ਦੇ ਟੀਕੇ ਅਥਵਾ ਪਰਮਾਰਥ ਉਸ ਦੇ ਵਲੋਂ ਲਿਖੇ ਗਏ ਸਨ, ਜੋ ਹੁਣ ਸਾਨੂੰ ਕਈ ਪੁਸਤਕਾਲਯਾਂ ਵਿਚੋਂ ਹੱਥ ਲਿਖਿਤ ਪ੍ਰਤੀਆਂ ਦੇ ਰੂਪ ਵਿਚ ਮਿਲਦੇ ਹਨ।

ਇਸ ਦੇ ਨਾਲ ਹੀ ਸੋਢੀ ਮਿਹਰਵਾਨ ਦੇ ਮੰਝਲੇ ਪੁਤ੍ਰ ਸੋਢੀ ਹਰਿ ਜੀ ਨੇ, ਜੋ ਆਪਣੇ ਸਮੇਂ ਦੇ ਇਕ ਅੱਛੇ ਪੰਜਾਬੀ ਲੇਖਕ ਸਨ, ਗੋਸ਼ਟਾਂ ਗੁਰੂ ਮਿਹਰਵਾਨ ਕੀਆਂ (ਹੱਥ ਲਿਖਿਤ) ਵਿਚ ਇਕ ਥਾਵੇਂ ਸੋਢੀ ਪ੍ਰਿਥੀ ਚੰਦ ਵਲੋਂ ਸੋਢੀ ਮਿਹਰਵਾਨ ਨੂੰ ਇਹ ਸ਼ਬਦ ਸੰਬੋਧਨ ਕਰਵਾ ਕੇ ਲਿਖੇ ਹਨ—"ਟਹਲ ਤਥਾ ਸਬਦ-ਪੋਥੀ ਕਾ ਖਸਮ ਤੂ ਹੈ। ਪੋਥੀ ਪੜਣੀ, ਟਹਲ ਕਰਣੀ।" ਤੇ ਫੇਰ ਅੱਗੇ ਚੱਲ ਕੇ ਇਸ ਅਸਲੀਅਤ ਨੂੰ ਇਸ ਤਰ੍ਹਾਂ ਖੋਲ੍ਹਿਆ ਹੈ—"ਅੱਗੇ ਪੋਥੀਆ ਕਿਸੇ ਡੇਰੇ ਹੋਦੀਆ ਨਾਹੀ। ਜਪੁ ਪੜੀਦਾ ਅਤੇ ਸਬਦ ਗਾਵੀਦੇ। ਤਬ ਸਭਨੀ ਡੇਰੀ ਪੋਥੀਆ ਲਿਖੀਆਂ, ਪੋਥੀਆਂ ਲਾਗੇ ਵਾਚਣੇ।" (ਦੇਖੋ, ਗੋਸ਼ਟਿ ੨) ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਪੁਰਾਤਨ ਜਨਮ ਸਾਖੀ, ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਤੇ ਗੋਇੰਦਵਾਲ ਵਾਲੀਆਂ ਪੋਥੀਆਂ ਤੋਂ ਪਿੱਛੋਂ ਪੋਥੀ-ਪੁਸਤਕ ਲਿਖਣ ਦਾ ਰਿਵਾਜ ਬਹੁਤਾ ਸੋਢੀ ਮਿਹਰਵਾਨ ਨੇ ਹੀ ਚਲਾਇਆ ਸੀ[1]।

ਪੁਰਾਤਨ ਜਨਮ ਸਾਖੀ ਸ਼੍ਰੀ ਗੁਰੂ ਨਾਨਕ ਦੇਵ ਜੀ, ਜਿਵੇਂ ਕਿ ਪਿੱਛੇ ਦੱਸਿਆ ਗਿਆ ਹੈ, ਪਹਿਲਾਂ ਮਸਾਂ ੨੫ ਸਾਖੀਆਂ ਤਕ ਹੀ ਸੀਮਿਤ ਸੀ, ਫਿਰ ਜਿਉਂ ਜਿਉਂ ਅੱਗੇ ਤੋਂ ਅੱਗੇ ਉਸ ਦੀਆਂ ਤੇ ੩੦ ਸਾਖੀਆਂ ਵਾਲੀ ਪੁਰਾਤਨ ਜਨਮ ਸਾਖੀ ਦੀਆਂ ਨਕਲਾਂ ਹੁੰਦੀਆਂ ਗਈਆਂ, ਤਿਉਂ ਤਿਉਂ ਨਵੇਂ ਵਾਧੇ ਹੋਣ ਤੇ ਉਨ੍ਹਾਂ ਦੀ ਕਾਇਆਂ ਵੀ ਪਲਟਦੀ ਚਲੀ ਗਈ। ਪਹਿਲਾਂ ਇਨ੍ਹਾਂ ਪੁਰਾਤਨ ਜਨਮ ਸਾਖੀਆਂ ਵਿਚੋਂ ਜਨ-ਸ਼੍ਰੁਤੀਆਂ ਦੇ ਮੁਤਾਬਿਕ ਕਾਫ਼ੀ ਕੁਝ ਅਦਲਾ ਬਦਲੀ ਹੋਣ ਤੇ ਜਨਮ ਸਾਖੀ ਭਾਈ ਪੈੜਾ ਮੋਖਾ ਛੋਟੀ ਤੇ ਵੱਡੀ (ਗੋਸ਼ਟਿ ਜਾਂ ਸਾਖੀ ਰਾਜਾ ਜਨਕ ਵਾਲੀ) ਤਿਆਰ ਹੋਈਆਂ

੧ ਦੇਖੋ, ਸੋਢੀ ਮਿਹਰਵਾਨ—ਜੀਵਨ ਤੇ ਰਚਨਾ (ਸ਼ਮਸ਼ੇਰ ਸਿੰਘ, ਅਸ਼ੋਕ), ੧੯੬੮, ਸਫ਼ਾ ੬੫।

ਤੇ ਫੇਰ ਇਸ ਦੇ ਨਾਲ ਹੀ ਸੋਢੀ ਮਿਹਰਵਾਨ ਨੇ, ਜੋ ਸੋਢੀ ਪ੍ਰਿਥੀ ਚੰਦ ਵਲੋਂ ਸ਼ਬਦ ਤੇ ਪੋਥੀ ਦਾ ਖ਼ਸਮ ਕਰਾਰ ਦਿੱਤਾ ਗਿਆ ਸੀ, ਇਸੇ ਪੁਰਾਤਨ ਜਨਮ ਸਾਖੀ ਵਿਚ ਬਹੁਤ ਸਾਰੇ ਉਲਟ ਫੇਰ ਕੀਤੇ ਤੇ ਲੰਮੀਆਂ ਲੰਮੀਆਂ ਸਾਖੀਆਂ, ਗੋਸ਼ਟਾਂ ਅਥਵਾ ਜਪੁ ਆਦਿ ਬਾਣੀਆਂ ਦੇ ਪਰਮਾਰਥਾਂ ਦੇ ਰੂਪ ਵਿਚ ਤਿਆਰ ਕਰਕੇ ਇਸ ਦਾ ਸਾਂਗੋਪਾਂਗ ਰੂਪ ਪਲਟਣ ਦਾ ਤੇ ਕਾਇਆ ਕਲਪ ਕਰਨ ਦਾ ਭਰਪੂਰ ਜਤਨ ਕੀਤਾ, ਜਿਸ ਕਰਕੇ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਸੋਢੀ ਮਿਹਰਵਾਨ, ਜੋ ਖ਼ਾਲਸਾ ਕਾਲਜ, ਅਮ੍ਰਿਤਸਰ ਵਲੋਂ ਸੰਪਾਦਿਤ ਹੋ ਕੇ ਛਾਪੀ ਜਾ ਰਹੀ ਹੈ, ਕੁੱਲ ਸਾਖੀਆਂ ਦੀ ਗਿਣਤੀ ਪ੍ਰਤੀ ਭਾਗ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| (੧) | ਪੋਥੀ ਸੱਚਖੰਡ, ਸਾਖੀਆਂ | ੧੫੩ |
| (੨) | ਪੋਥੀ ਹਰਿ ਜੀ, ਸਾਖੀਆਂ | ੬੧ |
| (੩) | ਪੋਥੀ ਚਤੁਰ ਭੁਜ (ਚਤੁਰ ਭੋਜ) ਸਾਖੀਆਂ | ੭੪ |
| (੪) | ਪੋਥੀ ਕੇਸੋ ਰਾਇ ਤੇ | ਸਾਖੀਆਂ ੨੮੭ |
| (੫) | ਪੋਥੀ ਅਭੈ ਪਦ | |
| | ਜੋੜ ਕੁੱਲ ਸਾਖੀਆਂ | ੫੭੫[1] |

ਇਸ ਤੋਂ ਪਤਾ ਲਗਦਾ ਹੈ ਕਿ ਇਸ ਜਨਮ ਸਾਖੀ ਦਾ, ਜੋ ਪਹਿਲਾਂ ਪੁਰਾਤਨ ਜਨਮ ਸਾਖੀ ਦੇ ਰੂਪ ਵਿਚ ਬਿਲਕੁਲ ਛੋਟੀ ਜਿਹੀ—ਮਸਾਂ ੨੫ ਜਾਂ ੩੦ ਸਾਖੀਆਂ ਤਕ ਸੀਮਿਤ ਸੀ, ਕਿਤਨਾ ਵੱਡਾ ਫੈਲਾਉ ਹੋਇਆ ਹੈ।

## ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਮਿਹਰਵਾਨ ਦੀ ਤੁਲਨਾ—

ਪੁਰਾਤਨ ਜਨਮ ਸਾਖੀ ਗੁਰੂ ਨਾਨਕ ਪਹਿਲੇ ਪਹਿਲ, ਜਿਵੇਂ ਕਿ ਪਿੱਛੇ ਦੱਸਿਆ ਗਿਆ ਹੈ, ਮੂਲ ਪੁਸਤਕ ਦੇ ਰੂਪ ਵਿਚ ਮਸਾਂ ੨੫ ਜਾਂ ੩੦ ਸਾਖੀਆਂ ਤਕ ਹੀ ਸੀਮਿਤ ਸੀ, ਜਿਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਸਮੇਂ ਵਿਚ ਸੋਢੀ ਮਿਹਰਵਾਨ ਨੇ ਗੋਸ਼ਟਾਂ ਦੇ ਰੂਪ ਵਿਚ ਮਨ ਮਰਜ਼ੀ ਨਾਲ ਵਧਾ ਕੇ ਆਪਣੇ ਨਵੇਂ ਸੰਚੇ ਵਿਚ ਢਾਲਿਆ, ਜਿਸ ਕਰਕੇ ਇਨ੍ਹਾਂ ਦੋਹਾਂ ਦੇ ਪਾਠ ਪਰਸਪਰ ਅਨੇਕ ਥਾਵੀਂ ਹੂਬਹੂ ਮਿਲਦੇ ਹਨ, ਜਿਵੇਂ ਕਿ ਟਾਕਰੇ ਲਈ ਕੁਝ ਕੁ

੧ ਵੇਖੋ, ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਭਾਗ ਪਹਿਲਾ (ਖ਼ਾਲਸਾ ਕਾਲਜ, ਅਮ੍ਰਿਤਸਰ), ਸੰਨ ੧੯੬੨, ਸਫ਼ਾ ੫੧੯।

ਉਦਾਹਰਣ ਹਨ :—

(ੳ) ੧. ...ਸੰਮਤ ੧੫੨੬ ਬਾਬਾ ਨਾਨਕ ਜਨਮਿਆ, ਵੈਸਾਖ ਮਾਹਿ ਤ੍ਰਿਤੀਆ ਚਾਂਦਨੀ ਰਾਤਿ ਅੰਮ੍ਰਿਤ ਵੇਲੇ ਪਹਰੁ ਰਾਤਿ ਰਹਦੀ ਕਉ ਜਨਮਿਆ, ਅਨਹਦ ਸਬਦੁ ਪਰਮੇਸਰ ਕੇ ਦਰਬਾਰਿ ਵਾਜੇ, ਤੇਤੀਸ ਕਰੋੜੀ ਦੇਵਤਿਆ ਨਮਸਕਾਰੁ ਕੀਆ, ਚਉਸਠਿ ਜੋਗਣੀ ਨਮਸਕਾਰ ਕੀਆ, ਬਵੰਜਾ ਵੀਰ ਨਮਸਕਾਰ ਕੀਆ, ਛਿਅ ਜਤੀਆ ਨਮਸਕਾਰ ਕੀਆ, ਜੋ ਵਡਾ ਭਗਤੁ ਜਗਤੁ ਨਿਸਤਾਰਣ ਕਉ ਆਇਆ[1] ।

੨. ਤਬ ਗੁਰੂ ਬਾਬਾ ਨਾਨਕ ਕਾਲੂ ਕੈ ਘਰਿ ਮਾਤਾ ਤ੍ਰਿਪਤਾ ਕੈ ਉਦਰਿ ਬੇਦੀ ਕੈ ਬੰਸਿ ਖਤ੍ਰੀ ਕੈ ਜਨਮਿ ਪੰਜਾਬ ਕੀ ਧਰਤੀ, ਚਾਹਲਾ ਵਾਲੇ, ਸੰਮਤ ੧੫੨੬ ਵੈਸਾਖ ਮਾਸਿ ਥਿਤਿ ਤ੍ਰਿਤੀਏ ਚਾਨਣੀ ਕਉ, ਪਹਰੁ ਰਾਤਿ ਪਿਛਲੀ ਰਹਤੀ ਕਉ ਅੰਮ੍ਰਿਤੁ ਵੇਲਾ ਜਨਮੁ ਲਇਆ। ਕਲਿ ਕੇ ਵਿਖੈ ਆਇ ਅਵਤਰੇ, ਅਨਾਹਦ ਸਬਦ ਵਾਜੇ, ਤੇਤੀਸ ਕਰੋੜੀ ਦੇਵਤਿਅਹੁ ਨਮਸਕਾਰੁ ਕੀਆ, ਨਵਹੁ ਨਾਥਹੁ ਨਮਸਕਾਰ ਕੀਆ, ਛਿਅਹੁ ਜਤੀਅਹੁ ਨਮਸਕਾਰੁ ਕੀਆ, ਚਉਰਾਸੀਹੁ ਸਿਧਹੁ ਨਮਸਕਾਰੁ ਕੀਆ...।" (ਦੇਖੋ, ਜਨਮ ਸਾਖੀ ਗੁਰੂ ਨਾਨਕ ਕ੍ਰਿਤ ਸੋਢੀ ਮਿਹਰਵਾਨ, ੧੯੬੨, ਸਫ਼ਾ ੯)

(ਅ) ੧. ਤਬ ਗੁਰੂ ਬਾਬੇ ਜੀ ਨੂੰ ਤਣੀ ਛੁਹਾਵਣੁ ਲੇ ਗਏ। (ਪੁਰਾਤਨ ਜਨਮ ਸਾਖੀ, ਹੱਥ ਲਿਖਿਤ ਪਤ੍ਰਾ ੨੯ਅ)

੨. ਤਬ ਗੁਰੂ ਬਾਬੇ ਨਾਨਕ ਕਉ ਮਹਲ ਅੰਤਰਿ ਤਣੀ ਛੁਹਾਵਣ ਲੈ ਗਏ। (ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਸੋਢੀ ਮਿਹਰਵਾਨ, ਸਫ਼ਾ ੩੩)

ਇਨ੍ਹਾਂ 'ੳ' ਤੇ 'ਅ' ਅੰਕਾਂ ਦੇ ਦੋਹਾਂ ਕਿਸਮਾਂ ਦੇ ਉਦਾਹਰਣਾਂ ਤੋਂ ਸਾਫ਼ ਪਤਾ ਲਗਦਾ ਹੈ ਕਿ ਦੂਜੀ ਪੁਸਤਕ ਪਹਿਲੀ ਪੁਸਤਕ ਦੀ ਵਿਗਾੜ ਕੇ ਕੀਤੀ ਹੋਈ ਸਾਫ਼ ਨਕਲ ਹੈ, ਜਿਸ ਵਿਚ ਸ਼ਬਦਾਂ ਦੇ ਜੋੜ-ਤੋੜ ਕਰ ਕੇ ਥੋੜਾ-ਬਾਹਲਾ ਫ਼ਰਕ ਪਾਉਣ ਤੋਂ ਸਿਵਾਇ ਹੋਰ ਕੁਝ ਨਹੀਂ ਹੈ।

ਇਸਤੋਂ ਇਲਾਵਾ ਸੋਢੀ ਮਿਹਰਵਾਨ ਨੇ ਨਾ ਕੇਵਲ ਪੁਰਾਤਨ ਜਨਮ ਸਾਖੀ ਦੇ ਕੁਝ ਸ਼ਬਦਾਂ ਜਾਂ ਵਾਕਾਂ ਨੂੰ ਹੀ ਅਪਣਾਇਆ ਹੈ, ਸਗੋਂ ਲਗਭਗ ਹਰੇਕ ਸ਼ਬਦ ਤੇ ਸਾਖੀ ਦੀ ਪਰਮਾਰਥ ਜਾਂ ਗੋਸ਼ਟਿ ਦੇ ਰੂਪ ਵਿਚ ਲੰਬੀ-ਚੌੜੀ ਵਿਆਖਿਆ ਕਰਕੇ ਉਸ ਦਾ ਸਾਂਗੋਪਾਂਗ ਰੂਪ ਹੀ ਬਦਲ ਦਿੱਤਾ ਹੈ, ਜਿਸ ਕਰਕੇ ਇਹ ਚੋਰੀ ਕੇਵਲ ਚੋਰੀ ਨਹੀਂ

੧ ਦੇਖੋ, ਪੁਰਾਤਨ ਜਨਮ ਸਾਖੀ ਬਾਬੇ ਨਾਨਕ ਜੀ ਕੀ, ਸੰ: ੧੯੧੪ ਬਿ:, ਪਤ੍ਰਾ ੯੪ ।

ਰਹਿ ਜਾਂਦੀ, ਸਗੋਂ ਇਸ ਵਿਚੋਂ ਕਿਸੇ ਹੱਦ ਤਕ ਇਕ ਮੌਲਿਕ ਗਦ ਰਚਨਾ ਹੋਣ ਦੀ ਝਲਕ ਵੀ ਪੈਣ ਲੱਗ ਜਾਂਦੀ ਹੈ।

ਸੋਢੀ ਮਿਹਰਵਾਨ ਨੇ ਪੁਰਾਤਨ ਜਨਮ ਸਾਖੀ ਵਾਂਗੂ ਹੀ ਕੁਝ ਸਾਖੀਆਂ ਭਾਈ ਪੈੜੇ ਮੋਖੇ ਵਾਲੀ ਜਾਂ ਹੋਰ ਹੱਥ ਲਿਖਿਤ ਅਥਵਾ ਜ਼ਬਾਨੀ-ਰਸਾਨੀ ਚਲੀਆਂ ਆ ਰਹੀਆਂ ਸਾਖੀਆਂ ਵਿਚੋਂ ਵੀ ਮਨ-ਮੰਨੇ ਵਾਧੇ-ਘਾਟੇ ਕਰ ਕੇ ਆਪਣੀ ਜਨਮ ਸਾਖੀ ਵਿਚ ਸ਼ਾਮਲ ਕੀਤੀਆਂ ਹਨ। ਸੋਢੀ ਹਰਿ ਜੀ ਨੇ, ਜੋ ਛੇਵੀਂ ਪਾਤਸ਼ਾਹੀ ਤੋਂ ਬਾਦ ਸ਼੍ਰੀ ਗੁਰੂ ਹਰਿ ਰਾਇ, ਸ਼੍ਰੀ ਗੁਰੂ ਹਰਿ ਕ੍ਰਿਸ਼ਨ, ਸ਼੍ਰੀ ਗੁਰੂ ਤੇਗ ਬਹਾਦੁਰ ਜਾਂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਸੀ, ਆਪਣੀ ਸਾਖੀ-ਪੁਸਤਕ ਪੋਥੀ ਹਰਿ ਜੀ ਦੀ ੧੭੭ਵੀਂ ਸਾਖੀ ਵਿਚ ਮਾਤਾ ਮੰਞੇਤ ਨਾਮੇ ਇਕ ਰੰਘੜੀ ਦੀ ਸਾਖੀ ਵੀ, ਜੋ ਇਕ ਮਸਨੂਈ ਸਾਖੀ ਹੈ, ਗੁਰੂ ਜੀ ਦੀ ਦੂਜੀ ਵਿਆਹੁਤਾ ਇਸਤ੍ਰੀ ਦੱਸ ਕੇ ਗੁਰੂ ਨਾਨਕ ਦੇ ਨਾਂ ਨਾਲ ਚਮੋੜ ਦਿੱਤੀ ਹੈ। ਇਹ ਸਾਖੀ, ਜੋ ਪੁਰਾਤਨ ਜਨਮ ਸਾਖੀ ਵਿਚ ਕਿਤੇ ਦਰਜ ਨਹੀਂ ਹੈ, ਸੋਢੀ ਹਰਿ ਜੀ ਨੇ ਕਿਵੇਂ ਬਣਾ ਜਾਂ ਅਪਣਾ ਲਈ ? ਕੀ ਉਸ ਨੇ ਇਹ ਸਾਖੀ ਨਿਰੰਜਨੀਏ (ਹਿੰਦਾਲੀਏ) ਸਾਧਾਂ ਪਾਸੋਂ ਸੁਣ ਕੇ ਲਿਖੀ ਜਾਂ ਆਪਣੇ ਆਪ ਹੀ ਘੜ ਲਈ ? ਇਸ ਬਾਰੇ ਨਿਸ਼ਚਿਤ ਤੌਰ ਤੇ ਕੁਝ ਨਹੀਂ ਕਿਹਾ ਜਾ ਸਕਦਾ, ਪਰ ਹਾਂ, ਇਹ ਤੇ ਅਜਿਹੀਆਂ ਕਈ ਹੋਰ ਬੇਹੂਦਾ ਸਾਖੀਆਂ ਨਿਰੰਜਨੀਆਂ ਦੇ ਸਾਹਿੱਤ ਵਿਚ ਜ਼ਰੂਰ ਮੌਜੂਦ ਹਨ। ਬਾਬਾ ਹਿੰਦਾਲ ਤੋਂ ਬਾਦ ਉਸ ਦੇ ਪੁਤ੍ਰ ਭਾਈ ਬਿਧੀ ਚੰਦ ਨੇ ਚੂੰਕਿ ਇਕ ਨੀਵੇਂ ਤਬਕੇ ਦੀ ਮੁਸਲਮਾਨ ਜ਼ਨਾਨੀ ਆਪਣੇ ਘਰ ਪਾ ਲਈ ਸੀ, ਇਸ ਲਈ ਆਪਣੇ ਆਪ ਨੂੰ ਇਸ ਗੁਨਾਹ ਤੋਂ ਬਰੀ ਕਰਾਰ ਦੇਣ ਲਈ ਉਸ ਨੇ, ਜਿਵੇਂ ਕਿ ਪਤਾ ਲਗਦਾ ਹੈ, ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਵੀ ਅਜਿਹੀਆਂ ਕਈ ਮਨੋ ਕਲਪਿਤ ਸਾਖੀਆਂ ਜੜ ਦਿੱਤੀਆਂ ਤੇ ਉਨ੍ਹਾਂ ਵਿਚੋਂ ਹੀ ਇਸ ਰੰਘੜੀ ਵਾਲੀ ਸਾਖੀ ਨੂੰ ਸੋਢੀ ਹਰਿ ਜੀ ਨੇ ਵੀ, ਜੋ ਹਿੰਦਾਲੀਆਂ ਵਾਂਗੂ ਹੀ ਪਿਤਾ-ਪੁਰਖੀ ਤੋਂ ਗੁਰੂ-ਘਰ ਦਾ ਵਿਰੋਧੀ ਸੀ, ਜੇ ਅਪਣਾ ਲਿਆ ਹੋਵੇ ਤੇ ਇਹ ਸਾਖੀ ਆਪਣੀ ਪੁਸਤਕ ਪੋਥੀ ਹਰਿ ਜੀ ਵਿਚ ਦਰਜ ਕਰ ਲਈ ਹੋਵੇ ਤਾਂ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਹੈ।

ਜਨਮ ਸਾਖੀ ਸ਼੍ਰੀ ਗੁਰੂ ਨਾਨਕ ਦੇਵ ਜੀ (ਸੋਢੀ ਮਿਹਰਵਾਨ ਤੇ ਹਰਿ ਜੀ) ਇਸ ਤਰ੍ਹਾਂ, ਜਿਵੇਂ ਕਿ ਮੁੱਢਲੇ ਪ੍ਰਮਾਣ ਮਿਲਦੇ ਹਨ, ਭਾਵੇਂ ਪਹਿਲੇ ਪਹਿਲ ਪੁਰਾਤਨ ਜਨਮ ਸਾਖੀ ਦੇ ਆਧਾਰ ਤੇ ਹੀ ਲਿਖੀ ਗਈ ਸੀ, ਪਰ ਫੇਰ ਇਸ ਦੇ ਨਾਲ ਹੀ ਇਸ ਦੇ ਲੇਖਕ ਸੋਢੀ ਮਿਹਰਵਾਨ ਤੇ ਹਰਿ ਜੀ ਦੀ ਗੁਰਮਤਿ ਵਿਰੋਧੀ ਤੇ ਪੁਰਾਣਿਕ ਭਾਵਨਾ ਦੇ

ਕਾਰਣ ਇਹ ਜਨਮ ਸਾਖੀ ਇਕ ਖੰਡਿਤ ਵਸਤੂ ਮੰਨੀ ਗਈ ਜਿਸ ਦਾ ਦਰਜਾ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਦੇ ਮੁਕਾਬਲੇ ਤੇ ਬੜਾ ਨੀਵਾਂ ਤੇ ਘਟੀਆ ਕਰਾਰ ਦਿੱਤਾ ਗਿਆ ਤੇ ਇਹ ਜਨਮ ਸਾਖੀ ਸਿਵਾਇ ਕੁਝ ਪੰਜਾਬੀ ਪੁਰਾਤਨ ਗੱਦ ਦੇ ਹਵਾਲਿਆਂ ਦੇ ਹੋਰ ਕੋਈ ਮਤਲਬ ਹੱਲ ਕਰਦੀ ਨਾ ਮੰਨੀ ਗਈ। ਭਾਈ ਮਨੀ ਸਿੰਘ ਨੇ ਆਪਣੀਆਂ ਲਿਖਤਾਂ ਵਿਚ ਇਸੇ ਕਾਰਣ ਇਸ ਜਨਮ ਸਾਖੀ ਦੀ ਨਿਖੇਧੀ ਕੀਤੀ ਹੈ।

## ਜਨਮ ਸਾਖੀ ਭਾਈ ਮਨੀ ਸਿੰਘ ਦੀ ਅਹਿਮੀਅਤ—

ਜਨਮ ਸਾਖੀ ਗੁਰੂ ਨਾਨਕ (ਸੋਢੀ ਮਿਹਰਵਾਨ) ਵਾਂਗੂ ਹੀ ਹਿੰਦਾਲੀਆਂ ਦੀ ਜਨਮ ਸਾਖੀ ਵੀ ਨਾ ਕੇਵਲ ਇਕ ਪ੍ਰਕਾਰ ਦੀ ਪੁਰਾਣਿਕ ਕਲਪਨਾ ਉਤੇ ਹੀ, ਸਗੋਂ ਹਿਦਾਲੀਆਂ ਦੇ ਜਾਤੀ ਪ੍ਰਾਪੇਗੰਡੇ ਉਤੇ ਵੀ ਆਧਾਰਿਤ ਹੈ। ਸੋਢੀ ਮਿਹਰਵਾਨ ਤੇ ਭਾਈ ਬਿਧੀ ਚੰਦ ਹਿੰਦਾਲੀਏ ਦੇ ਇਨ੍ਹਾਂ ਨੁਕਸਾਂ ਨੂੰ, ਜੋ ਉਨ੍ਹਾਂ ਨੇ ਨਿਰੋਲ ਜਾਤੀ ਪ੍ਰਾਪੇਗੰਡੇ ਦੇ ਅਧੀਨ ਗੁਰੂ ਨਾਨਕ ਦੀ ਜਨਮ ਸਾਖੀ ਵਿਚ ਭਾਈ ਪੈੜੇ ਮੋਖੇ ਦੀ ਕਲਮ ਤੋਂ ਜਾਂ ਭਾਈ ਬਾਲੇ ਦੇ ਮੂੰਹੋਂ ਅਖਵਾ ਕੇ ਦਰਜ ਕੀਤੇ ਹਨ, ਭਾਈ ਮਨੀ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਹੰਸ ਦੇ ਖੀਰ-ਨੀਰ ਨੂੰ ਨਿਆਰੇ ਕਰ ਕੇ ਰੱਖਣ ਵਾਂਗੂ ਆਪਣੀ ਜਨਮ ਸਾਖੀ ਵਿਚ ਇਕ ਪਾਸੇ ਕਰ ਕੇ ਰੱਖ ਦਿਤਾ ਤੇ ਭਾਈ ਗੁਰਦਾਸ ਕ੍ਰਿਤ ਵਾਰਾਂ ਗਜਾਨ ਰਤਨਾਵਲੀ ਦੇ ਅਧਾਰ ਤੇ ਇਕ ਨਵੀਂ ਜਨਮ ਸਾਖੀ ਤਿਆਰ ਕਰ ਕੇ ਗੁਰੂ ਨਾਨਕ ਦਾ ਇਕ ਭਾਵ ਪੂਰਿਤ ਚਿਤ੍ਰ ਤਿਆਰ ਕਰਨ ਦਾ ਜਤਨ ਕੀਤਾ, ਜੋ ਖ਼ਾਸ ਤੌਰ ਤੇ ਸ਼ਲਾਘਾ ਜੋਗ ਹੈ।

ਪੁਰਾਤਨ ਜਨਮ ਸਾਖੀ, ਜਨਮ ਸਾਖੀ ਭਾਈ ਪੈੜਾ ਮੋਖਾ ਆਦਿ ਜਦ ਪਹਿਲਾਂ ਮੌਜੂਦ ਸਨ ਤਾਂ ਫਿਰ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਵੀਂ ਜਨਮ ਸਾਖੀ ਤਿਆਰ ਕਰਨ ਦੀ ਲੋੜ ਕਿਉਂ ਪਈ, ਇਸ ਦਾ ਕਾਰਣ ਇਹੋ ਸੀ ਕਿ ਸੋਢੀ ਮਿਹਰਵਾਨ, ਸੋਢੀ ਹਰਿ ਜੀ ਤੇ ਭਾਈ ਬਿਧੀ ਚੰਦ ਹਿੰਦਾਲੀਏ ਨੇ ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਭਾਈ ਪੈੜਾ ਮੋਖਾ ਦਾ ਸਹਾਰਾ ਲੈ ਕੇ ਕੁਝ ਸਾਖੀਆਂ ਤਾਂ ਉਸੇ ਤਰ੍ਹਾਂ ਰਹਿਣ ਦਿੱਤੀਆਂ ਤੇ ਬਹੁਤ ਸਾਰੀਆਂ ਹੋਰ ਵਿੰਗੀਆਂ-ਟੇਢੀਆ ਸਾਖੀਆਂ ਆਪਣੇ ਕੋਲੋਂ ਘੜ ਕੇ ਦੋ ਜਨਮ ਸਾਖੀਆਂ—ਜਨਮ ਸਾਖੀ (ਸੋਢੀ ਮਿਹਰਵਾਨ) ਤੇ ਜਨਮ ਸਾਖੀ (ਹਿੰਦਾਲੀਆਂ ਵਾਲੀ)–ਅਜਿਹੀਆਂ ਬਣਾ ਦਿੱਤੀਆਂ, ਜਿਨ੍ਹਾਂ ਵਿਚ ਇਸਲਾਮ ਦੀ ਪ੍ਰਧਾਨਤਾ ਤੇ ਗੁਰਮਤ ਦੀ ਹੇਠੀ ਦਿਖਾਉਣ ਦਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ, ਜੋ ਜਗਤ ਸੁਧਾਰਕ ਸਤਿਗੁਰੂ ਸਨ, ਸਾਧਾਰਣ ਆਗੂਆਂ ਵਾਂਗੂ ਆਮ ਪੱਧਰ ਤੇ ਲਿਆਉਣ

ਦਾ ਭਰਪੂਰ ਜਤਨ ਕੀਤਾ ਗਿਆ। ਮਾਤਾ ਮੰਞਿਤ ਅਥਵਾ ਰੰਘੜੀ ਦੀ ਸਾਖੀ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਧਿੰਗਾਣੇ ਸੰਬੰਧਿਤ ਕੀਤੀ ਗਈ, ਇਸੇ ਕਿਸਮ ਦੀ ਇਕ ਭੈੜੀ ਮਿਸਾਲ ਹੈ। ਇਸ ਤੋਂ ਬਿਨਾਂ ਸੋਢੀ ਮਿਹਰਵਾਨ ਨੇ 'ਵਾਰ ਪੀਰਾਂ ਕੀ' ਤੇ 'ਆਦਿ ਕਥਾ ਹਜ਼ਰਤ ਮੁਹੰਮਦ ਸਾਹਿਬ' ਦੀ ਲਿਖ ਕੇ, ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਜੀ ਤੋਂ ਵਿਰੁੱਧ ਮੁਗਲ ਹਕੂਮਤ ਨਾਲ ਪੂਰਾ ਪੂਰਾ ਗੱਠਜੋੜ ਕਰ ਕੇ ਅਤੇ ਦਰਬਾਰ ਸਾਹਿਬ ਸ੍ਰੀ ਅਮ੍ਰਿਤਸਰ ਉਤੇ ਅਜੋਗ ਕਬਜ਼ਾ ਜਮਾ ਕੇ ਅਤੇ ਭਾਈ ਬਿਧੀ ਚੰਦ ਆਦਿ ਨਿਰੰਜਨੀਏ ਸਾਧਾਂ ਨੇ ਅਜਿਹੇ ਕੰਮਾਂ ਵਿਚ ਮੁਗਲਾਂ ਦਾ ਸਾਥ ਦੇ ਕੇ ਗੁਰ-ਗੱਦੀ ਖ਼ਤਮ ਕਰਨ ਤੇ ਆਪਣੀਆਂ ਮਸਨੂਈ ਗੱਦੀਆਂ ਕਾਇਮ ਕਰਨ ਲਈ ਗੁਰੂ-ਘਰ ਦੀ ਖੁਲ੍ਹੀ ਖੁਲ੍ਹੀ ਵਿਰੋਧਤਾ ਸ਼ੁਰੂ ਕਰ ਦਿੱਤੀ ਸੀ, ਇਸੇ ਕਾਰਣ ਸੱਤਵੇਂ ਪਾਤਸ਼ਾਹ ਤੋਂ ਲੈ ਕੇ ਗੁਰੂ ਦਸਮ ਪਾਤਸਾਹ ਤਕ ਮੁਗਲਾਂ ਦੇ ਮੁਕਾਬਲੇ ਤੇ ਗੁਰੂ-ਪੰਥ ਨੂੰ ਬੜੀਆਂ ਔਕੜਾਂ ਦਾ ਸਾਹਮਣਾ ਕਰਨਾ ਪਿਆ।

ਇਸ ਹਾਲਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਗੜਬੜ ਪਾਈ ਜਾਣੀ ਉਸ ਸਮੇਂ ਕੋਈ ਅਣੋਖੀ ਗੱਲ ਨਹੀਂ ਸੀ। ਇਸ਼ੇ ਕਾਰਣ ਇਕ ਵੇਰ ਕੁਝ ਸਿੱਖਾਂ ਨੇ ਇਹੋ ਮੁਸ਼ਕਿਲ ਭਾਈ ਮਨੀ ਸਿੰਘ ਜੀ ਦੇ ਸਾਮ੍ਹਣੇ ਰੱਖੀ ਸੀ ਤੇ ਕਿਹਾ ਸੀ—"ਗੋਸਟ ਜਨਮ ਸਾਖੀ ਪਹਿਲੀ ਪਾਤਹਾਹੀ ਦੀ ਅਰ ਉਸ ਦੇ ਵਿਚ ਛੋਟੇ ਮੇਲ[1] ਵਾਲਿਆਂ ਨੇ ਕਈ ਅਜੁਗਤਾਂ ਅਣਬਣਦੀਆਂ ਪਾਇ ਦਿਤੀਆਂ ਹੈਨ ਜਿਸ ਕੋ ਸੁਣ ਕੇ ਸਿਖ ਦਾ ਸਿਦਕ ਗੁਰੂ ਵਲੋਂ ਘਟ ਜਾਂਦਾ ਹੈ। ਜੈਸੇ ਦੂਧ ਮੈ ਪਾਣੀ ਰਲਾਇ ਦਿਚੇ ਤੇ ਹੰਸ ਉਸ ਨੂੰ ਭਿੰਨ ਭਿੰਨ ਕਰ ਲੈਂਦਾ ਹੈ ਤੈਸੇ ਤੁਸੀਂ ਮਹਾ ਹੰਸ ਹੋ, ਕ੍ਰਿਪਾ ਕਰਕੇ ਗੁਰੂ ਕੇ ਬਚਨ ਤੇ ਮੀਣਿਆਂ ਦੇ ਬਚਨ ਭਿੰਨ ਭਿੰਨ ਕਰ ਦੇਵੋ।" ਤਾਂ ਭਾਈ ਮਨੀ ਸਿੰਘ ਜੀ ਨੇ ਬਚਨ ਕੀਤਾ ਕਿ "ਜਿਸ ਸਮੇਂ ਪੰਜਵੇਂ ਪਾਤਸ਼ਾਹ ਨੇ ਸ੍ਰੀ ਗ੍ਰੰਥ ਸਾਹਿਬ ਜੀ ਦੀ ਮਿਰਜਾਦਾ ਕੀਤੀ ਹੈ ਤਿਸ ਸਮੈਂ ਸਿਖਾਂ ਅਰਦਾਸ ਕੀਤੀ ਜੋ ਗੋਸਟਾਂ ਦੀ ਮਿਰਯਾਦਾ ਕੋਈ ਨਹੀਂ, ਮਤਿ ਪੰਜਾਂ ਮੇਲਾ[2] ਵਾਲੇ ਜਨਮ ਸਾਖੀ ਵਿਚ ਅਜੁਗਤਾਂ ਪਾਇ ਕੇ ਸਿਖਾਂ ਨੂੰ ਭਰਮਾਇ ਦੇਂਦੇ ਹੋਵਨ ਤਾਂ ਭਾਈ ਗੁਰਦਾਸ ਜੀ ਨੂੰ ਬਚਨ ਹੋਇਆ ਕਿ ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ

---

੧ ਪ੍ਰਿਥੀ ਚੰਦ ਦੀ ਸੰਤਾਨ-ਮਿਹਰਵਾਨ, ਹਰਿ ਜੀ ਆਦਿ ਮੀਣੇ ਜਾਂ ਛੋਟੇ ਮੇਲ ਵਾਲੇ ਸੋਢੀ ਕਹੇ ਜਾਂਦੇ ਹਨ। ੨ ਪੰਜ ਮੇਲ ਵਾਲੇ ਇਹ ਹਨ-ਮੀਣੇ (ਸੋਢੀ), ਮਸੰਦ, ਧੀਰ ਮੱਲੀਏ (ਸੋਢੀ), ਰਾਮ ਰਾਈਏ ਅਤੇ ਸਿਰ ਗੁੰਮ ਅਥਵਾ ਮੋਨੇ।

ਜੋ ਗੁਰੂ ਦੇ ਸਿਖ ਉਸ ਵਾਰ ਦੇ ਅਨੁਸਾਰ ਹੀ ਸਾਖੀਆਂ ਨੂੰ ਸੁਣਨ-ਪੜ੍ਹਨਗੇ । ਤਾਂਹੀ ਤੇ ਭਾਈ ਗੁਰਦਾਸ ਜੀ ਦੀ ਜੋ ਵਾਰ ਹੈ ਗਿਆਨ ਰਤਨਾਵਲੀ[1] ਸੋਈ ਜਨਮ ਸਾਖੀ ਹੈ[2] ।" ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਇਸੇ ਪਹਿਲੀ ਵਾਰ (ਭਾਈ ਗੁਰਦਾਸ) ਦੀ ਇਕ ਪ੍ਰਕਾਰ ਦੀ ਭਾਵ ਪੂਰਿਤ ਟੀਕਾ ਹੈ ।

ਛੋਟੇ ਮੇਲ ਵਾਲੇ ਸੋਢੀ ਮਿਹਰਵਾਨ ਜਾਂ ਉਸ ਦੀ ਸੰਪ੍ਰਦਾਇ ਦਾ ਜਨਮ ਸਾਖੀ ਭਾਈ ਪੈੜਾ ਮੋਖਾ ਜਾਂ ਹੋਰ ਜਿਨ੍ਹਾਂ ਜਨਮ ਸਾਖੀਆਂ ਉਤੇ ਥੋੜਾ-ਬਾਹਲਾ ਹੱਥ ਫਿਰਿਆ ਹੈ, ਉਨ੍ਹਾਂ ਵਿਚ ਨਿਸ਼ਾਨੀ ਵਜੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਤੇ ਕੁਝ ਅਜਿਹੀ ਵਾਧੂ ਬਾਣੀ ਵੀ ਦਰਜ ਹੈ ਜੋ ਗੁਰੂ ਸਾਹਿਬ ਜੀ ਦੀ ਆਪਣੀ ਰਚਨਾ ਨਹੀਂ ਹੈ, ਜਿਵੇਂ ਕਿ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਦੇ ਅੰਤਲੇ ਦੋ ਸ਼ਲੋਕ ਹਨ :—

ਨਾਨਕ ਪੰਥੀ ਸੇ ਤਰੇ ਜੋ ਆਏ ਪੰਥੇ ਮਾਹਿ ।
ਆਪੁ ਮਿਟਾਇ ਸੇਵਾ ਕਰਿਹਿ, ਨਾ ਚਲਹਿ ਦੂਜੇ ਰਾਹਿ ।
ਗੁਰੂ ਬਿਨੁ ਅਵਰੁ ਨ ਸੁਝਈ, ਜਮ ਕੇ ਪੰਥ ਨ ਪਾਇ ।
ਤਿਨਿ ਕੀ ਮਹਿਮਾ ਕਿਆ ਗਣੀ, ਕਿਉ ਉਸਤਿਤਿ ਕਹੋ ਸੁਨਾਇ ।
ਗੁਰ ਭਾਣੇ ਹਰਿ ਭਾਇਆ, ਹਰਿ ਕੇ ਸੰਗਿ ਸਮਾਇ ।
'ਨਾਨਕ ਦਾਸੁ' ਕੀ ਬੇਨਤੀ, ਤਿਨਿ ਕੇ ਸੰਗਿ ਮਿਲਾਇ ॥ ੧ ॥
ਕਿਆ ਹਉ ਪਾਪੀ ਅਧਮ ਕੀਟੁ, ਤੇਰੇ ਗੁਨ ਕਹੋ ਸੁਨਾਇ ।
ਕਹਿਤਾ ਬਕਤਾ ਆਪ ਹੈ, ਆਪੇ ਹੀ ਜਸੁ ਗਾਇ ।
ਗਾਵੈ ਪੜੈ ਸੁਣੈ ਲਿਖੈ ਚਿਤੁ ਲਾਇ ਕੈ, ਤਿਸੁ ਹਰਿ ਲਏ ਮਿਲਾਇ ।
ਹਉ ਢਾਢੀ ਦਰਿ ਮੰਗਿਤਾ, ਦੀਜੈ ਦਾਨੁ ਰਜਾਇ ।
ਨਾਮੁ ਦਾਨੁ ਇਸਨਾਨੁ ਦੇਹਿ, ਰਜੇ ਤ੍ਰਿਪਤਿ ਅਘਾਇ ।
ਢਾਢੀ ਜਪ ਸੁਖ ਪਾਇਆ, ਚਰਨਿ ਕਮਲ ਲਿਉ ਲਾਇ ।
'ਨਾਨਕ ਦਾਸ' ਕੀ ਬੇਨਤੀ, ਮੁਹਿ ਰਾਖ ਲੇਹੁ ਸਰਨਾਹਿ ॥ ੨ ॥

ਇਹ ਦੋਵੇਂ ਸ਼ਲੋਕ ਅੰਤ ਵਿਚ 'ਨਾਨਕ ਦਾਸ' ਕਵਿ-ਛਾਪ ਹੋਣ ਦੇ ਬਾਵਜੂਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕ੍ਰਿਤ ਨਹੀਂ ਹਨ, ਸਗੋਂ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਕ੍ਰਿਤ ਸੋਢੀ ਮਿਹਰਵਾਨ) ਦੀ ਹਰੇਕ ਸਾਖੀ ਦੇ ਅੰਤ ਟਿੱਪਣੀ ਵਜੋਂ ਦਿੱਤੇ

---

੧ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਸਹੀ ਨਾਮ 'ਵਾਰਾਂ ਗਿਆਨ ਰਤਨਾਵਲੀ' ਹੈ ।
੨ ਦੇਖੋ, ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਮਨੀ ਸਿੰਘ), ਛਾਪਾ ਪੱਥਰ ਬੰਬਈ, ਸੰਮਤ ਨਾਨਕ ਸ਼ਾਹੀ ੪੨੩, ਸਫ਼ਾ ੧ ।

ਸ਼ਬਦ– ਸਲੋਕਾਂ ਨਾਲ ਸ਼ਬਦ-ਜੋੜ, ਲਿਖਣ-ਢੰਗ ਤੇ ਵਿਚਾਰ-ਪ੍ਰਣਾਲੀ ਦੇ ਅਨੁਸਾਰ ਹੂਬਹੂ ਮੇਲ ਖਾਂਦੇ ਹੋਣ ਕਰ ਕੇ ਸੋਢੀ ਮਿਹਰਵਾਨ ਦੀ ਕ੍ਰਿਤ ਹੀ ਸਾਬਤ ਹੁੰਦੇ ਹਨ। ਭਾਈ ਮਨੀ ਸਿੰਘ ਜੀ ਨੇ ਆਪਣੀ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਕਿਸੇ ਸਾਖੀ ਦੇ ਆਦਿ ਜਾਂ ਅੰਤ ਅਜਿਹਾ ਕੋਈ ਮਸਨੂਈ ਸ਼ਬਦ ਅਥਵਾ ਸ਼ਲੋਕ ਨਹੀਂ ਦਿੱਤਾ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਪਣੀ ਕ੍ਰਿਤ ਨਾ ਹੋਵੇ। ਹੋਰ ਜਨਮ ਸਾਖੀਆਂ ਦੇ ਮੁਕਾਬਲੇ ਤੇ ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਦੀ ਇਹੋ ਵੱਡੀ ਵਿਸ਼ੇਸ਼ਤਾ ਹੈ।

### ਜਨਮ ਸਾਖੀਆਂ ਦੀ ਸ਼੍ਰੇਣੀ-ਵੰਡ—

ਪੁਰਾਤਨ ਜਨਮ ਸਾਖੀ ਤੇ ਜਨਮ ਸਾਖੀ ਭਾਈ ਪੈੜਾ ਮੋਖਾ ਆਦਿ ਦੇ ਅਨੁਸਾਰ ਇਸ ਸਮੇਂ ਦੋ ਕਿਸਮ ਦੀਆਂ ਜਨਮ ਸਾਖੀਆਂ ਪੰਜਾਬੀ-ਸਾਹਿੱਤ ਵਿਚ ਮਿਲਦੀਆਂ ਹਨ। ਪਹਿਲੀ ਕਿਸਮ ਦੀਆਂ ਜਨਮ ਸਾਖੀਆਂ ਵਿਚੋਂ ਜਨਮ ਸਾਖੀ ਭਾਈ ਮਨੀ ਸਿੰਘ, ਗੁਰੁ ਨਾਨਕ ਬੰਸ ਪ੍ਰਕਾਸ਼ (ਬੇਦੀ ਬੰਸ ਪ੍ਰਕਾਸ਼), ਗੁਰੂ ਮਹਿਮਾ ਪ੍ਰਕਾਸ਼ (ਸਰੂਪ ਦਾਸ) ਆਦਿ ਹਨ ਤੇ ਦੂਜੀ ਕਿਸਮ ਦੀਆਂ ਜਨਮ ਸਾਖੀਆਂ ਵਿਚੋਂ ਜੀਵਨ-ਕਥਾ ਗੁਰੂ ਨਾਨਕ (ਸੰਤ ਦਾਸ, ਛਿੱਬਰ), ਗੁਰੂ ਨਾਨਕ ਸ਼ਸ਼ਿਕ ਜਨਮ ਸਾਖੀ (ਬਾਬਾ ਜੈਮਲ ਸਿੰਘ, ਬੇਦੀ), ਸ੍ਰੀ ਗੁਰੁ ਨਾਨਕ ਸੂਰਯੋਦਯ (ਗਣੇਸ਼ਾ ਸਿੰਘ,ਬੇਦੀ), ਸ੍ਰੀ ਗੁਰੂ ਨਾਨਕ ਚੰਦ੍ਰ ਚੰਦ੍ਰਿਕਾ (ਪੰਡਿਤ ਰਤਨ ਹਰਿ), ਸ੍ਰੀ ਗੁਰੁ ਨਾਨਕ ਪ੍ਰਕਾਸ਼ (ਭਾਈ ਸੰਤੋਖ ਸਿੰਘ), ਸ੍ਰੀ ਗੁਰੁ ਨਾਨਕ ਦਿਗ ਵਿਜਯ (ਸ੍ਰੀ ਸੰਤ ਰੇਣ) ਆਦਿ ਹਨ। ਪਹਿਲੀ ਕਿਸਮ ਦੀਆਂ ਜਨਮ ਸਾਖੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਵਿਸਾਖ ਸੁਦੀ ੩, ਸੰਮਤ ੧੫੨੬ ਬਿਕ੍ਰਮੀ ਦਾ ਲਿਖਿਆ ਹੈ ਤੇ ਦੂਜੀ ਕਿਸਮ ਦੀਆਂ ਜਨਮ ਸਾਖੀਆਂ ਵਿਚ ਗੁਰੂ ਨਾਨਕ-ਜਨਮ ਇਸ ਤੋਂ ਛੇ ਮਹੀਨੇ ਪਿਛੋਂ ਕੱਤਕ ਸੁਦੀ ੧੫, ਸੰਮਤ ੧੫੨੬ ਬਿਕ੍ਰਮੀ ਦਾ। ਇਸੇ ਤਰ੍ਹਾਂ ਪਰਸਪਰ ਹੋਰ ਵੀ ਅਨੇਕਾਂ ਜ਼ਮੀਨ-ਆਸਮਾਨ ਦੇ ਫ਼ਰਕ ਵੱਖੋ ਵੱਖ ਕਥਾ-ਪ੍ਰਸੰਗਾਂ ਸੰਬੰਧੀ ਇਨ੍ਹਾਂ ਜਨਮ ਸਾਖੀਆਂ ਵਿਚ ਪਾਏ ਜਾਂਦੇ ਹਨ। ਇਹ ਇਤਨੇ ਫਰਕ ਤਿਥਾਂ, ਤਾਰੀਖ਼ਾਂ, ਮਹੀਨੇ, ਸੰਨ-ਸੰਮਤਾਂ ਤੇ ਕਥਾ-ਪ੍ਰਸੰਗਾਂ ਦੇ ਕਿਉਂ ਪੈ ਗਏ, ਇਸ ਦਾ ਸਾਫ਼ ਤੇ ਸਪੱਸ਼ਟ ਉੱਤਰ ਇਹੋ ਹੈ ਕਿ ਸ਼ੁਰੂ ਤੋਂ ਸਾਡੇ ਲੇਖਕਾਂ ਦੀ ਮਨੋਭਾਵਨਾ ਉਤਨੀ ਇਤਿਹਾਸ ਮੁਖੀ ਨਹੀਂ ਰਹੀ, ਜਿਤਨੀ ਆਪਣੇ ਕਥਾ-ਪ੍ਰਸੰਗਾਂ ਨੂੰ ਵਿਸ਼ੇਸ਼ ਰੋਚਕ ਜਾਂ ਭਾਵਕ ਬਣਾਉਣ ਲਈ ਕਥਾ-ਮੁਖੀ ਜਾਂ ਪੁਰਾਣ-ਮੁਖੀ ਹੋ ਕੇ ਚਲਦੀ ਰਹੀ ਹੈ। ਪ੍ਰਾਗ-ਇਤਿਹਾਸਿਕ ਜਾਂ ਪੁਰਾਤਨ ਸਮੇਂ ਵਿਚ ਪੁਰਾਣ ਤੇ ਇਤਿਹਾਸ ਵੱਖੋ ਵੱਖ ਨਹੀਂ ਸਨ, ਸਗੋਂ ਦੋਵੇਂ ਇੱਕੋ ਰੂਪ ਮੰਨੇ ਜਾਂਦੇ ਸਨ, ਤੇ ਕਿਸੇ ਵੀ ਘਟਨਾ ਬਾਰੇ ਸੰਨ-ਸੰਮਤ ਤੇ ਤਿਥਾਂ-

ਤਾਰੀਖ਼ਾਂ ਦੇਣ ਦਾ ਉਸ ਸਮੇਂ ਉੱਕਾ ਹੀ ਰਿਵਾਜ ਨਹੀਂ ਸੀ, ਪਰ ਪਿੱਛੋਂ ਯੂਨਾਨੀਆਂ, ਮੁਸਲਮਾਨਾਂ, ਅਗ੍ਰੇਜ਼ਾਂ ਆਦਿ ਦੀ ਰੀਸੋ ਰੀਸ ਜਦ ਇਥੋਂ ਦੇ ਕ੍ਰਮ-ਬੱਧ ਇਤਿਹਾਸ ਲਿਖੇ ਜਾਣ ਲੱਗ ਪਏ ਤਾਂ ਹਰੇਕ ਘਟਨਾ ਦੇ ਨਾਲ ਇਹ ਤਿੱਥਾਂ-ਤਾਰੀਖ਼ਾਂ ਦੇਣ ਦਾ ਰਿਵਾਜ ਵੀ ਚੱਲ ਪਿਆ। ਇਸੇ ਕਾਰਣ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਚ, ਚਾਹੇ ਉਹ ਪੁਰਾਤਨ ਜਨਮ ਸਾਖੀ ਹੈ ਜਾਂ ਭਾਈ ਪੈੜੇ ਮੋਖੇ ਵਾਲੀ, ਸਾਨੂੰ ਇਤਿਹਾਸ ਤੇ ਮਿਥਿਹਾਸ ਦੇ ਇਹ ਦੋਵੇਂ ਰੂਪ ਇਕਸਾਰ ਰਲ-ਮਿਲ ਕੇ ਚਲਦੇ ਦਿਖਾਈ ਦਿੰਦੇ ਹਨ, ਜਿਵੇਂ ਕਿ ਗੁਰੂ ਨਾਨਕ ਦਾ ਜਨਮ ਸੰਮਤ ੧੫੨੬ ਵਿਚ ਵਿਸਾਖ ਜਾਂ ਕਤਕ ਦੇ ਮਹੀਨੇ ਹੋਣਾ ਇਤਿਹਾਸ ਹੈ ਤੇ ਤੇਤੀਸ ਕਰੋੜੀ ਦੇਵਤਿਆਂ, ਸਿੱਧਾਂ, ਜਤੀਆਂ, ਨਾਥਾਂ, ਜੋਗਨੀਆਂ ਆਦਿ ਦਾ ਨਮਸਕਾਰ ਕਰਨਾ, ਗੁਰੂ ਨਾਨਕ ਦਾ ਸੁਮੇਰ ਪਰਬਤ ਲੰਘ ਕੇ ਸੱਚਖੰਡ ਜਾਣਾ ਤੇ ਉਡਾਰੀਆਂ ਲਾ ਕੇ ਚਾਰੇ ਉਦਾਸੀਆਂ ਕਰਨਾ ਆਦਿ ਮਿਥਿਹਾਸ। ਪੁਰਾਤਨ ਜਨਮ ਸਾਖੀ ਵਿਚ ਇਤਿਹਾਸ ਦੀ ਛੁਹ ਵਧੇਰੇ ਹੈ ਤੇ ਜਨਮ ਸਾਖੀ ਭਾਈ ਪੈੜਾ ਮੋਖਾ ਵਿਚ ਕਾਫ਼ੀ ਘੱਟ, ਇਸ ਲਈ ਸਾਡੇ ਸਾਹਿੱਤ ਵਿਚ ਖੋਜੀਆਂ ਦੀ ਨਿਗਾਹ ਵਿਚ ਪੁਰਾਤਨ ਜਨਮ ਸਾਖੀ ਗੁਰੂ ਨਾਨਕ ਦਾ ਜੀਵਨ-ਇਤਿਹਾਸ ਹੋਣ ਕਰ ਕੇ ਇਕ ਖ਼ਾਸ ਅਹਿਮੀਅਤ ਰਖਦੀ ਹੈ।

## ਸਾਖੀਆਂ ਦੀ ਮਿਲਾਵਟ ਬਾਰੇ ਇਕ ਅਸਲੀਅਤ—

ਪੁਰਾਤਨ ਜਨਮ ਸਾਖੀ ਤੇ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਦਾ ਆਪਸ ਦਾ ਫ਼ਰਕ ਇਕ ਦੂਜੀ ਦੀ ਉਪਜ-ਨਿਪਜ ਹੋਣ ਕਰ ਕੇ ਪਹਿਲੇ ਪਹਿਲ ਬੜਾ ਘੱਟ ਸੀ, ਜਿਵੇਂ ਭਾਈ ਪੈੜੇ ਮੋਖੇ ਦੀ ਜਨਮ ਸਾਖੀ ਦੇ ਅਨੁਸਾਰ ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਦਿੱਤੇ ਗੁਰੂ ਨਾਨਕ ਦੇ ਕਥਾ-ਪ੍ਰਸੰਗਾਂ ਤੋਂ ਪਤਾ ਲਗਦਾ ਹੈ ਕਿ ਉਸ ਸਮੇਂ ਗੁਰੂ ਜੀ ਦਾ ਜਨਮ-ਦਿਨ 'ਵਿਸੋਆ' (ਵਿਸਾਖ) ਦਾ ਹੀ ਮੰਨਿਆ ਜਾਂਦਾ ਸੀ ਤੇ ਜਨਮ ਸਾਖੀ ਵਿਚ ਗੁਰੂ ਜੀ ਦੀ ਦੇਸ-ਵਿਦੇਸ ਦੀ ਯਾਤ੍ਰਾ ਦੇ ਵੇਰਵੇ ਬਾਕਾਇਦਾ ਦਿੱਤੇ ਹੋਏ ਸਨ, ਤੇ ਪਿੱਛੋਂ ਪ੍ਰਚਲਿਤ ਹੋਈ ਚਾਰ ਜਾਂ ਪੰਜ ਉਦਾਸੀਆਂ ਦੀ ਭਾਗ-ਵੰਡ ਉਸ ਸਮੇਂ ਕਿਤੇ ਨਹੀਂ ਸੀ। ਫੇਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਉਨ੍ਹਾਂ ਦੇ ਸਕੇ ਭਤੀਜੇ ਸੋਢੀ ਮਿਹਰਵਾਨ ਨੇ, ਜੋ ਵੱਡੇ ਭਾਈ ਪ੍ਰਿਥੀ ਚੰਦ ਦਾ ਪੁਤ੍ਰ ਸੀ, ਜਦ ਗੋਸ਼ਟਾਂ ਦੇ ਰੂਪ ਵਿਚ ਆਪਣੀ ਜਨਮ ਸਾਖੀ ਲਿਖਣ ਤੇ ਪੁਰਾਤਨ ਜਨਮ ਸਾਖੀ ਦੇ ਮਨ-ਮੰਨੇ ਤਰੀਕੇ ਨਾਲ ਉਤਾਰੇ ਕਰਨ ਦਾ ਰਿਵਾਜ ਤੋਰਿਆ ਤਾਂ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਦੀ, ਜੋ ਇਸ ਤੋਂ ਕੁਝ ਚਿਰ

ਤਿਆਰ ਹੋਣ ਤੇ ਵਧੇਰੇ ਰਿਵਾਜ ਪਾ ਚੁਕੀ ਸੀ, ਧੀਰੇ ਧੀਰੇ ਬਦਲੀ ਜਾਣ ਲੱਗ ਪਈ। ਇਸ ਅਦਲਾ ਬਦਲੀ ਵਿਚ ਬਹੁਤ ਕੁਝ ਹਿੱਸਾ ਤਾਂ ਸੋਢੀ ਮਿਹਰਵਾਨ ਤੇ ਉਸ ਦੀ ਸੰਪ੍ਰਦਾਇ ਦੇ ਲਿਖਾਰੀਆਂ ਨੇ ਪਾਇਆ, ਜਿਵੇਂ ਕਿ 'ਨਾਨਕ ਜਨ' ਜਾਂ 'ਨਾਨਕ ਦਾਸ' ਛਾਪ ਵਾਲੇ ਕੱਚੀ ਬਾਣੀ ਦੇ ਬਹੁਤ ਸਾਰੇ ਪ੍ਰਮਾਣ ਇਨ੍ਹਾਂ ਜਨਮ ਸਾਖੀਆਂ ਵਿਚੋਂ ਹੀ ਮਿਲਦੇ ਹਨ ਤੇ ਬਾਕੀ ਕਮੀ ਸੰਮਤ ੧੭੦੫ ਬਿ: ਦੇ ਨੇੜੇ ਤੇੜੇ ਬਾਬਾ ਹੰਦਾਲ ਦੇ ਗੱਦੀ-ਨਸ਼ੀਨ ਤੇ ਨਿਰੰਜਨੀ ਸੰਪ੍ਰਦਾਇ ਦੇ ਮੋਢੀ ਭਾਈ ਬਿਧੀ ਚੰਦ ਜੰਡਿਆਲੇ ਵਾਲੇ ਨੇ ਕੁਝ ਹੋਰ ਨਵੇਂ ਵਾਧੇ ਕਰ ਕੇ ਤੇ ਬਾਬਾ ਹੰਦਾਲ ਨੂੰ ਗੁਰੂ ਨਾਨਕ ਦਾ ਹਮ-ਪੱਲਾ ਦੱਸ ਕੇ ਪੂਰੀ ਕਰ ਦਿੱਤੀ।

ਸੋਢੀ ਮਿਹਰਵਾਨ, ਸੋਢੀ ਹਰਿ ਜੀ ਤੇ ਬਿਧੀ ਚੰਦ ਹੰਦਾਲੀਆ, ਇਹ ਤਿੰਨੇ ਮੁਗ਼ਲ ਹਕੂਮਤ ਦੇ ਪਿੱਠੂ, ਗੁਰੂ ਘਰ ਦੇ ਪੱਕੇ ਵਿਰੋਧੀ ਤੇ ਮੁਸਲਮਾਨ ਪੀਰਾਂ-ਫ਼ਕੀਰਾਂ ਤੇ ਪੈਗ਼ੰਬਰਾਂ ਦੀ ਉਪਮਾ ਕਰਨ ਵਾਲੇ ਇਕ ਪ੍ਰਕਾਰ ਦੇ ਬੰਦੀਜਨ (ਕਵੀ) ਸਨ, ਜਿਵੇਂ ਕਿ ਸੋਢੀ ਮਿਹਰਵਾਨ ਕ੍ਰਿਤ 'ਵਾਰ ਪੀਰਾਂ ਕੀ' ਵਿਚੋਂ ਹੀ ਪੱਕੇ ਪ੍ਰਮਾਣ ਮਿਲਦੇ ਹਨ। ਇਸੇ ਤਰ੍ਹਾਂ ਬਿਧੀ ਚੰਦ ਹੰਦਾਲੀਏ ਨੇ ਵੀ ਆਪਣੇ ਘਰ ਇਕ ਮੁਸਲਮਾਨ ਪੇਸ਼ਾਵਰ ਔਰਤ ਰੱਖੀ ਹੋਈ ਸੀ। ਤਾਰੀਖ਼ਿ ਹਿੰਦੁਸਤਾਨ ਦੇ ਕਥਨ ਮੁਜਬ, ਜਿਵੇਂ ਕਿ ਉਸ ਸਮੇਂ ਦੀਆਂ ਫ਼ਾਰਸੀ ਕਿਤਾਬਾਂ ਵਿਚੋਂ ਆਮ ਹਵਾਲੇ ਮਿਲਦੇ ਹਨ, ਮੁਗ਼ਲ ਬਾਦਸ਼ਾਹ ਸ਼ਾਹ ਜਹਾਂ ਦੇ ਰਾਜ ਦੇ ਵਿਚਕਾਰਲੇ ਸਮੇਂ ਤਕ ਹਿੰਦੂ-ਮੁਸਲਮਾਨ ਪਰਸਪਰ ਰੋਟੀ-ਬੇਟੀ ਦੀ ਪੂਰੀ ਪੂਰੀ ਸਾਂਝ ਰਖਦੇ ਸਨ, ਜਿਸ ਕਰਕੇ ਮੁਸਲਮਾਨ ਲੜਕੀਆਂ ਮਾਤਾ-ਪਿਤਾ ਦੀ ਰਜ਼ਾਮੰਦੀ ਨਾਲ ਹਿੰਦੂਆਂ ਨੂੰ ਵਿਆਹੀਆਂ ਜਾਂਦੀਆਂ ਸਨ ਤੇ ਹਿੰਦੂ ਲੜਕੀਆਂ ਮੁਸਲਮਾਨਾਂ ਨੂੰ, ਪਰ ਪਿੱਛੋਂ ਮੁਲਾਣਿਆਂ ਦੀ ਚੁੱਕ ਵਿਚ ਆ ਕੇ ਪਹਿਲਾਂ ਬਾਦਸ਼ਾਹ ਜਹਾਂਗੀਰ ਤੇ ਫੇਰ ਸ਼ਾਹ ਜਹਾਂ ਨੇ ਇਹ ਰਸਮ ਹੁਕਮਨ ਬੰਦ ਕਰ ਦਿੱਤੀ। ਬਿਧੀ ਚੰਦ ਹੰਦਾਲੀਏ ਨੇ ਆਪਣੇ ਘਰ ਇਕ ਪੇਸ਼ਾਵਰ ਮੁਸਲਿਮ ਔਰਤ ਰੱਖ ਕੇ ਇਸ ਕੰਮ ਵਿਚ ਪਹਿਲਾਂ ਹੀ ਪਹਿਲ ਕਰ ਦਿੱਤੀ ਸੀ ਤੇ ਕਿਸੇ ਹੀਲੇ ਮੁਸਲਮਾਨਾਂ ਨਾਲ ਸਾਂਝ ਵੀ ਪਾ ਲਈ ਸੀ, ਇਸ ਲਈ ਮੁਗ਼ਲ ਹਕੂਮਤ ਉਸ ਨੂੰ ਇਸ ਬਾਰੇ ਦੋਸ਼ੀ ਕਰਾਰ ਨਾ ਦੇ ਸਕੀ। ਇਸੇ ਗੱਲ ਦੀ ਪ੍ਰੋੜ੍ਹਤਾ ਲਈ ਇਸ ਸਮੇਂ ਸੋਢੀ ਮਿਹਰਵਾਨ ਦੇ ਪੁਤ੍ਰ ਹਰਿ ਜੀ ਤੇ ਬਿਧੀ ਚੰਦ ਹੰਦਾਲੀਏ ਨੇ ਇਕ ਚਾਲ ਚੱਲੀ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਇਸ ਰਸਮ ਦਾ ਪੈਰੋਕਾਰ ਸਾਬਤ ਕਰ ਲਈ ਗੁਰੂ ਸਾਹਿਬ ਦੀ ਜਨਮ ਸਾਖੀ ਵਿਚ ਮਾਤਾ ਮੰਝੋਤ (ਬੀਬੀ ਖ਼ਾਨਮ) ਦੀ ਸਾਖੀ, ਜੋ ਬਿਲਕੁਲ ਇਕ ਬਣਾਉਟੀ ਸਾਖੀ ਹੈ, ਲਿਖ ਕੇ ਸ਼ਾਮਲ ਕਰ ਦਿੱਤੀ ਤੇ ਸਾਬਤ ਕਰਨ ਦਾ ਜਤਨ ਕੀਤਾ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਵੀ

ਹਿੰਦੂ-ਮੁਸਲਿਮ ਏਕਤਾ ਲਈ ਇਕ ਅਜਿਹੀ ਸ਼ਾਦੀ ਕੀਤੀ ਸੀ, ਪਰ ਇਸ ਦੇ ਨਾਲ ਹੀ ਗੁਰੂ ਨਾਨਕ ਦੀ ਜਨਮ ਸਾਖੀ (ਪੈੜਾ ਮੋਖਾ) ਵਿਚ ਇਕ ਥਾਵੇਂ ਸ਼ੇਖ ਮਾਲੋ ਦੇ ਮੂੰਹੋਂ ਗੁਰੂ ਸਾਹਿਬ ਨੂੰ ਗੁੱਸੇ ਨਾਲ ਅਖਵਾ ਦਿੱਤਾ ਕਿ ਕੀ ਇਕ ਮੁਸਲਮਾਨ ਲੜਕੀ ਆਪਣੇ ਘਰ ਰਖਦਿਆਂ "ਤੈਨੂੰ ਸਰਾ ਪਾਤਸਾਹੁ ਕਾਜੀ ਨਾਹੀ ਸਝਦਾ, ਸਚ ਕਹੁ ?"[੧] ਇਸ ਇਕੋ ਪ੍ਰਮਾਣ ਤੋਂ ਸਾਫ਼ ਪਤਾ ਲਗਦਾ ਹੈ ਕਿ ਇਹ ਸਾਖੀ ਬਾਦਸ਼ਾਹ ਸ਼ਾਹ ਜਹਾਂ ਦੇ ਪਿਛਲੇ ਸਮੇਂ ਦੀ ਘਾੜਤ ਹੈ ਜਦੋਂ ਹਿੰਦੂਆਂ ਨੂੰ ਮੁਸਲਮਾਨ ਲੜਕੀਆਂ ਵਿਆਹੁਣ ਦੀ ਕਾਨੂੰਨਨ ਮਨਾਹੀ ਹੋ ਚੁਕੀ ਸੀ ਤੇ ਇਸ ਬਾਰੇ ਕਾਜ਼ੀਆਂ (ਜੱਜਾਂ) ਵਲੋਂ ਸ਼ਾਹੀ ਹੁਕਮ ਦੇ ਮੁਤਾਬਿਕ ਸਜ਼ਾਵਾਂ ਦਿੱਤੀਆਂ ਜਾਣ ਲੱਗ ਪਈਆਂ ਸਨ ।

ਰੰਘੜੀ ਵਾਲੀ ਕਲਪਿਤ ਸਾਖੀ ਸੋਢੀ ਮਿਹਰਵਾਨ ਦੇ ਪੁਤ੍ਰ ਸੋਢੀ ਹਰਿ ਜੀ ਦੀ ਘਾੜਤ ਹੈ ਜਾਂ ਭਾਈ ਬਿਧੀ ਚੰਦ ਹਿੰਦਾਲੀਏ ਦੀ, ਇਸ ਬਾਰੇ ਜ਼ਰਾ ਗਹਿਰਾਈ ਨਾਲ ਵਿਚਾਰ ਕਰਨ ਦੀ ਲੋੜ ਹੈ । ਇਹ ਸਾਖੀ ਤੇ ਅਜਿਹੀਆਂ ਹੋਰ ਇਤਰਾਜ਼ ਜੋਗ ਸਾਖੀਆਂ, ਜੋ ਮੀਣਿਆਂ ਤੇ ਹਿੰਦਾਲੀਆਂ ਵਲੋਂ ਗੁਰੂ ਘਰ ਨੂੰ ਇਕ ਕਰਾਰੀ ਸੱਟ ਮਾਰਨ ਲਈ ਕਿਸੇ ਗੁਪਤ ਪ੍ਰੇਰਣਾ ਦੇ ਅਧੀਨ ਘੜੀਆਂ ਗਈਆਂ ਸਨ, ਸ੍ਰੀ ਦਸ਼ਮੇਸ਼ ਜੀ ਦੇ ਦਰਬਾਰੀ ਵਿਦ੍ਵਾਨ ਭਾਈ ਮਨੀ ਸਿੰਘ ਜੀ ਨੇ ਨਹੀਂ ਅਪਣਾਈਆਂ, ਜਿਸ ਕਰ ਕੇ ਉਨ੍ਹਾਂ ਦੀ ਬਣਾਈ ਹੋਈ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਜੋ ਭਾਈ ਗੁਰਦਾਸ ਦੀ ਪਹਿਲੀ ਵਾਰ ਉੱਤੇ ਆਧਾਰਿਤ ਹੈ, ਇਸ ਨੁਕਸ ਤੋਂ ਮੁਕੰਮਲ ਤੌਰ ਤੇ ਪਾਕ ਤੇ ਬਰੀ ਹੈ ।

ਸੋਢੀ ਮਿਹਰਵਾਨ ਦੀ ਜਨਮ ਸਾਖੀ ਗੁਰੂ ਨਾਨਕ ਗੋਸ਼ਟਾਂ ਜਾਂ ਪਰਮਾਰਥਾਂ (ਵੱਖੋ ਵੱਖ ਬਾਣੀਆਂ ਦੇ ਟੀਕਿਆਂ) ਦਾ ਇਕ ਅੱਛਾ ਖ਼ਾਸਾ ਸੰਗ੍ਰਹ ਹੋਣ ਕਰ ਕੇ, ਉਸ ਵਿਚ ਕੁਲ ਸਾਖੀਆਂ ਦੀ ਗਿਣਤੀ ੫੭੫ ਤਕ ਅੱਪੜ ਗਈ ਹੈ ਤੇ ਭਾਈ ਮਨੀ ਸਿੰਘ ਕ੍ਰਿਤ ਜਨਮ ਸਾਖੀ ਗੁਰੂ ਨਾਨਕ, ਜੋ ਭਾਈ ਗੁਰਦਾਸ ਦੀ ਪਹਿਲੀ ਵਾਰ ਦੇ ਆਧਾਰ ਤੇ ਸ਼ਾਖੀਆਂ ਦੀ ਖੋਜ ਨੂੰ ਮੁੱਖ ਰੱਖ ਕੇ ਤਿਆਰ ਕੀਤੀ ਗਈ ਹੈ, ਕੁੱਲ ਸਾਖੀਆਂ ਦੀ ਗਿਣਤੀ ੨੨੧ ਦਸਦੀ ਹੈ ਤੇ ਇਸ ਤੋਂ ਨਕਲੀ ਅਤੇ ਅਸਲੀ ਜਨਮ ਸਾਖੀ ਦੇ ਨਿਕਾਸ ਤੇ ਵਿਕਾਸ ਦਾ ਸਾਫ ਪਤਾ ਲਗਦਾ ਹੈ ।

### ਸਾਹਿੱਤਕ ਪੱਖ : ਬੋਲੀ—

ਇਹ ਤਾਂ ਹੋਈ ਪੁਰਾਤਨ ਜਨਮ ਸਾਖੀ, ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ) ਆਦਿ ਬਾਰੇ ਮੁੱਢਲੀ ਵਾਕਿਫ਼ੀਅਤ, ਹੁਣ ਅੱਗੇ ਲਓ ਇਸ ਦਾ ਦੂਜਾ

---

੧ ਜਨਮ ਸਾਖੀ ਸ਼੍ਰੀ ਗੁਰੂ ਨਾਨਕ ਦੇਵ ਜੀ (ਭਾਈ ਪੈੜਾ ਮੋਖਾ), ਹੱਥ ਲਿਖਿਤ, ਪਤ੍ਰਾ ੩੨੩ ।

ਸਾਹਿੱਤਕ ਪੱਖ, ਜੋ ਬੋਲੀ ਨਾਲ ਖ਼ਾਸ ਤੌਰ ਤੇ ਸੰਬੰਧ ਰਖਦਾ ਹੈ। ਪੁਰਾਤਨ ਜਨਮ ਸਾਖੀ, ਜੋ ਸਭ ਤੋਂ ਪਹਿਲੀ ਜਨਮ ਸਾਖੀ ਮੰਨੀ ਜਾਂਦੀ ਹੈ, ਆਦਿ ਕਾਲ ਵਿਚ ਪੰਜਾਬੀ ਗੱਦ ਦਾ ਕੋਈ ਨਿਸਚਿਤ ਲਿਖਣ-ਢੰਗ ਨਾ ਹੋਣ ਕਰ ਕੇ, ਸਾਡੇ ਸਾਮ੍ਹਣੇ ਕਈ ਬੋਲੀਆਂ ਦਾ ਅੱਛਾ ਖ਼ਾਸਾ ਰਲਗੱਡ ਪੇਸ਼ ਕਰਦੀ ਹੈ। ਇਸ ਰਲਗੱਡ ਨੂੰ ਹੀ ਅਸੀਂ ਸਧੁੱਕੜੀ ਬੋਲੀ ਕਹਿ ਦੇਈਏ ਜਾਂ ਵਰਤਮਾਨ ਠੇਠ ਪੰਜਾਬੀ ਦਾ ਪਰਾ ਪੂਰਬਲਾ ਰੂਪ, ਇਸ ਬਾਰੇ ਕੁਝ ਵਿਚਾਰ ਕਰਨ ਦੀ ਲੋੜ ਹੈ, ਜਿਵੇਂ ਕਿ ਇਸ ਜਨਮ ਸਾਖੀ ਦਾ ਹੀ ਸਭ ਤੋਂ ਪਹਿਲਾ ਉਦਾਹਰਣ ਹੈ :

"ਸ੍ਰੀ ਵਾਹਿਗੁਰੂ ਜਗਤ ਨਿਸਤਾਰਣ ਕਉ ਆਇਆ, ਕਲ ਜੁਗ ਵਿਚਿ ਬਾਬਾ ਨਾਨਕ ਹੋਇ ਜਨਮਿਆ ਪਾਰਬ੍ਰਹਮ ਕਾ ਨਿਜ ਭਗਤ।...ਵਿਸਾਖ ਮਾਹਿ ਤ੍ਰਿਤੀਆ ਚਾਦਨੀ ਰਾਤ ਅੰਮ੍ਰਿਤ ਵੇਲੇ, ਪਹਰ ਰਾਤ ਰਹਦੀ ਕਉ ਜਨਮਿਆ। ਅਨਹਦ ਸਬਦ ਪਰਮੇਸਰ ਕੈ ਦਰਬਾਰਿ ਵਾਜੇ। ਤੇਤੀਸ ਕਰੋੜੀ ਦੇਵਤਿਆ ਨਮਸਕਾਰੁ ਕੀਆ।" ਆਦਿ।

ਇਸ ਪੈਰੇ ਵਿਚ 'ਕਉ' 'ਕਾ' 'ਮਾਹਿ' 'ਤ੍ਰਿਤੀਆ', 'ਕੈ' 'ਵਾਜੇ', 'ਤੇਤੀਸ' ਤੇ 'ਕੀਆ' ਆਦਿ ਸ਼ਬਦ ਬ੍ਰਿਜ ਭਾਸ਼ਾ ਦੇ ਹਨ। ਇਸੇ ਤਰ੍ਹਾਂ ਅੱਗੇ ਚੱਲ ਕੇ ਕਿਤਨੇ ਹੀ ਉਰਦੂ-ਫ਼ਾਰਸੀ ਸ਼ਬਦਾਂ ਦੀ ਵਰਤੋਂ ਦੇ ਉਦਾਹਰਣ ਵੀ ਇਸ ਵਿਚੋਂ ਮਿਲਦੇ ਹਨ, ਜਿਵੇਂ—

"ਤਬ ਮੁਲਾ ਕਹਿਆ, "ਨਾਨਕ ਨੂ ਪੜਾਵਣੇ ਦੀ ਤਕਸੀਰ ਨਾ ਕਰੇਗਾ।" ਦਾਦੇ ਕਾਲੂ ਕਹਿਆ, "ਅਸੀਂ ਤੇਰੀ ਖਿਜਮਤ ਮਜੂਰੀ ਦੇਹਾਂਗੇ।" ਇੱਥੇ 'ਤਕਸੀਰ' 'ਖਿਦਮਤ' ਤੇ 'ਮਜੂਰੀ' ਉਰਦੂ-ਫ਼ਾਰਸੀ ਦੇ ਅਪਭ੍ਰੰਸ਼ ਰੂਪ ਹਨ। ਇਸੇ ਤਰ੍ਹਾਂ ਗੁਰੂ-ਬਾਣੀ ਦੇ ਕੁਝ ਸ਼ਬਦ—"ਯਕ ਅਰਜ ਗੁਫਤਮ ਪੇਸਿ ਤੋ" ਆਦਿ ਮੇਰੇ ਇਸ ਕਥਨ ਦੀ ਕਿਸੇ ਹੱਦ ਤਕ ਹੋਰ ਵੀ ਪੁਸ਼ਟੀ ਕਰਦੇ ਹਨ।

ਲਹਿੰਦੀ ਪੰਜਾਬੀ ਦੇ "ਦਖਣਾ ਘਰੋ ਅਣਾਇ ਲਈ, ਤੁਸੀ ਜੁ ਬ੍ਰਹਮਣੁ ਦੇ ਹਥਹੁ ਮੈਨੂ ਤ੍ਰਗੁ ਘਤਾਇਦੇ ਹਹੁ, 'ਪਹਿਲਾ ਤਾਂ ਇਸ ਦੇ ਹਥੀ ਹੀ ਤ੍ਰਗੁ ਨਾਹੀਂ', ਇੰਦ੍ਰੀ ਤ੍ਰਗੁ ਨਾਹੀ, ਧੋਤੀ ਤ੍ਰਗੁ ਨਾਹੀ, ਥੁਕੁ ਉਤੁ ਦਾੜੀ..." ਆਦਿ ਉਦਾਹਰਣ ਦਸਦੇ ਹਨ ਕਿ ਇਸ ਜਨਮ ਸਾਖੀ ਦੇ ਸੀਨੇ ਉਤੇ ਪੱਛਮੀ ਪੰਜਾਬ ਦੀ ਪੂਰੀ ਪੂਰੀ ਮੋਹਰ-ਛਾਪ ਲੱਗੀ ਹੋਈ ਹੈ, ਜਿਸ ਤੋਂ ਕਿਸੇ ਤਰ੍ਹਾਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਸੇ ਤਰ੍ਹਾਂ 'ਪਰਮੇਸਰ' ਦੀ ਥਾਵੇਂ 'ਪਣਮੇਸਰ' ਸ਼ਬਦ—"ਜੇ ਤਾ ਏਹੁ ਪਣਮੇਸਰੁ ਕਾ

ਨਾਮੁ ਮੰਨੇ ਤਾ ਏਸ ਦੀ ਮਤ ਰਹੇ ਪਣਮੇਸਰੁ ਨਾਲ।" ਤੋਂ ਪਤਾ ਲਗਦਾ ਹੈ ਕਿ ਲਹਿੰਦੀ ਦੇ ਨਾਲ ਹੀ ਇਸ ਜਨਮ ਸਾਖੀ ਨੂੰ ਕੁਝ ਰਾਜਸਥਾਨ ਦੀ ਡਿੰਗਲ ਭਾਸ਼ਾ ਦੀ ਪਾਣ ਵੀ ਚੜ੍ਹੀ ਹੋਈ ਹੈ, ਕਿਉਂਕਿ ਰਾਜਸਥਾਨੀ ਵਿਚ 'ਪਰਮੇਸਰ' ਦੀ ਥਾਵੇਂ 'ਪਨਮੇਸਰ' ਜਾਂ 'ਪਣਮੇਸਰ' ਅਤੇ 'ਪਰ' ਦੀ ਥਾਵੇਂ 'ਪਣ' ਸ਼ਬਦ ਬਹੁਤੇ ਪ੍ਰਚਲਿਤ ਹਨ ਜੋ ਏਥੇ ਉਸ ਦੇ ਮੁੱਢਲੇ ਰੂਪ ਹੋਣ ਕਰ ਕੇ ਕਿਸੇ ਤਰ੍ਹਾਂ ਬਦਲੇ ਨਹੀਂ ਜਾ ਸਕਦੇ।

## ਨਾਟਕੀ ਤਤ੍ਵ ਅਥਵਾ ਵਾਰਤਾਲਾਪ—

ਨਵੇਂ ਪੁਰਾਣੇ ਨਾਟਕਾਂ ਵਿਚ, ਜਿਵੇਂ ਕਿ ਅਸੀਂ ਸ਼ੁਰੂ ਤੋਂ ਹੀ ਦੇਖਦੇ ਆਏ ਹਾਂ, ਦੋ ਪਾਤ੍ਰਾਂ ਦੀ ਪਰਸਪਰ ਦੀ ਗੁਫਤਗੂ ਪ੍ਰਸ਼ਨ-ਉੱਤਰਾਂ ਦੀ ਸ਼ਕਲ ਵਿਚ ਹੁੰਦੀ ਹੈ, ਜੋ ਹਰੇਕ ਨਾਟਕ ਨੂੰ ਹੁਨਰੀ ਛੁਹ ਦੇਣ ਲਈ ਜ਼ਰੂਰੀ ਮੰਨੀ ਜਾਂਦੀ ਹੈ। ਓਕਣ ਹੀ ਬਾਣੀ, ਕਵਿਤਾ ਤੇ ਗੱਦ ਦੀਆਂ ਪੁਸਤਕਾਂ ਵਿਚ ਵੀ ਕਈ ਵੇਰ ਕਿਸੇ ਵਾਰਤਾਲਾਪ ਨੂੰ ਸਾਹਿੱਤਕ ਰੂਪ ਦੇਣ ਲਈ ਇਹੋ ਪ੍ਰਸ਼ਨ-ਉੱਤਰ ਦਾ ਢੰਗ ਅਥਵਾ ਤਰੀਕਾ ਅਪਣਾਇਆ ਜਾਂਦਾ ਹੈ, ਜਿਵੇਂ ਕਿ ਰਾਗ ਰਾਮ ਕਲੀ ਸਿੱਧ ਗੋਸ਼ਟਿ ਮਹਲਾ ੧ ਵਿਚੋਂ ਹੀ ਗੋਰਖ, ਚਰਪਟ, ਈਸਰ, ਭਰਥਰੀ, ਗੋਪੀ ਚੰਦ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੋਸ਼ਟਿ ਦੇ ਕਈ ਪ੍ਰਸ਼ਨ-ਉੱਤਰ ਰੂਪ ਉਦਾਹਰਣ ਮਿਲਦੇ ਹਨ, ਜਿਨ੍ਹਾਂ ਦੇ ਕਾਰਣ ਇਸ ਮਹਾਨ ਅਧਿਆਤਮਿਕ ਰਚਨਾ ਵਿਚ ਇਕ ਇਕ ਅਣੋਖਾ ਤਰੱਨੁਮ ਪੈਦਾ ਹੋ ਗਿਆ ਹੈ। ਸਿੱਧ ਗੋਸ਼ਟਿ ਵਾਂਗ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੁਰਾਤਨ ਜਨਮ ਸਾਖੀ ਵੀ ਇਸ ਨਾਟਕੀ ਤੱਤ੍ਵ ਅਥਵਾ ਕਲਾਤਮਕ ਵਾਰਤਾਲਾਪ ਤੋਂ ਖ਼ਾਲੀ ਨਹੀਂ ਹੈ, ਜਿਵੇਂ ਕਿ ਹਰਿਦੁਆਰ (ਗੰਗਾ) ਦੀ ਸਾਖੀ ਵਿਚ ਓਥੇ ਲੋਕਾਂ ਦੇ ਪਿਤ੍ਰਾਂ ਨੂੰ ਪਾਣੀ ਦੇਂਦਿਆਂ ਵੇਖ ਕੇ ਗੁਰੂ ਜੀ ਦੇ ਤਲਵੰਡੀ ਵਲ ਪਾਣੀ ਦੇਣ ਦਾ ਹਵਾਲਾ ਦੇ ਕੇ ਪ੍ਰਸ਼ਨ-ਉੱਤਰ ਦੇ ਰੂਪ ਵਿਚ ਲਿਖਿਆ ਹੈ :

"ਬਾਬੇ (ਨਾਨਕ) ਆਖਿਆ, "ਤੁਸੀਂ ਕਿਸ ਨੁ ਪਾਣੀ ਦੇਦੇ ਹੋ ?"
ਉਨ੍ਹਾਂ ਆਖਿਆ, "ਅਸੀਂ ਪਾਣੀ ਦੇਂਦੇ ਹਾਂ ਪਿਤ੍ਰੀ ਨੂੰ।"
ਬਾਬੇ ਆਖਿਆ, "ਤੁਸਾਡੀਆਂ ਪਿਤ੍ਰੀ ਕਿਥੇ ਹੈਨ ?"
ਉਨ੍ਹੀ ਆਖਿਆ, "ਅਸਾਡੀਆਂ ਪਿਤ੍ਰੀ ਦੇਵ ਲੋਕੁ ਹੈਨ।"
ਬਾਬੇ ਆਖਿਆ, "ਦੇਵ ਲੋਕੁ ਇਥੋਂ ਕਿਤਨਾ ਕੁ ਹੈ ?"

ਤਾ ਉਨ੍ਹੀ ਆਖਿਆ, "ਦੇਵਲੋਕੁ ਇਥੋਂ ਸਾਢੀਆ ਉਣਵੰਜਾ ਕਰੋੜੀ ਜੋਜਨ ਹੈ, ਮਿਰਤ ਲੋਕਹੁ ਉਸੇ ਥਾਵ ਨੁ ਪਾਣੀ ਦੇਦੇ ਹਾਂ।"

ਬਾਬੇ ਆਖਿਆ, "ਪਾਣੀ ਉਥੇ ਅਪੜੇਗਾ ?"
ਉਨੀ ਆਖਿਆ, "ਜਰੂਰ ਅਪੜੇਗਾ ।"

ਜਾਂ ਉਨਾ ਏਹੁ ਗਲ ਆਖੀ ਤਾਂ ਬਾਬਾ ਅਗੇ ਪਾਣੀ ਥੋੜਾ ਦੇਦਾ ਸਾ, ਫਿਰ ਬਹੁਤਾ ਲਗਾ ਦੇਣ ।"

ਇਸੇ ਤਰ੍ਹਾਂ ਇਸ ਜਨਮ ਸਾਖੀ ਵਿਚੋਂ ਕਈ ਥਾਵਾਂ ਤੋਂ ਹੋਰ ਵੀ ਬਹੁਤ ਸਾਰੇ ਨਾਟਕੀ ਤੜ੍ਹ ਦੇ ਹੁਨਰੀ ਉਦਾਹਰਣ ਦਿੱਤੇ ਜਾ ਸਕਦੇ ਹਨ ।

## ਇਤਿਹਾਸਿਕ ਤੇ ਮਿਥਿਹਾਸਿਕ ਭਾਵਨਾ—

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵੀ, ਜਿਵੇਂ ਕਿ ਪਿੱਛੇ ਦੱਸਿਆ ਜਾ ਜਾ ਚੁੱਕਾ ਹੈ, ਪੁਰਾਣਿਕ ਤੇ ਇਤਿਹਾਸਿਕ ਪਰੰਪਰਾ ਦੇ ਅਧੀਨ ਭਾਰਤੀ ਸਾਹਿੱਤ ਦੇ ਅਨੁਸਾਰ ਇੱਕ-ਮਿੱਕ ਹੋ ਕੇ ਚਲਦੀ ਆਉਣ ਦੇ ਕਾਰਣ ਉਨ੍ਹਾਂ ਦੇ ਪ੍ਰਭਾਵ ਤੋਂ ਕਿਸੇ ਤਰ੍ਹਾਂ ਬਚ ਨਹੀਂ ਸਕੀ, ਜਿਸ ਕਰ ਕੇ ਪੁਰਾਤਨ ਜਨਮ ਸਾਖੀ ਉਤੇ ਪੁਰਾਣਿਕ ਭਾਵਨਾ ਦਾ ਅਸਰ ਕੁਝ ਘੱਟ ਤੇ ਜਨਮ ਸਾਖੀ (ਭਾਈ ਪੈੜਾ ਮੋਖਾ) ਉਤੇ ਜ਼ਰਾ ਵਧੇਰੇ ਪਿਆ ਹੈ, ਪਰ ਫੇਰ ਵੀ ਗੁਰ-ਇਤਿਹਾਸ ਅਥਵਾ ਸਿੱਖ-ਇਤਿਹਾਸ ਇਸ ਜਨਮ ਸਾਖੀ ਵਿਚੋਂ ਆਦਿ ਤੋਂ ਅੰਤ ਤਕ ਕਾਫ਼ੀ ਹੱਦ ਤਕ ਸਾਫ਼ ਤੇ ਸਪੱਸ਼ਟ ਰੂਪ ਵਿਚ ਪਿਆ ਝਲਕਦਾ ਹੈ, ਜਿਸ ਕਰ ਕੇ ਗੁਰੂ ਜੀ ਦਾ ਜਨਮ, ਬਚਪਨ, ਵਿਦਿਆ ਅਧਿਐਨ, ਸੁਭਾਉ, ਵਿਆਹ, ਗ੍ਰਿਹਸਥੀ ਜੀਵਨ, ਮੋਦੀ ਖ਼ਾਨਾ, ਸੁਧਾਰਕ ਕੰਮਾਂ ਲਈ ਘਰ ਬਾਰ ਦਾ ਤਿਆਗ, ਚਾਰ ਜਾਂ ਪੰਜ ਉਦਾਸੀਆਂ ਵਿਚ ਪੂਰਬ, ਉੱਤਰ, ਦੱਖਣ ਤੇ ਪੱਛਮ ਦੇ ਸਫ਼ਰ, ਫੇਰ ਕਰਤਾਰ ਪੁਰ ਰਾਵੀ ਦੇ ਸਥਾਨ ਪਰ ਨਿਵਾਸ ਤੇ ਨਵੇਂ ਸੁਧਾਰਾਂ ਦਾ ਮੁੱਢ, ਬਾਣੀ ਦਾ ਸੰਕਲਨ, ਗੁਰਮੁਖੀ ਅੱਖਰਾਂ ਦਾ ਮੁੱਢ, ਸਿੱਖਾਂ ਤੇ ਪੁਤ੍ਰਾਂ ਦੀ ਪਰੀਖਯਾ, ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰ-ਗੱਦੀ ਤੇ ਜੋਤੀ ਜੋਤ ਸਮਾ ਕੇ ਪਰਮ ਧਾਮ ਪਧਾਰਨਾ ਆਦਿ ਘਟਨਾਵਾਂ, ਜੋ ਸਾਡੇ ਅਸਲ ਇਤਿਹਾਸ ਨਾਲ ਗਹਿਰਾ ਸੰਬੰਧ ਰਖਦੀਆਂ ਹਨ, ਇਸ ਜਨਮ ਸਾਖੀ ਵਿਚੋਂ ਸਾਫ਼ ਪਈਆਂ ਨਜ਼ਰ ਆਉਂਦੀਆਂ ਹਨ, ਇਸ ਲਈ ਜੇ ਇਸ ਗੁਰ-ਇਤਿਹਾਸ ਵਿਚੋਂ ਮਿਥਿਹਾਸਿਕ ਭਾਵਨਾ ਨੂੰ, ਜੋ ਸਾਧੂ ਸੁਭਾਉ ਦੇ ਲਿਖਾਰੀਆਂ ਦੀ ਆਪਣੀ ਕ੍ਰਿਤ ਹੈ, ਇਕ ਪਾਸੇ ਰੱਖ ਕੇ ਦੇਖਿਆ ਜਾਵੇ ਤਾਂ ਫੇਰ ਇਸ ਵਿਚ ਕੇਵਲ ਇਤਿਹਾਸ ਹੀ ਇਤਿਹਾਸ ਬਾਕੀ ਰਹਿ ਜਾਂਦਾ ਹੈ ਜਿਸ ਨੂੰ ਅਸੀਂ ਨਿਝਕ ਹੋ ਕੇ ਖੋਜ ਸੰਬੰਧੀ ਆਪਣਾ ਕੌਮੀ ਸਰਮਾਇਆ ਆਖ ਸਕਦੇ ਹਾਂ ।

## ਸੁਧਾਰਕ ਭਾਵਨਾ ਤੇ ਆਦਰਸ਼—

ਸ੍ਰੀ ਗੁਰੂ ਨਾਨਕ ਦੇਵ ਜੀ, ਜਿਵੇਂ ਕਿ 'ਗੁਰੂ' ਸ਼ਬਦ ਦਾ ਭਾਵ-ਅਰਥ ਹੈ 'ਗੁ' ਅੰਨ੍ਹੇਰੇ ਵਿਚ 'ਰੂ' ਪ੍ਰਕਾਸ਼ ਕਰਨ ਵਾਲੇ ਦੀਪਕ ਰੂਪ ਆਗੂ, ਜਗਤ ਦੇ ਸੁਧਾਰ ਲਈ ਇਕ ਈਸ਼੍ਵਰ ਦੀ ਉਪਾਸਨਾ ਤੇ ਨਾਮ-ਸਿਮਰਨ ਦੇ ਆਦਰਸ਼ ਨੂੰ ਮੁੱਖ ਰੱਖ ਕੇ ਇਸ ਦੁਨੀਆਂ ਉਤੇ ਆਏ ਸਨ ਜਿਸ ਕਰ ਕੇ ਦੇਵੀ-ਦੇਵਤੇ ਜਾਂ ਅਵਤਾਰਾਂ ਤੇ ਭਗਤਾਂ ਅਥਵਾ ਪੀਰਾਂ-ਪੈਗੰਬਰਾਂ ਦੇ ਅਨੁਯਾਈ ਮੁੱਲਾਂ-ਮੁਲਾਣਿਆਂ ਤੇ ਹੋਰ ਅਨੇਕਾਂ ਪੰਡਿਤਾਂ-ਪਾਧਿਆਂ, ਸਿੱਧਾਂ-ਨਾਥਾਂ ਤੇ ਰਿਖੀਆਂ-ਮੁਨੀਆਂ ਅਥਵਾ ਸਾਧੂ-ਸੰਤਾਂ ਨੂੰ ਉਨ੍ਹਾਂ ਦੀ ਆਪਣੀ ਮੰਨ-ਮਨੌਤ ਘਟਣ ਦਾ ਅਹਿਸਾਸ ਹੋਇਆ ਤੇ ਉਹ ਲੋਕ, ਜੋ ਪਹਿਲਾਂ ਏਥੇ ਆਪਸ ਵਿਚ ਅਨੇਕਾਂ ਮਤ-ਮਤਾਂਤਰਾਂ ਦੇ ਝਗੜੇ ਛੇੜ ਕੇ ਗੁੱਥਮ ਗੁੱਥਾ ਹੋ ਰਹੇ ਸਨ, ਗੁਰੂ ਨਾਨਕ ਦਾ ਰੱਬ ਦੀ ਪਹੁੰਚ ਵਾਲਾ ਸੱਚਾ ਸੁੱਚਾ ਅਧਿਆਤਮਕ ਉਪਦੇਸ਼ ਸੁਣ ਕੇ ਪਹਿਲਾਂ ਕੁਝ ਫ਼ਿਕਰ-ਮੰਦ ਹੋਏ ਤੇ ਫੇਰ ਧੀਰੇ ਧੀਰੇ ਸਚਾਈ ਦਾ ਰਸਤਾ ਅਪਣਾਉਣ ਲੱਗੇ। ਜਗਤ ਗੁਰੂ ਨੇ ਇਹ ਰੂਹਾਨੀਅਤ ਦਾ ਆਦਰਸ਼ ਹੋਰ ਅਵਤਾਰਾਂ ਜਾਂ ਪੀਰ-ਪੈਗੰਬਰਾਂ ਵਾਂਗੂ ਵਡੇਰੀ ਉਮਰ ਹੋਣ ਤੇ ਨਹੀਂ, ਸਗੋਂ ਬਚਪਨ ਤੋਂ ਹੀ ਮਨ ਵਚਨ ਕਰਮ ਤੋਂ ਅਪਣਾਇਆ ਤੇ ਚਹੁੰ-ਪੰਜਾਂ ਵਰ੍ਹਿਆਂ ਦੀ ਉਮਰ ਵਿਚ ਹੀ ਉਨ੍ਹਾਂ ਨੇ ਆਪਣੇ ਹਮਜੋਲੀ ਬੱਚਿਆਂ ਦੀ ਅਗਵਾਈ ਕੀਤੀ, ਫੇਰ ਸੱਤ ਵਰ੍ਹਿਆਂ ਦੀ ਉਮਰ ਹੋਣ ਤੇ ਪਹਿਲਾਂ ਪਾਠਸ਼ਾਲਾ ਦੇ ਪਾਧੇ ਨੂੰ ਤੇ ਫੇਰ ਮਸੀਤ ਦੇ ਮੌਲਵੀ ਨੂੰ,ਪਿੱਛੋਂ ਜੰਞੂ ਪਾਣ ਵਾਲੇ ਪੰਡਿਤ ਤੇ ਵੈਦਗੀ ਦਾ ਦਾਹਵਾ ਕਰਨ ਵਾਲੇ ਵੈਦ ਤੇ ਉਸ ਦੇ ਨਾਲ ਹੀ ਤਲਵੰਡੀ ਦੇ ਰਈਸ ਰਾਇ ਬੁਲਾਰ ਨੂੰ ਨਾਮ ਦਾ ਉਪਦੇਸ਼ ਦੇ ਕੇ ਚੜ੍ਹਦੀ ਉਮਰੇ ਸੁਲਤਾਨਪੁਰ ਦਾ ਰਾਹ ਲਿਆ। ਉਥੇ ਜਾ ਕੇ ਨਵਾਬ ਦੌਲਤ ਖ਼ਾਨ ਲੋਧੀ ਦਾ ਮੋਦੀ ਖ਼ਾਨਾ ਸੰਭਾਲਿਆ, ਕਾਜ਼ੀ ਤੇ ਮੁੱਲਾਂ ਨੂੰ ਅਸਲ ਨਮਾਜ਼ ਕਰਨੀ ਦੱਸੀ, ਫੇਰ ਵੇਈਂ ਪ੍ਰਵੇਸ਼ ਤੋਂ ਬਾਦ 'ਨਾ ਕੋ ਹਿੰਦੂ ਨਾ ਮੁਸਲਮਾਨ' ਦਾ ਨਾਹਰਾ ਲਾਉਂਦਿਆਂ ਹੀ ਘਰ-ਬਾਰ ਛੱਡ ਕੇ ਜਗਤ ਜਲੰਦੇ ਦਾ ਉਧਾਰ ਕਰਨ ਨਿਮਿੱਤ ਪੂਰਬ, ਉੱਤਰ, ਦੱਖਣ ਤੇ ਪੱਛਮ ਦੇ ਦੇਸਾਂ ਦੀਆਂ ਚਾਰ ਜਾਂ ਪੰਜ ਉਦਾਸੀਆਂ ਅਥਵਾ ਯਾਤ੍ਰਾਂ ਕੀਤੀਆਂ, ਜਿਨ੍ਹਾਂ ਵਿਚ ਨਾ ਕੇਵਲ ਹਿੰਦੂ ਤੀਰਥਾਂ, ਸਮੇਰ ਪਰਬਤ ਆਦਿ ਪਰ ਸਮਾਧੀਆਂ ਲਾ ਕੇ ਬੈਠੇ ਸਿੱਧਾਂ, ਜੋਗੀਆਂ ਤੇ ਪੰਡਿਤਾਂ ਦਾ ਹੀ, ਸਗੋਂ ਮੱਕਾ ਮਦੀਨਾ, ਬਗ਼ਦਾਦ, ਮੁਲਤਾਨ, ਕਾਬਲ, ਕੰਧਾਰ ਆਦਿ ਥਾਵਾਂ ਦੇ ਪੀਰਾਂ, ਫ਼ਕੀਰਾਂ ਤੇ ਮੌਲਵੀਆਂ ਦਾ ਮਾਨ ਵੀ ਤੋੜਿਆ, ਤੇ ਇਸ ਦੇ ਨਾਲ ਹੀ ਅਨੇਕਾਂ ਬਨਮਾਣੂ, ਭੀਲ, ਕਿਰਾਤ, ਰਾਖਸ ਆਦਿ ਜਾਤਿ ਦੇ ਲੋਕਾਂ ਨੂੰ ਵੀ ਨਾਮ-ਬਾਣੀ ਦਾ ਉਪਦੇਸ਼ ਦੇ ਕੇ ਸਿੱਧੇ ਰਸਤੇ ਪਾਇਆ।

ਗੁਰੂ ਨਾਨਕ ਚੂੰਕਿ ਹਿੰਦੂਆਂ-ਮੁਸਲਮਾਨਾਂ ਦੀ ਕਾਣ ਤੋਂ ਉਚੇਰੇ ਅਤੇ ਸੁਤੰਤ੍ਰ ਹੋ ਕੇ ਵਿਚਰਨ ਵਾਲੇ ਇਕ ਆਦਰਸ਼ਕ ਵਿਅਕਤੀ ਸਨ, ਇਸ ਲਈ ਦੁਨੀਆਵੀ ਲੋਕਾਂ ਤੋਂ, ਜਿਹੜੇ ਕਿ ਮਾਇਆ ਦੇ ਮੋਹ-ਜਾਲ ਵਿਚ ਫਸੇ ਹੋਏ ਹੋਣ ਕਰ ਕੇ ਭੋਗ ਰੂਪ ਨਾਸ਼ਵਾਨ ਪਦਾਰਥਾਂ ਨੂੰ ਹੀ ਜ਼ਿੰਦਗੀ ਦਾ ਮੁੱਖ ਮੰਤਵ ਸਮਝ ਕੇ ਉਨ੍ਹਾਂ ਵਿਚ ਜਾ ਫਸਦੇ ਹਨ, ਕੁਰਾਹੀਏ ਅਖਵਾ ਕੇ ਅਤੇ ਅਨੇਕ ਤਕਲੀਫ਼ਾਂ ਝੱਲ ਕੇ ਵੀ, ਅਨੇਕਾਂ ਦੁਰਗਮ ਰਾਹਾਂ ਥੀਂ ਬੜੀ ਜੁਰਅਤ ਨਾਲ ਲੰਘੇ, ਜਿੱਥੇ ਕਿ ਕਿਸੇ ਵੇਲੇ ਵੀ ਜਿੰਦ-ਜਾਨ ਉਤੇ ਮੌਤ ਵਰਗੀ ਆਫ਼ਤ ਆ ਸਕਦੀ ਸੀ, ਪਰ ਆਪਣੇ ਸੱਚੇ ਸੁੱਚੇ ਆਦਰਸ਼ ਤੋਂ ਇਕ ਕਦਮ ਵੀ ਪਿੱਛੇ ਹਟਣਾ ਮੁਨਾਸਿਬ ਨਹੀਂ ਸਮਝਿਆ, ਜਿਸ ਕਰ ਕੇ ਕਾਮਯਾਬੀ ਨੇ ਹਮੇਸ਼ਾ ਉਨ੍ਹਾਂ ਦੇ ਕਦਮ ਚੁੰਮੇ ਤੇ ਉਹ ਹਰ ਤਰ੍ਹਾਂ ਸਫ਼ਲ ਹੋ ਕੇ ਲਗ ਭਗ ੨੪ ਵਰ੍ਹਿਆਂ ਦੀ ਸੰਸਾਰਿਕ ਯਾਤ੍ਰਾ ਬਾਦ ਤੋਂ ਵਾਪਸ ਕਰਤਾਰਪੁਰ (ਰਾਵੀ) ਪੁੱਜੇ, ਜਿਥੇ ਕਿ ਅੱਸੂ ਸੁਦੀ ੧੦ ਸੰਮਤ ੧੫੯੬ ਬਿ: ਨੂੰ ਉਨ੍ਹਾਂ ਨੇ ਪਰਮ ਧਾਮ ਦੀ ਯਾਤ੍ਰਾ ਕੀਤੀ।

## ਘਰੋਗੀ ਅਥਵਾ ਪਰਿਵਾਰਿਕ ਜੀਵਨ—

ਪ੍ਰਵ੍ਰਿਤੀ ਮਾਰਗ ਗ੍ਰਿਹਸਤੀ ਲੋਕਾਂ ਦਾ ਤੇ ਨਿਵ੍ਰਿਤੀ ਮਾਰਗ ਸੰਨਿਆਸੀਆਂ ਜਾਂ ਤਿਆਗੀ ਲੋਕਾਂ ਦਾ ਧਰਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ, ਜਿਵੇਂ ਕਿ ਗੁਰਮਤਿ ਦਾ ਮੁੱਢਲਾ ਅਸੂਲ ਹੈ, ਪ੍ਰਵ੍ਰਿਤੀ ਵਿਚ ਰਹਿੰਦੇ ਹੋਏ ਵੀ ਨਿਵ੍ਰਿਤੀ ਮਾਰਗ ਦੇ ਪਾਂਧਾਊ ਸਨ ਜਿਸ ਦੇ ਆਸਾਰ ਉਨ੍ਹਾਂ ਦੇ ਜੀਵਨ ਵਿਚ ਮੁੱਢ ਤੋਂ ਹੀ ਇਕਮਿਕ ਹੋਏ ਨਜ਼ਰ ਆਉਂਦੇ ਹਨ। ਵਿਦਯਾ ਪ੍ਰਾਪਤੀ ਦੇ ਦਿਨਾਂ ਵਿਚ ਪਾਧੇ ਤੇ ਮੁੱਲਾਂ ਨੂੰ ਉਪਦੇਸ਼, ਨਵਾਬ ਦੌਲਤ ਖ਼ਾਨ ਦਾ ਮੋਦੀ ਖਾਨਾ ਸੰਭਾਲਣ ਸਮੇਂ ਮੁੱਲਾਂ ਅਤੇ ਕਾਜ਼ੀ ਨੂੰ ਸੱਚੀ ਨਮਾਜ਼ ਪੜ੍ਹਣ ਦੀ ਹਦਾਇਤ ਤੇ ਫੇਰ ਵੇਈਂ ਨਦੀ ਵਿਚ ਟੁੱਭੀ ਲਾਉਣ ਤੋਂ ਪਿੱਛੋਂ ਘਰ-ਬਾਰ ਦਾ ਤਯਾਗ, ਇਸ ਤੋਂ ਬਾਦ ਲਗਭਗ ੨੪ ਵਰ੍ਹੇ ਦੇਸ਼-ਵਿਦੇਸ਼ ਦਾ ਭ੍ਰਮਣ ਕਰਕੇ ਮੁੜ ਦਰਿਆ ਰਾਵੀ ਕੰਢੇ ਨਗਰ ਕਰਤਾਰਪੁਰ ਆਬਾਦ ਕਰ ਕੇ ਵਿਰਾਜਣਾ ਆਦਿ ਅਜਿਹੀਆਂ ਜੀਵਨ-ਘਟਨਾਵਾਂ ਹਨ ਜੋ ਉਨ੍ਹਾ ਵਲੋਂ ਪ੍ਰਵ੍ਰਿਤੀ ਮਾਰਗ ਤੇ ਨਿਵ੍ਰਿਤੀ ਮਾਰਗ ਦੀ ਏਕਤਾ ਨੂੰ ਦਰਸਾਉਂਦੀਆਂ ਹਨ। ਇਸ ਹਾਲਤ ਵਿਚ ਗੁਰੂ ਸਾਹਿਬ ਪਰਮ ਵੈਰਾਗੀ ਤੇ ਪਰਮ ਗ੍ਰਿਹਸਥੀ ਹੁੰਦੇ ਹੋਏ ਵੀ ਸਾਫ਼ ਤੇ ਸਪੱਸ਼ਟ ਰੂਪ ਵਿਚ ਤਯਾਗੀ ਹੀ ਨਜ਼ਰ ਆਉਂਦੇ ਸਨ, ਜਿਵੇਂ ਕਿ ਇਸ ਸੰਬੰਧ ਵਿਚ ਪੁਰਾਤਨ ਜਨਮ ਸਾਖੀ ਵਿਚੋਂ ਹੀ ਗੁਰੂ ਜੀ ਦੇ ਗ੍ਰਿਹਸਥੀ ਜੀਵਨ ਬਾਰੇ ਉਨ੍ਹਾਂ ਦੀਆਂ ਬੇਪਰਵਾਹੀਆਂ ਦਾ ਪ੍ਰਤੀਕ ਰੂਪ ਇਕ ਪ੍ਰਮਾਣ ਮਿਲਦਾ ਹੈ ਜੋ ਦਸਦਾ ਹੈ ਕਿ ਜਦ ਗੁਰੂ ਬਾਬਾ ਜੀ ਤਲਵੰਡੀਓਂ ਸੁਲਤਾਨਪੁਰ ਲੋਧੀ

ਜਾਣ ਲੱਗੀ ਤਾਂ ਬਾਬੇ ਦੀ ਇਸਤ੍ਰੀ ਲਗੀ ਬੈਰਾਗੁ ਕਰਣੁ, ਆਖਿਓਸੁ ਜੁ, "ਜੀ, ਤੂ ਅਗੇ ਅਸਾ ਨੂ ਨਾਹੀ ਮੁਹੁ ਲਾਇਦਾ, ਪਰਦੇਸ ਗਇਆ ਕਿਉ ਕਰਿ ਆਵੈਗਾ ?" ਤਬ ਬਾਬੇ ਆਖਿਆ, "ਭੋਲੀਏ ! ਅਸੀਂ ਏਥੇ ਕੀ ਕਰਦੇ ਸੇ ਅਤੇ ਉਥੇ ਕੀ ਕਰਹਿਗੇ ?" ਤਬ ਉਨ ਫੇਰ ਬੇਨਤੀ ਕੀਤੀ, "ਜੀ, ਤੁਸੀਂ ਘਰ ਬੈਠੇ ਹੁੰਦੇ ਆਹੇ ਤਾ ਮੇਰੇ ਭਾਣੇ ਸੰਸਾਰ ਦੀ ਪਾਤਸਾਹੀ ਹੁੰਦੀ ਸੀ। ਹੁਣ ਸੰਸਾਰ ਮੇਰੇ ਕਿਤ ਕੰਮ ਹੈ ?" ਤਬ ਬਾਬੇ ਜੀ ਆਖਿਆ, "ਤੂੰ ਚਿੰਤਾ ਕਿਛੁ ਕਰਿ ਨਾਹੀ। ਨਿਤਿ ਨਿਤਿ ਤੇਰੀ ਪਾਤਸਾਹੀ ਹੋਵੈਗੀ।" ਤਬ ਉਨ ਕਹਿਆ, "ਜੀ, ਹਉ ਭੀ ਪਿਛੈ ਨਹੀ ਰਹਿਦੀ। ਮੈਨੂ ਭੀ ਨਾਲੁ ਲੈ ਚਲੁ।" ਤਬ ਬਾਬੇ ਆਖਿਆ, "ਪਰਮੇਸਰ ਕੀ, ਮੈਂ ਜਾਂਦਾ ਹਾਂ। ਜੇ ਮੇਰਾ ਰੁਜ਼ਗਾਰੁ ਬਣਦਾ ਹੈ ਤਾ ਤੁਧ ਨੂ ਭੀ ਸਦਾਇ ਲੈਸਾ, ਤੂੰ ਆਗਿਆ ਮੰਨਿ ਲੈਇ।" ਤਬ ਉਹੁ ਚੁਪੁ ਕਰਿ ਰਹੀ।'

ਇਸੇ ਤਰ੍ਹਾਂ ਅੰਤ ਸਮੇਂ ਜਦ ਗੁਰੂ ਸਾਹਿਬ ਅੱਸੂ ਵਦੀ ੧੦, ਸੰਮਤ ੧੫੯੬ ਬਿ: ਨੂੰ ਕਰਤਾਰਪੁਰ ਜੋਤੀ ਜੋਤ ਸਮਾਉਣ ਲੱਗੇ ਤਾਂ ਉਨ੍ਹਾਂ ਨੇ ਆਪਣੇ ਦੋਹਾਂ ਬੱਚਿਆਂ— ਬਾਬਾ ਸ੍ਰੀ ਚੰਦ ਤੇ ਲੱਖਮੀ ਦਾਸ ਜੀ ਨੂੰ ਬੜੇ ਮਾਣ ਨਾਲ ਬੁਲਾਇਆ ਤੇ ਫੁਰਮਾਇਆ, ਕਿ, "ਕਿਛੁ ਮੰਗਹੁ," ਪਰ ਉਹ ਸੁਭਾਵਿਕ ਬੇਪਰਵਾਹੀ ਦੇ ਕਾਰਣ ਮੌਕੇ ਤੇ ਗੁਰੂ-ਪਿਤਾ ਤੋਂ ਕੁਝ ਨਾ ਲੈ ਸਕੇ ਤੇ ਐਵੇਂ ਹੀ ਸਮਾਂ ਖੁੰਝਾ ਗਏ।

## ਗੁਰੂ ਬਾਬੇ ਦਾ ਦੇਸ-ਪਿਆਰ ਤੇ ਲੋਕਾਂ ਪ੍ਰਤੀ ਦਿਲੀ ਹਮਦਰਦੀ—

ਸ੍ਰੀ ਗੁਰੂ ਨਾਨਕ ਦੇਵ ਜੀ ਨਾ ਕੇਵਲ ਨਿਰੇ ਰੂਹਾਨੀ ਰਹਿਬਰ ਹੀ ਸਨ, ਸਗੋਂ ਉਹ ਆਪਣੇ ਇਸ ਦੇਸ ਤੇ ਇੱਥੋਂ ਦੀ ਹਿੰਦੂ-ਮੁਸਲਿਮ ਜਨਤਾ ਨਾਲ ਹੱਦੋਂ ਪਰੇ ਦਿਲੀ ਹਮਦਰਦੀ ਵੀ ਰਖਦੇ ਸਨ। ਉਨ੍ਹਾਂ ਦੀ ਇਹ ਦਿਲੀ ਹਮਦਰਦੀ ਤੇ ਦੇਸ-ਪਿਆਰ ਦੀ ਹਾਰਦਿਕ ਭਾਵਨਾ ਕਿ ਮੁਗਲ ਸਮ੍ਰਾਟ ਬਾਬਰ ਦੇ ਸੰਮਤ ੧੫੭੮ ਬਿ: ਵਿਚ ਸਦਪੁਰ (ਏਮਨਾਬਾਦ) ਉਤੇ ਹਮਲਾ ਕਰਨ ਸਮੇਂ ਖ਼ਲਕਤ ਕਿਵੇਂ ਬੁਰੀ ਤਰ੍ਹਾਂ ਕਤਲ ਕੀਤੀ ਗਈ ਤੇ ਮਰਦ-ਜ਼ਨਾਨੀਆਂ ਕਿਵੇਂ ਕੈਦ ਹੋਏ ਅਤੇ ਗੁਰੂ ਸਾਹਿਬ ਉਸ ਦਰਦਨਾਕ ਨਜ਼ਾਰੇ ਨੂੰ ਦੇਖ ਕੇ ਕਿਵੇਂ ਪ੍ਰਭਾਵਿਤ ਹੋਏ, ਇਹ ਹਕੀਕਤ ਉਨ੍ਹਾਂ ਦੇ 'ਬਾਬਰ ਵਾਣੀ' ਸ਼ਬਦ ਤੋਂ ਸਾਫ਼ ਪਈ ਪ੍ਰਗਟ ਹੁੰਦੀ ਹੈ, ਜਿਵੇਂ ਕਿ ਜਨਮ ਸਾਖੀ ਗੁਰੂ ਨਾਨਕ ਵਿਚ ਲਿਖਿਆ ਹੈ—

ਜਿਨ੍ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥

ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ ॥
ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ਰਹਾਉ॥
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥੨॥
ਇਕ ਲਖੁ ਲਹਨਿ ਬਹਠੀਆ ਲਖ ਲਹਨਿ ਖੜੀਆ ॥
ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ ॥
ਤਿਨਿ ਗਲਿ ਸਿਲਕਾ ਪਾਈਆ ਤੁਟਨਿ ਮੋਤਸਰੀਆ ॥੩॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਕਰੇ ਤਮਾਇ ॥੪॥
ਅਗੋ ਦੇ ਜੇ ਜੇਤੀਐ ਤਾਂ ਕਾਇਤੁ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
'ਬਾਬਰ ਵਾਣੀ' ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥
ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢੈ ਨਾਇ ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥੬॥
ਇਕਿ ਘਰਿ ਆਵਹਿ ਆਪਣੇ ਇਕਿ ਮਿਲਿ ਪੁਛਹਿ ਸੁਖ ॥
ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥
ਜੋ ਤਿਸ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ[1] ॥੭॥੧੧॥

ਏਹੁ ਸਬਦੁ ਆਖ ਕੈ ਬਾਬਾ ਹਾਲਤ ਵਿਚਿ ਆਇ ਗਇਆ, ਬੇਦਿਲ ਹੋਇ ਕੈ ਡਿਗ ਪਇਆ। ਤਾ ਬਾਬਰ ਉਪਰ ਆਇ ਖੜਾ ਹੋਇਆ, ਆਖਿਓਸੁ, "ਇਸ ਫਕੀਰ ਨੂੰ ਕਿਆ ਹੋਇਆ ਹੈ ?" ਤਾਂ ਲੋਕਾਂ ਆਖਿਆ, "ਜੀ, ਏਹ ਦਰਦਵੰਦ ਦਰਵੇਸੁ ਹੈ। ਖੁਦਾਇ ਕਾ ਗਜਬੁ ਦੇਖ ਕੈ ਹਾਲਤ ਵਿਚਿ ਆਇ ਗਇਆ ਹੈ।"

ਏਥੇ ਹੀ ਬਸ ਨਹੀਂ, ਫੇਰ ਇਸ ਤੋਂ ਅੱਗੇ ਇਸੇ ਦਰਦਨਾਕ ਨਜ਼ਾਰੇ ਨੂੰ ਗੁਰੂ

੧ ਰਾਗੁ ਆਸਾ ਮਹਲਾ ੧, ਅਸਟਪਦੀਆਂ, ਘਰੁ ੩।

ਨਾਨਕ ਨੇ ਬੜੇ ਹਮਦਰਦੀ ਭਰੇ ਦਿਲ ਤੜਪਾਊ ਸ਼ਬਦਾਂ ਵਿਚ ਆਪਣੀ ਬਾਣੀ ਰਾਹੀਂ ਇਸ ਤਰ੍ਹਾਂ ਚਿਤ੍ਰਿਆ ਹੈ—

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗ ਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥
ਇਹੁ ਜਗੁ ਤੇਰਾ ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵਹਿ ਭਾਈ ॥੧॥ ਰਹਾਉ ॥
ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥
ਕਹਾਂ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥੨॥
ਇਸੁ ਜਰਿ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥੩॥

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰ ਸੁਣਿਆ ਧਾਇਆ ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ ॥
ਜਿਨ ਕੀ ਚੀਰੀ ਦਰਗਹ ਫਾਟੀ ਤਿਨ੍ਹਾ ਮਰਣਾ ਭਾਈ ॥ ੫ ॥

ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ ॥
ਜਿਨ੍ਹ ਕੇ ਬੰਕੇ ਘਰੀ ਨ ਆਇਆ ਤਿਨ੍ਹ ਕਿਉ ਰੈਣਿ ਵਿਹਾਣੀ ॥੬॥

ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥ ੭ ॥ ੧੨ ॥

(ਰਾਗੁ ਆਸਾ ਮਹਲਾ ੧, ਅਸਟਪਦੀਆਂ, ਘਰੁ ੩)

## ਪੁਰਾਤਨ ਜਨਮ ਸਾਖੀ ਕਦੋਂ ਤੇ ਕਿਸ ਨੇ ਲਿਖੀ ?

ਇਹ ਤਾਂ ਹੋਇਆ ਪੁਰਾਤਨ ਜਨਮ ਸਾਖੀ ਦੀਆਂ ਅੰਦਰੂਨੀ ਖੂਬੀਆਂ ਦਾ ਵਰਣਨ, ਤੇ ਹੁਣ ਅੱਗੇ ਲਓ ਇਹ ਸਵਾਲ ਕਿ ਪਹਿਲੇ ਪਹਿਲ ਇਹ ਜਨਮ ਸਾਖੀ ਕਿਸ ਲਿਖਾਰੀ ਨੇ ਕਿਵੇਂ ਤੇ ਕਦੋਂ ਲਿਖੀ। ਸੈਦੋ ਘਿਉ ਜਾਂ ਸੀਹਾਂ ਛੀਂਬਾ ਅਥਵਾ ਹੱਸੂ ਲੁਹਾਰ, ਜੋ ਪੁਰਾਤਨ ਜਨਮ ਸਾਖੀ ਦੇ ਕੁਝ ਨੁਸਖ਼ਿਆਂ ਦੇ ਕਥਨ ਅਨੁਸਾਰ ਗੁਰੂ ਜੀ ਦੇ ਨਾਲ ਭਾਈ ਮਰਦਾਨੇ ਰਬਾਬੀ ਰਾਗੁ ਹੀ ਦੇਸ-ਪ੍ਰਦੇਸ ਦੀ ਯਾਤ੍ਰਾ ਸਮੇਂ ਹਮੇਸ਼ਾ ਬਤੌਰ ਲਿਖਾਰੀ ਤੇ ਸਾਥੀ ਹੋ ਕੇ ਰਹੇ ਸਨ। ਮਕਾਲਿਫ ਦੀ ਜਨਮ ਸਾਖੀ ਦੇ ਮੁਤਾਬਿਕ ਹੱਸੂ ਲੁਹਾਰ, ਸੀਹੇਂ ਛੀਂਬੇ ਤੇ ਸੈਦੋ ਘਿਉ ਨੇ ਗੁਰੂ ਜੀ ਦੇ ਹੁਕਮ ਨਾਲ ਵਾਰ ਮਾਝ ਆਦਿ ਕੁਝ ਬਾਣੀ ਪ੍ਰਾਣ ਸੰਗਲੀ ਸਮੇਤ ਲਿਖੀ ਸੀ। (ਦੇਖੋ, ਜਨਮ ਸਾਖੀ ਬਾਬੇ ਨਾਨਕ ਜੀ ਕੀ, ਸੰਨ ੧੮੮੫, ਸਫ਼ੇ ੨੦੩, ੨੨੪, ੨੩੪)।

ਇਸੇ ਤਰ੍ਹਾਂ ਲਾਹੌਰ ਦੇ ਵਪਾਰੀ ਸਿੱਖ ਮਨਸੁਖ ਦਾ ਗੁਰੂ ਜੀ ਦੇ ਪਾਸ ਭਾਈ ਭਗੀਰਥ ਦੇ ਨਾਲ ਕਰਤਾਰਪੁਰ ਆਉਣਾ ਤੇ ਉਥੇ ਕੁਝ ਸਮਾਂ ਰਹਿ ਕੇ ਗੁਰਬਾਣੀ ਲਿਖ ਕੇ ਲਿਜਾਣਾ ਤੇ ਫੇਰ ਰਾਜੇ ਸ਼ਿਵ ਨਾਭ ਦੀ ਨਗਰੀ (ਸੰਗਲਾ ਦੀਪ)ਪਹੁੰਚਣਾ ਵੀ ਇਸੇ ਜਨਮ ਸਾਖੀ ਵਿਚ ਲਿਖਿਆ ਹੋਇਆ ਮਿਲਦਾ ਹੈ। ਫਿਰ ਪੁਰਾਤਨ ਜਨਮ ਸਾਖੀ ਇਨ੍ਹਾਂ ਵਿਚੋਂ ਕਿਸ ਲਿਖਾਰੀ ਨੇ ਕਦੋਂ ਤੇ ਕਿੱਥੇ ਬੈਠ ਕੇ ਲਿਖੀ, ਇਸ ਬਾਰੇ ਕੋਈ ਪੱਕਾ ਪ੍ਰਮਾਣ ਕਿਤੋਂ ਨਹੀਂ ਮਿਲਦਾ। ਹਾਂ, ਇਸ ਤੋਂ ਇਹ ਅਨੁਮਾਨ ਜ਼ਰੂਰ ਲਗਦਾ ਹੈ ਕਿ ਗੁਰੂ ਸਾਹਿਬ ਦੇ ਜੀਵਨ ਤੇ ਦੇਸ-ਵਿਦੇਸ ਦੇ ਸਫ਼ਰਾਂ ਦੀਆਂ ਸਾਖੀਆਂ ਹੋਰ ਬਾਣੀ ਤੇ ਸ਼ਬਦਾਂ ਦੇ ਨਾਲ ਹੀ ਉਸ ਸਮੇਂ ਜ਼ਰੂਰ ਲਿਖੀਆਂ ਜਾਂਦੀਆਂ ਰਹੀਆਂ, ਜੋ ਪਿੱਛੋਂ ਕ੍ਰਮਿਕ ਰੂਪ ਦੇ ਕੇ ਪੁਰਾਤਨ ਜਨਮ ਸਾਖੀ ਦੀ ਸ਼ਕਲ ਵਿਚ ਬਦਲ ਦਿੱਤੀਆਂ ਗਈਆਂ। ਉਹ ਸਾਖੀਆਂ ਸ਼ਾਇਦ ਪਹਿਲੇ ਪਹਿਲ ੨੫ ਜਾਂ ੩੦ ਤਕ ਹੀ ਸੀਮਿਤ ਸਨ, ਜਿਵੇਂ ਕਿ ਸੰਮਤ ੧੭੫੮ ਤੇ ਸੰਮਤ ੧੭੯੧ ਬਿ: ਦੀਆਂ ਹੱਥ-ਲਿਖਿਤ ਪ੍ਰਤੀਆਂ ਤੋਂ ਕੁਝ ਪਤਾ ਲਗਦਾ ਹੈ, ਪਰ ਜੇ ਇਸ ਵਿਚ ਕੁਝ ਸੰਦੇਹ ਜਾਪੇ ਤਾਂ ਇਸ ਬਾਰੇ ਹੋਰ ਖੋਜ ਕੀਤੀ ਜਾ ਸਕਦੀ ਹੈ ਤੇ ਖੋਜੀਆਂ ਲਈ ਸਾਰੇ ਰਾਹ ਖੁਲ੍ਹੇ ਹਨ।

## ਜਨਮ ਸਾਖੀ ਦੀ ਖੋਜ :

ਹੁਣ ਏਥੇ ਇਹ ਗੱਲ ਦੱਸਣੀ ਵੀ ਜ਼ਰੂਰੀ ਹੈ ਕਿ ਸੰਨ ੧੯੪੩ ਤੋਂ ੧੯੪੫ ਤਕ ਜਦ ਮੈਂ ਲਾਹੌਰ ਦੇ ਸਿੱਖ ਾਲਜ ਵਿਚ ਬਤੌਰ ਰੀਸਰਚ ਸਕਾਲਰ ਸਿੱਖ-

ਇਤਿਹਾਸ ਸੰਬੰਧੀ ਖੋਜ ਕਰ ਰਿਹਾ ਸੀ, ਤਾਂ ਉਥੇ ਗੁਰੂ ਨਾਨਕ ਦੇਵ ਦੀਆਂ ਕਈ ਪੁਰਾਤਨ ਜਨਮ-ਸਾਖੀਆਂ ਮੇਰੇ ਦੇਖਣ ਵਿਚ ਆਈਆਂ, ਜਿਨ੍ਹਾਂ ਵਿਚੋਂ ਇਕ ਬਹੁਤੀ ਪੁਰਾਣੀ ਕਲਮੀ ਜਨਮ ਸਾਖੀ ਫ਼ਾਰਸੀ ਅੱਖਰਾਂ ਵਿਚ ਵੀ ਸੀ। ਉਹ ਸਾਖੀਆਂ ਦੇਖ ਕੇ ਮੈਨੂੰ ਇਸ ਸੰਬੰਧ ਵਿਚ ਜਿਉਂ ਜਿਉਂ ਅੱਗੇ ਤੋਂ ਅੱਗੇ ਹੋਰ ਖੋਜ ਦਾ ਸ਼ੌਕ ਜਾਗਿਆ ਤਾਂ ਪੰਜਾਬ ਪਬਲਿਕ ਲਾਇਬ੍ਰੇਰੀ, ਸਰਦਾਰ ਦਿਆਲ ਸਿੰਘ ਲਾਇਬ੍ਰੇਰੀ, ਪੰਜਾਬ ਯੂਨੀ-ਵਰਸਿਟੀ ਲਾਇਬ੍ਰੇਰੀ (ਲਾਹੌਰ)ਆਦਿ ਦੀਆਂ ਕਈ ਪੁਰਾਤਨ ਜਨਮ ਸਾਖੀਆਂ ਦੇ ਨੋਟ ਵੀ ਮੈਂ ਲਏ, ਪਰ ਉਸ ਸਮੇਂ ਕਾਲਜ ਵਲੋਂ ਮੇਰੇ ਜ਼ਿੰਮੇ ਚੂੰਕਿ ਸ੍ਰੀ ਗੁਰੂ ਸਿੰਘ ਸਭਾ ਲਹਿਰ ਤੇ ਅਕਾਲੀ ਲਹਿਰ ਦੀ ਖੋਜ ਸਿਰੇ ਚਾੜ੍ਹਨ ਦਾ ਕੰਮ ਲੱਗਾ ਹੋਇਆ ਸੀ, ਇਸ ਲਈ ਮੈਨੂੰ ਜਨਮ ਸਾਖੀਆਂ ਦੀ ਇਹ ਸਕੀਮ ਅਧਵਾਟੇ ਹੀ ਛੱਡਣੀ ਪਈ।

ਫੇਰ ਇਸ ਤੋਂ ਬਾਦ ਸੰਨ ੧੯੪੭ ਵਿਚ ਦੇਸ ਦਾ ਵੰਡਵਾਰਾ ਹੋਣ ਤੇ ਸੰਨ ੧੯੪੮ ਵਿਚ ਜਦ ਮੈਂ ਪਟਿਆਲਾ ਸਰਕਾਰ ਦੇ ਪੰਜਾਬੀ ਸੈਕਸ਼ਨ (ਸਿੱਖਿਆ ਵਿਭਾਗ) ਵਿਚ ਨੌਕਰ ਹੋਇਆ ਤਾਂ ਕੋਸ਼ਕਾਰੀ ਦੇ ਨਾਲ ਹੀ ਕੁਝ ਚਿਰ ਪਿਛੋਂ ਸੰਪਾਦਕ (ਹੱਥ ਲਿਖਿਤ ਪੁਸਤਕਾਂ) ਦੀ ਅਸਾਮੀ ਉਤੇ ਨਿਯਤ ਹੋਣ ਤੇ ਮੈਨੂੰ ਫੇਰ ਉਹੋ ਪੁਰਾਣਾ ਲਾਹੌਰ ਵਾਲਾ ਸ਼ੌਕ ਜਾਗ ਪਿਆ ਤੇ ਮੈਂ ਇਸ ਸੰਬੰਧ ਵਿਚ ਪੁਰਾਤਨ ਹੱਥ ਲਿਖਿਤ ਜਨਮ ਸਾਖੀਆਂ ਦੇ ਨੋਟ ਆਪਣੇ ਵਿਭਾਗਿਕ ਪੁਸਤਕਾਲੇ ਦੇ ਨਾਲ ਹੀ ਮੋਤੀ ਬਾਗ਼ ਲਾਇਬ੍ਰੇਰੀ, ਸੈਂਟ੍ਰਲ ਪਬਲਿਕ ਲਾਇਬ੍ਰੇਰੀ ਆਦਿ ਤੋਂ ਲੈਣੇ ਸ਼ੁਰੂ ਕਰ ਦਿੱਤੇ। ਮਹਾਰਾਜਾ ਪਟਿਆਲਾ ਦੇ ਮੋਤੀ ਬਾਗ਼ ਪੁਸਤਕਾਲੇ ਵਿਚੋਂ ਮੈਨੂੰ ਸੰਮਤ ੧੭੫੮ ਬਿ: ਦੀ ਪੁਰਾਤਨ ਜਨਮ ਸਾਖੀ, ਜਿਸ ਵਿਚ ਕੁਲ ੩੦ ਸਾਖੀਆਂ ਹਨ, ਪ੍ਰਾਪਤ ਹੋਈ। ਅਚਾਣਕ ਇਨ੍ਹਾਂ ਹੀ ਦਿਨਾਂ ਵਿਚ ਮੇਰੇ ਧਾਰਮਿਕ ਉਸਤਾਦ ਭਾਈ ਕ੍ਰਿਪਾ ਸਿੰਘ ਜੀ ਦਰਜ਼ੀ ਪਿੰਡ ਗੁਆਰਾ-ਉਪੋਕੇ ਪਾਸੋਂ ਮੈਨੂੰ ਸੰਮਤ ੧੭੯੧ ਬਿ: ਦੀ ਦੂਜੀ ਹੱਥ-ਲਿਖਿਤ ਜਨਮ ਸਾਖੀ ਮਿਲੀ, ਜਿਸ ਵਿਚ ਸੰਮਤ ੧੭੫੮ ਬਿ: ਵਾਲੀ ਜਨਮ ਸਾਖੀ ਤੋਂ ਵੀ ਘੱਟ ਮਸਾਂ ੨੫ ਸਾਖੀਆਂ ਹੀ ਸਨ। ਸੋ ਮੈਂ ਉਹ ਜਨਮ ਸਾਖੀ ਮੁਕਾਬਲੇ ਲਈ ਸੰਭਾਲ ਕੇ ਰੱਖ ਲਈ ਤੇ ਉਸ ਦੇ ਉਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ। ਇਸ ਤੋਂ ਕੁਝ ਦਿਨ ਬਾਦ ਜਨਮ ਸਾਖੀ ਗੁਰੂ ਨਾਨਕ (ਹਿੰਦਾਲੀਆਂ ਵਾਲੀ) ਦੇ ਨਾਲ ਹੀ ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ) ਦੇ ਦੋ ਹੱਥ ਲਿਖਿਤ ਨੁਸਖ਼ੇ, ਜਿਨ੍ਹਾਂ ਵਿਚ ਕ੍ਰਮ-ਅਨੁਸਾਰ ਕੁੱਲ ਸਾਖੀਆਂ ੮੭ ਤੇ ੯੨ ਹਨ, ਮੇਰੇ ਹੱਥ ਆਏ। ਭਾਵੇਂ ਪੁਰਾਤਨ ਜਨਮ ਸਾਖੀ ਦੇ ਨਾਲ ਇਨ੍ਹਾਂ ਦੋਹਾਂ ਨੁਸਖ਼ਿਆਂ ਦੇ ਪਾਠ ਨਹੀਂ ਮਿਲਦੇ, ਪਰ ਤਾਂ ਵੀ ਇਨ੍ਹਾਂ ਦਾ ਪਾਠ ਮੇਰੇ ਲਈ

ਫ਼ਾਇਦੇ ਤੋਂ ਖ਼ਾਲੀ ਨਹੀਂ ਸੀ । ਮੈਂ ਇਸ ਸਮੇਂ ਚੂੰਕਿ ਜਨਮ ਸਾਖੀਆਂ ਉਤੇ ਕੰਮ ਕਰ ਰਿਹਾ ਸੀ, ਇਸ ਲਈ ਮੈਂ ਜਨਮ ਸਾਖੀ ਹਿੰਦਾਲੀਆਂ ਵਾਲੀ ਕੁਝ ਚਿਰ ਪਿਛੋਂ ਸੰਪਾਦਿਤ ਕਰ ਕੇ ਭਾਸ਼ਾ ਵਿਭਾਗ ਪੰਜਾਬ ਪਟਿਆਲਾ ਨੂੰ ਅਤੇ ਜਨਮ ਸਾਖੀ ਗੁਰੂ ਨਾਨਕ (ਸੋਢੀ ਮਿਹਰਵਾਨ), ਭਾਗ ਪਹਿਲਾ, ਖ਼ਾਲਸਾ ਕਾਲਜ, ਅੰਮ੍ਰਿਤਸਰ ਨੂੰ ਦੇ ਦਿੱਤੀਆਂ ਤੇ ਬਾਕੀ ਜਨਮ ਸਾਖੀ (ਭਾਈ ਪੈੜਾ ਮੋਖਾ, ਭਾਈ ਮਨੀ ਸਿੰਘ) ਅਤੇ ਪੁਰਾਤਨ ਜਨਮ ਸਾਖੀ ਦੇ ਸੰਪਾਦਨ ਇਕ ਦੋ ਮਜਬੂਰੀਆਂ ਦੇ ਕਾਰਣ ਕੁਝ ਸਮੇਂ ਲਈ ਮੁਲਤਵੀ ਕਰ ਦਿੱਤੇ ।

ਫੇਰ ਪਟਿਆਲਿਓਂ ਫ਼ਾਰਿਗ ਹੋਣ ਤੇ ਸੰਨ ੧੯੬੪-੬੫ ਵਿਚ ਜਦ ਮੈਂ ਅਮ੍ਰਿਤਸਰ ਆਇਆ ਤਾਂ ਮਨੂੰ ਸਿੱਖ ਰੈਫ੍ਰੈਂਸ ਲਾਇਬ੍ਰੇਰੀ ਤੇ ਖ਼ਾਲਸਾ ਕਾਲਜ ਦੀ ਲਾਇਬ੍ਰੇਰੀ ਤੋਂ ਇਲਾਵਾ ਸੰਤ ਕੁੰਦਨ ਸਿੰਘ ਜੀ ਪਿੰਡ ਮਲਸੀਹਾਂ (ਫ਼ੀਰੋਜ਼ਪੁਰ) ਤੋਂ, ਜੋ ਇਨ੍ਹੀਂ ਦਿਨੀਂ ਅਮ੍ਰਿਤਸਰ ਹੀ ਰਹਿੰਦੇ ਸਨ, ਇਕ ਪੁਰਾਤਨ ਜਨਮ ਸਾਖੀ ਦਾ ਅਦਭੁਤ ਨੁਸਖ਼ਾ ਦੇਖਣ ਲਈ ਮਿਲਿਆ । ਇਸੇ ਤਰ੍ਹਾਂ ਇਸ ਤੋਂ ਦੋ-ਢਾਈ ਕੁ ਸਾਲ ਪਿੱਛੋਂ ਸੰਨ ੧੯੬੭-੬੮ ਵਿਚ ਬਾਬਾ ਕੁਲਦੀਪ ਸਿੰਘ ਜੀ ਬੇਦੀ ਐਡਵੋਕੇਟ, ਬਟਾਲਾ ਤੇ ਗਿਆਨੀ ਗੁਰਚਰਨ ਸਿੰਘ ਜੀ ਵੈਦ ਪਿੰਡ ਰੁੜਕੀ ਖ਼ਾਸ, ਜ਼ਿਲਾ ਹੁਸ਼ਿਆਰ ਪੁਰ ਪਾਸੋਂ ਦੋ ਵੱਖੋ ਵੱਖ ਕਿਸਮ ਦੇ ਪੁਰਾਤਨ ਜਨਮ ਸਾਖੀ ਦੇ ਹੱਥ-ਲਿਖਿਤ ਨੁਸਖ਼ੇ ਮਿਲੇ, ਜੋ ਮੇਰੇ ਇਸ ਕੰਮ ਲਈ ਹੋਰ ਵੀ ਮੁਫ਼ੀਦ ਸਾਬਤ ਹੋਏ ।

## ਜਨਮ ਸਾਖੀ ਦਾ ਸੰਪਾਦਨ,

ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ, ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, ਪਹਿਲੇ ਪਹਿਲ ਬੜੀ ਸੰਖੇਪ ਰੂਪ ਵਿਚ ਸੀ, ਤੇ ਇਸ ਵਿਚ ਮਸਾਂ ੨੫ ਜਾਂ ੩੦ ਸਾਖੀਆਂ ਹੀ ਸ਼ਾਮਲ ਸਨ, ਪਰ ਪਿੱਛੋਂ ਕੁਝ ਤਾਂ ਸ਼੍ਰੀ ਗੁਰੂ ਅਮਰ ਦਾਸ ਜੀ ਨੇ ਆਪਣੇ ਸਮੇਂ ਵਿਚ ਗੁਰਮੁਖੀ ਲਿਖਾਰੀ ਸੁਲਭ ਹੋਣ ਤੇ, ਜਿਵੇਂ ਕਿ ਸ਼੍ਰੀ ਗੁਰੂ ਅਮਰ ਦਾਸ ਜੀ ਦੀ ਮੋਹਰ-ਛਾਪ ਵਜੋਂ ਉਨ੍ਹਾਂ ਦੀ ਆਪਣੀ ਬਾਣੀ ਦੇ ਕੁਝ ਉਦਾਹਰਣ ਇਸ ਜਨਮ ਸਾਖੀ ਵਿਚ ਹੀ ਕਈ ਥਾਵੀਂ ਮਿਲਦੇ ਹਨ ਤੇ ਬਾਕੀ ਚੌਥੇ ਪਾਤਸ਼ਾਹ ਸ਼੍ਰੀ ਗੁਰੂ ਰਾਮ ਦਾਸ ਜੀ ਤੇ ਪੰਚਮ ਪਾਤਸ਼ਾਹ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਵਿਚ ਲਿਖਾਰੀਆਂ ਵਲੋਂ ਨਕਲਾਂ ਹੋਣ ਸਮੇਂ ਇਸ ਵਿਚ ਕੁਝ ਨਵੇਂ ਵਾਧੇ ਹੋਣੇ ਸ਼ੁਰੂ ਹੋਏ । ਸੋਢੀ ਪ੍ਰਿਥੀ ਚੰਦ ਦੇ ਪੁਤ ਸੋਢੀ ਮਿਹਰਵਾਨ ਤੇ ਪੋਤ੍ਰੇ ਸੋਢੀ ਹਰਿ ਜੀ ਦੇ ਸਮੇਂ ਤਾਂ ਪੋਥੀ-

ਪੁਸਤਕਾਂ ਲਿਖਣ-ਲਿਖਵਾਣ ਦਾ ਬਹੁਤਾ ਰਿਵਾਜ ਹੋਣ ਤੇ ਇਸ ਵਿਚ ਗੁਰੂ ਜੀ ਦੀਆਂ ਉਦਾਸੀਆਂ ਸ਼ਾਮਲ ਹੋਣ ਕਰ ਕੇ ਇਹ ਜਨਮ ਸਾਖੀ ਕੁਝ ਹੋਰ ਹੀ ਸ਼ਕਲ ਅਖਤਿਆਰ ਕਰ ਗਈ, ਜਿਵੇਂ ਕਿ ਵਿਲਾਇਤ ਵਾਲੀ, ਹਾਫ਼ਿਜ਼ਾਬਾਦ ਵਾਲੀ, ਸ਼੍ਰੀ ਗੁਰੂ ਸਿੰਘ ਸਭਾ ਲਾਹੌਰ ਵਾਲੀ, ਖ਼ਾਲਸਾ ਸਮਾਚਾਰ ਅਮ੍ਰਿਤਸਰ ਵਾਲੀ ਆਦਿ ਪੁਰਾਤਨ ਜਨਮ ਸਾਖੀਆਂ ਦੇ ਉਦਾਹਰਣ ਮਿਲਦੇ ਹਨ,ਜਿਨ੍ਹਾਂ ਵਿਚ,ਜੁਗਾਵਲੀ ਦਾ ਪਾਠ ਸ਼ਾਮਲ ਹੋਣ ਕਰ ਕੇ ਉਹ ਸ਼੍ਰੀ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਨਾਲ ਸਿੱਧਾ ਸੰਬੰਧ ਰਖਦੀਆਂ ਹਨ। ਪ੍ਰਸਿੱਧ ਖੋਜੀ ਸਰਦਾਰ ਕਰਮ ਸਿੰਘ ਜੀ ਹਿਸਟੋਰੀਅਨ ਇਨ੍ਹਾਂ ਪੁਰਾਤਨ ਜਨਮ ਸਾਖੀਆਂ ਨੂੰ ਦੇਖ ਕੇ ਹੀ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਬਾਰੇ ਇਸ ਦੀ ਅਸਲੀਅਤ ਜਾਣੇ ਤੋਂ ਬਗ਼ੈਰ ਐਵੇਂ ਕਈ ਭੁਲੇਖੇ ਖਾ ਗਏ ਹਨ।

ਮੈਂ ਇਸ ਪੁਰਾਤਨ ਜਨਮ ਸਾਖੀ ਵਿਚ ਇਨ੍ਹਾਂ ਸਾਰੀਆਂ ਹੀ ਜਨਮ ਸਾਖੀਆਂ ਨੂੰ ਸਾਮ੍ਹਣੇ ਰੱਖ ਕੇ ਤੇ ਇਸ ਦੇ ਫ਼ਰਕ ਪੁਰਾਤਨ ਜਨਮ ਸਾਖੀ ਸੰਮਤ ੧੭੫੮ ਬਿ: ਤੇ ਸੰਮਤ ੧੭੯੧ ਬਿ: ਦੇ ਨੁਸਖ਼ਿਆਂ ਨੂੰ ਮੇਲ ਕੇ ਤੇ ਫੇਰ ਉਨ੍ਹਾਂ ਭੇਦਾਂ ਦਾ ਟਾਕਰਾ ਸੰਮਤ ੧੮੩੪ ਬਿ: ਦੀ ਹੱਥ ਲਿਖਿਤ ਪੁਰਾਤਨ ਜਨਮ ਸਾਖੀ ਨਾਲ ਕਰ ਕੇ, ਜੋ ਮੈਨੂੰ ਬਾਬਾ ਕੁਲਦੀਪ ਸਿਘ ਜੀ ਬੇਦੀ, ਐਡਵੋਕੇਟ, ਬਟਾਲਾ, ਜ਼ਿਲਾ ਗੁਰਦਾਸਪੁਰ ਤੋਂ ਪ੍ਰਾਪਤ ਹੋਈ ਹੈ, ਮੈਂ ਇਸ ਜਨਮ ਸਾਖੀ ਨੂੰ ਸੰਪਾਦਿਤ ਕਰਨ ਦਾ ਜਤਨ ਕੀਤਾ ਹੈ ਤੇ ਇਸ ਵਿਚ ਲੋੜੀਂਦੇ ਵਾਧੇ ਕਈ ਥਾਵੀਂ ਪੈਰ-ਟੂਕਾਂ ਦੇ ਕੇ ਤੇ ਅੰਤ ਵਿਚ ਤਿੰਨ ਅੰਤਿਕਾਂ ਜੋੜ ਕੇ, ਜਿਨ੍ਹਾਂ ਵਿਚ ਗੁਰੂ ਜੀ ਦੇ ਜੀਵਨ ਬਾਰੇ ਸੰਖੇਪ ਇਤਿਹਾਸਿਕ ਘਟਨਾਵਾਂ (ਸੰਨ-ਸੰਮਤਾਂ ਸਮੇਤ), ਇਤਿਹਾਸਿਕ ਨਾਂ,ਥਾਂ ਤੇ ਇਤਿਹਾਸਿਕ ਵਿਅਕਤੀਆਂ ਦੇ ਵੇਰਵਿਆਂ ਸਹਿਤ ਕੁਝ ਕੁ ਅਤਿ ਜ਼ਰੂਰੀ ਸਹਾਇਕ ਪੁਸਤਕਾਂ ਦੀ ਸੂਚੀ, ਸ਼ਬਦਾਨੁਕ੍ਰਮਣਿਕਾ ਸਮੇਤ ਦੇ ਕੇ ਇਹ ਕੰਮ ਸਿਰੇ ਚਾੜ੍ਹਨ ਦਾ ਜਤਨ ਕੀਤਾ ਹੈ, ਪਰ ਫੇਰ ਵੀ ਇਸ ਵਿਚ ਸ਼ਾਇਦ ਕਿਤੇ ਕੁਝ ਉਕਾਈਆਂ ਰਹਿ ਗਈਆਂ ਹੋਣ, ਇਸ ਲਈ ਨਿਵੇਦਨ ਹੈ ਕਿ ਪਤਾ ਲੱਗਣ ਤੇ ਉਨ੍ਹਾਂ ਉਕਾਈਆਂ ਦਾ ਉਚਿਤ ਸੰਸ਼ੋਧਨ ਅਗਲੇ ਸੰਸਕਰਣ ਵਿਚ ਕਰਨ ਦਾ ਜਤਨ ਅਵੱਸ਼ ਕੀਤਾ ਜਾਵੇਗਾ।

## ਸਨੇਹੀ ਵਿਦ੍ਵਾਨਾਂ ਦਾ ਧੰਨਵਾਦ :

ਮੈਨੂੰ ਇਸ ਜਨਮ ਸਾਖੀ ਦੇ ਤਿਆਰ ਕਰਨ ਵਿਚ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਐਮ.ਏ.,ਗੁਰੂ ਨਾਨਕ ਖ਼ਾਲਸਾ ਕਾਲਜ, ਯਮੁਨਾ ਨਗਰ (ਅੰਬਾਲਾ), ਬਾਬਾ ਕੁਲਦੀਪ

ਸਿੰਘ ਜੀ ਬੇਦੀ, ਐਡਵੋਕੇਟ, ਬਟਾਲਾ (ਗੁਰਦਾਸਪੁਰ), ਪ੍ਰਿੰਸੀਪਲ ਸਰਮੁਖ ਸਿੰਘ ਜੀ ਅਮੋਲ, ਗੁਰਮਤ ਕਾਲਜ ਪਟਿਆਲਾ ਤੇ ਪ੍ਰੋ: ਦੀਵਾਨ ਸਿੰਘ ਜੀ ਐਮ.ਏ.ਖ਼ਾਲਸਾ ਕਾਲਜ ਅਮ੍ਰਿਤਸਰ ਤੋਂ ਸਮੇਂ ਸਮੇਂ ਸਿਰ ਬੜੀ ਸਹਾਇਤਾ ਮਿਲਦੀ ਰਹੀ ਹੈ, ਜਿਸ ਕਰ ਕੇ ਮੈਂ ਇਨ੍ਹਾਂ ਵਿਦ੍ਵਾਨ ਸੱਜਣਾਂ ਦਾ ਇਸ ਸੰਬੰਧ ਵਿਚ ਹਾਰਦਿਕ ਕ੍ਰਿਤਗਜ ਹਾਂ ।

ਸ਼੍ਰੀ ਅਮ੍ਰਿਤਸਰ,
ਨਵੰਬਰ, ੧੯੬੯

—ਸ਼ਮਸ਼ੇਰ ਸਿੰਘ ਅਸ਼ੋਕ



ਗੁਰਦੁਆਰਾ ਜਨਮ ਸਥਾਨ ਨਨਕਾਣਾ ਸਾਹਿਬ (ਅੰਦਰਲਾ ਦ੍ਰਿਸ਼)



ਗੁਰਦੁਆਰਾ ਜਨਮ-ਸਥਾਨ ਨਨਕਾਣਾ ਸਾਹਿਬ (ਬਾਹਰਲਾ ਦ੍ਰਿਸ਼)

੧ ੴ ਸਤਿਗੁਰ ਪ੍ਰਸਾਦਿ ।

# ਪੁਰਾਤਨ
# ਜਨਮ ਸਾਖੀ ਗੁਰੂ ਬਾਬੇ (ਨਾਨਕ) ਜੀ ਕੀ[1]

## ੧. ਜਨਮ ਤੇ ਬਚਪਨ

ਸ੍ਰੀ ਸਤਿਗੁਰੂ ਜਗਤੁ ਨਿਸਤਾਰਣ ਕਉ ਆਇਆ, ਕਲਜੁਗ ਵਿਚਿ ਬਾਬਾ ਨਾਨਕ ਹੋਇ ਜਨਮਿਆ ਪਾਰਬ੍ਰਹਮ ਕਾ ਨਿਜ ਭਗਤ । ਸ੍ਰੀ ਸਤਿਗੁਰੂ ਪ੍ਰਸਾਦਿ । ਸੰਮਤ ੧੫੨੬ ਅਖਰੀਂ ਪੰਦਰਾਂ ਸੈ ਛਬੀਹ । ਵੈਸਾਖ ਮਾਹਿ ਤ੍ਰਿਤੀਆ ਚਾਂਦਨੀ ਰਾਤ[2] ਅੰਮ੍ਰਿਤ ਵੇਲੇ, ਪਹਰੁ ਰਾਤ ਰਹਿਦੀ ਕਉ ਮਾਤਾ ਤਿਪਰਾ[3] ਜੀ ਕੈ ਉਦਰ ਮਹਿ ਜਨਮਿਆ । ਅਨਹਦ ਸਬਦੁ ਪਰਮੇਸਰ ਕੈ ਦਰਬਾਰਿ ਵਾਜੇ । ਤੇਤੀਸ ਕਰੋੜੀ[4] ਦੇਵਤਿਆਂ ਨਮਸਕਾਰੁ ਕੀਆ । ਚਉਸਠਿ ਜੋਗਨੀ, ਬਵੰਜਾ ਬੀਰ, ਛਿਅ ਜਤੀਆਂ, ਚਉਰਾਸੀਆ ਸਿਧਾਂ, ਨਵਾਂ ਨਾਥਾਂ ਨਮਸਕਾਰੁ ਕੀਆ, ਜੋ ਵਡਾ ਭਗਤ ਜਗਤ ਨਿਸਤਾਰਣ ਕਉ ਆਇਆ, ਇਸ ਕਉ ਨਮਸਕਾਰੁ ਕੀਜੈ ।

ਤਬ ਕਾਲੂ ਖਤ੍ਰੀ, ਜਾਤਿ ਵੇਦੀ, ਤਲਵੰਡੀ ਰਾਇ ਭੋਏ ਭਟੀ[5] ਦੀ ਵਸਦੀ ਵਿਚਿ ਵਸਦਾ ਆਹਾ, ਉਥੈ ਜਨਮੁ ਪਾਇਆ । ਵਡਾ ਹੋਆ ਤਾ ਲਗਾ ਬਾਲਕਾ ਨਾਲਿ ਖੇਡਣ,

---

੧ ਬਟਾਲੇ ਵਾਲੀ ਪ੍ਰਤੀ ਦੇ ਅਨੁਸਾਰ ਏਥੇ "ਸ੍ਰੀ ਬਾਬੇ ਨਾਨਕ ਕੀ ਬਾਣੀ" ਪਾਠ ਹੈ। ੨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਪੈੜਾ ਮੋਖਾ), ਸ੍ਰੀ ਗੁਰੁ ਨਾਨਕ ਪ੍ਰਕਾਸ਼ (ਭਾਈ ਸੰਤੋਖ ਸਿੰਘ) ਆਦਿ ਦੇ ਕਥਨ ਅਨੁਸਾਰ ਗੁਰੁ ਨਾਨਕ ਦਾ ਜਨਮ-ਦਿਨ ਕੱਤਕ ਸੁਦੀ ੧੫ ਦਾ ਹੈ, ਜੋ ਠੀਕ ਨਹੀਂ ਹੈ, ਕਿਉਂਕਿ ਭਾਈ ਮਨੀ ਸਿੰਘ, ਬਾਬਾ ਸਰੂਪ ਦਾਸ ਭੱਲਾ ਆਦਿ ਵਿਦਵਾਨ ਵੈਸਾਖ (ਸੁਦੀ ੩) ਦੇ ਹੱਕ ਵਿਚ ਹਨ। ੩ ਮਾਤਾ 'ਤ੍ਰਿਪਤਾ' ਪਾਠ ਵੀ ਹੈ। ੪ ਤੇਤੀਸ ਕੋਟਿ, ਭਾਵ—ਤੇਤੀ ਕਿਸਮ ਦੇ ਦੇਵਤੇ, ਜਿਨ੍ਹਾਂ ਵਿਚ ੮ ਬਸੁ (ਵਸੁ), ੧੧ ਰੁਦ੍ਰ (ਸ਼ਿਵ), ੧੨ ਆਦਿਤ੍ਯ (ਸੂਰਜ), ਇੰਦ੍ਰ ਅਤੇ ਪ੍ਰਜਾਪਤਿ ਅਥਵਾ ਅਸ਼੍ਵਿਨੀ ਕੁਮਾਰ ਸ਼ਾਮਲ ਹਨ। ੫ ਰਾਇ ਭੋਇ ਭੱਟੀ ਦੀ ਤਲਵੰਡੀ ਦਾ ਪਹਿਲਾ ਨਾਉਂ ਰਾਇਪੁਰ ਸੀ। (ਦੇਖੋ, ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ, ੧੯੬੦, ਸਫ਼ਾ ੪੩੫।

ਪਰ ਬਾਲਕਾ ਤੇ ਉਸ ਦੀ ਅਉਰ ਦ੍ਰਿਸਟਿ ਆਵੈ ਅਤੇ ਆਤਮੇ ਅਭਿਆਸੁ ਪਰਮੇਸਰ ਕਾ ਕਰੈ।

ਜਾ ਬਾਬਾ ਬਰਸਾ ਪੰਜਾਂ ਕਾ ਹੋਇਆ ਤਾਂ ਲਗਾ ਬਾਤਾਂ ਅਗਮੁ ਨਿਗਮੁ ਕੀਆਂ ਕਰਣ, ਜੋ ਕਿਛੁ ਬਾਤ ਕਰੈ ਸੋ ਸਮਝਿ ਕੈ ਕਰੈ, ਤਿਸ ਤੇ ਸਭਸ ਕਿਸੇ ਦੀ ਨਿਸਾ ਹੋਇ ਆਵੈ। ਹਿੰਦੂ ਕਹਨਿ ਜੋ ਕੋਈ ਦੇਵਤਾ ਸਰੂਪ ਪੈਦਾ ਹੋਇਆ ਹੈ ਅਤੇ ਮੁਸਲਮਾਨ ਕਹਨਿ ਜੋ ਕੋਈ ਖੁਦਾਇ ਕਾ ਸਾਦਿਕੁ ਪੈਦਾ ਹੋਇਆ ਹੈ।

## ੨. ਵਿਦਯਾ-ਪ੍ਰਾਪਤੀ ਤੇ ਵਿਚਾਰਕ ਦ੍ਰਿਸ਼ਟੀ-ਕੋਣ

ਜਾ ਬਾਬਾ ਬਰਸਾਂ ਸਤਾਂ ਕਾ ਹੋਇਆ ਤਬ ਕਾਲੂ ਕਹਿਆ, "ਨਾਨਕ ! ਤੂ ਪੜੁ।" ਤਬ ਗੁਰੂ ਨਾਨਕ ਕਉ ਪਾਧੇ[1] ਪਾਸੁ ਲੈ ਗਇਆ। ਪਾਧੇ ਨੂ ਆਖਿਆ, "ਪਾਧਾ ! ਮਹੂਰਤ ਦੇਖੁ, ਨਾਨਕ ਕੋ ਤੇਰੇ ਪਾਸਿ ਪਾਇਦੇ ਹਾਂ।"

ਤਬ ਪਾਧੇ ਕਹਿਆ, "ਜੀ, ਹੁਣਿ ਮਹੂਰਤ ਭਲਾ ਹੈ।" ਤਬ ਟਕਾ, ਚਾਵਲ, ਸੁਪਾਰੀ, ਦਖਣਾ ਘਰੋ ਅਣਾਇ ਲਈ। ਗੁਰੂ ਨਾਨਕ ਨੂ ਪਾਧੇ ਦੇ ਪਾਇਆ। ਪਾਧੇ ਪਟੀ ਲਿਖ ਕਰਿ ਦਿਤੀ ਅਖਰਾ ਪੈਤੀਸ ਕੀ ਮੁਹਾਰਣੀ, ਤਾ ਪਾਧੇ ਕਹਿਆ, "ਨਾਨਕ ! ਤੂ ਪੜੁ।" ਤਬ ਗੁਰੂ ਨਾਨਕ ਲਗਾ ਪੜ੍ਹਨ। ਆਦਿ ਬਾਣੀ ਹੋਈ ਰਾਗ ਆਸਾ ਮਹਲਾ ੧, ਪਟੀ (ਸਸੈ ਸੋਇ ਸ੍ਰਿਸਟਿ ਜਿਨਿ ਸਾਜੀ...)[2]।

ਤਬ ਨਾਨਕ ਇਕੁ ਦਿਨ ਪੜਿਆ, ਦੂਸਰੇ ਦਿਨ ਚੁਪੁ ਕਰਿ ਰਹਿਆ ਤਾ ਪਾਧੇ ਆਖਿਆ, "ਨਾਨਕ ! ਤੂ ਪੜਿਦਾ ਕਿਉ ਨਾਹੀ ?" ਤਬ ਬਾਬੇ ਜੀ ਕਹਿਆ, "ਪਾਧਾ ! ਤੂ ਕਿਛੁ ਪੜਿਆ ਹੈ ਜੁ ਮੈਨੂ ਪੜਾਇਦਾ ਹੈ ?" ਤਬ ਪਾਧੇ ਕਹਿਆ, "ਮੈਂ ਸਭ ਕਿਛੁ ਪੜਿਆ ਹਾ, ਜਮਾ ਖਰਚ ਹਿਸਾਬ ਬੇਦ ਸਾਸਤ੍ਰ ਸਭ ਪੜ੍ਹਿਆ ਹਾ।" ਤਬ ਬਾਬੇ ਨਾਨਕ ਕਹਿਆ, "ਪਾਧਾ ! ਇਨੀ ਪੜੀ ਗਲ ਫਾਹੇ ਪਾਉਦੇ ਹੈਨਿ। ਏਹੁ ਜੁ ਪੜਨਾ ਹੈ ਸੋ ਸਭੁ ਬਾਦ ਹੈ।" ਤਬ ਬਾਬੇ ਨਾਨਕੁ ਇਕੁ ਸਬਦੁ ਉਠਾਇਆ ਸ੍ਰੀ ਰਾਗ ਵਿਚ

---

੧ ਕਈ ਪੁਰਾਤਨ ਲਿਖਤਾਂ ਵਿਚ ਏਥੇ ਪਾਧੇ ਦਾ ਨਾਉਂ ਗੋਪਾਲ ਦਾਸ ਲਿਖਿਆ ਹੈ। ੨ ਇਹ ਬਾਣੀ (ਆਸਾ ਮਹਲਾ ੧, ਪਟੀ) ਇਕ ਪ੍ਰਕਾਰ ਦੀ ਪੈਂਤੀਸ ਅੱਖਰੀ, ਅਖਟਾਵਟ ਜਾਂ ਸੀਹਰਫ਼ੀ ਹੈ ਜਿਸ ਦਾ ਰਿਵਾਜ ਅਧਿਆਤਮਕ ਕਵੀਆਂ ਵਿਚ ਭਗਤੀ-ਕਾਲ ਜਾਂ ਸੂਫ਼ੀ ਕਾਲ ਤੋਂ ਹੀ ਚਲਿਆ ਆ ਰਿਹਾ ਹੈ, ਜਿਵੇਂ ਕਿ ਭਗਤ ਕਬੀਰ ਜੀ ਦੀ ਅਖਰ ਭੇਟ ਕੀ ਰਮੈਨੀ ਤੇ ਬਾਵਨ ਅੱਖਰੀ ਅਤੇ ਸੂਫ਼ੀ ਕਵੀਆਂ ਦੀਆਂ ਅਖਰਾਵਟਾਂ, ਸੀਹਰਫ਼ੀਆਂ ਆਦਿ ਇਸ ਕਥਨ ਦੀ ਪ੍ਰੋੜ੍ਹਤਾ ਕਰਦੀਆਂ ਹਨ।

(ਮਹਲਾ ੧)—

ਜਾਲਿ ਮੋਹੁ ਘਸਿ ਮਸੁ ਕਰਿ, ਮਤਿ ਕਾਗਦੁ ਕਰਿ ਸਾਰੁ ॥
ਭਾਉ ਕਲਮ ਕਰਿ ਚਿਤੁ ਲੇਖਾਰੀ, ਗੁਰ ਪੁਛਿ ਲਿਖੁ ਬੀਚਾਰੁ ॥
ਲਿਖ ਨਾਮੁ ਸਾਲਾਹ ਲਿਖੁ, ਲਿਖੁ ਅੰਤੁ ਨ ਪਾਰਾਵਾਰ ॥ ੧ ॥
ਬਾਬਾ, ਏਹੁ ਲੇਖਾ ਲਿਖਿ ਜਾਣੁ ॥
ਜਿਥੈ ਲੇਖਾ ਮੰਗੀਐ, ਤਿਥੈ ਹੋਇ ਸਚਾ ਨੀਸਾਣੁ ॥ ੧ ॥ ਰਹਾਉ ॥

ਤਿਸ ਕਾ ਪਰਮਾਰਥੁ । ਗੁਰੂ ਬਾਬੇ ਨਾਨਕ ਜੀ ਕਹਿਆ, "ਹੇ ਪੰਡਿਤਾ ! ਜਿਤਨਾ ਪੜਨਾ ਸੁਣਨਾ ਹੈ ਪਰਮੇਸਰ ਕੇ ਨਾਮੁ ਬਿਨੁ ਸੋ ਸਭੁ ਬਾਦੁ ਹੈ ।" ਤਬ ਪਾਧੇ ਕਹਿਆ, "ਹੋਰੁ ਪੜ੍ਹਨਾ ਮੇਰੇ ਤਾਈ ਬਤਾਇ ਜਿਤੁ ਪੜ੍ਹਿਆ ਛੁਟੀਦਾ ਹੈ ।" ਤਬ ਬਾਬੇ ਨਾਨਕ ਕਹਿਆ, "ਸੁਆਮੀ ! ਏਹੁ ਪੜਨਾ ਜੁ ਸੰਸਾਰ ਕਾ ਹੈ ਸੋ ਐਸਾ ਹੈ ਜੋ[1] ਮਸੁ ਦੀਵੇ ਕੀ ਅਰੁ ਕਾਗਦ ਸਿਣੀ[2] ਕਾ ਅਰੁ ਕਲਮੁ ਕਾਨੇ ਕੀ–ਮਨ ਲਿਖਣੁਹਾਰੁ, ਅਰੁ ਲਿਖਿਆ ਸੋ ਕਿਆ ਲਿਖਿਆ-ਮਾਇਆ ਕਾ ਜੰਜਾਲੁ, ਜਿਤੁ ਲਿਖੇ ਸਭੁ ਵਿਕਾਰੁ ਹੋਏ । ਅਰੁ ਓਹੁ ਜੁ ਲਿਖਣਾ ਸਚ ਕਾ ਹੈ ਸੋ ਐਸਾ ਹੈ ਜੋ ਮਾਇਆ ਕਾ ਮੋਹਿ ਜਾਲ ਕਰੁ ਮਸੁ ਕਰੀਐ ਅਰੁ ਤਪਸਿਆ ਕਾ ਕਾਗਦੁ ਕਰੀਐ, ਅਰੁ ਭਾਉ ਕੀ ਕਲਮੁ ਕਰੇ ਅਰੁ ਚਿਤ ਲਿਖਣਹਾਰਾ ਹੋਇ, ਅਰੁ ਲਿਖੀਐ ਸੋ ਕਿਆ ਲਿਖੀਐ, ਜਿਤ ਲਿਖੇ ਸਭ ਵਿਕਾਰ ਮਿਟ ਜਾਹਿ । ਬੇਅੰਤ ਸੋਭਾ ਜਿਨ ਲਿਖੀ ਤਿਨ ਸਿਉ ਕਿਆ ਕਹੀਐ, ਤਿਸ ਕਾ ਅੰਤੁ ਪਾਰਾਵਾਰੁ ਕਿਛੁ ਪਾਇਆ ਜਾਤਾ ਨਾਹੀ । ਪੰਡਿਤਾ ! ਜੇ ਏਹੁ ਲੇਖਾ ਪੜਿਆ ਹੈ ਤਾ ਪੜੁ ਅਰੁ ਮੁਝ ਕਉ ਭੀ ਪੜਾਇ, ਨਾ ਹੀ ਤਾ ਨਾ ਪੜ੍ਹ, ਨਾ ਪੜ੍ਹਾਇ । ਸੁਣ ਹੋ, ਪੰਡਿਤਾ ! ਜਹਾਂ ਤੇਰਾ ਏਹੁ ਜੀਉ ਜਾਵੈਗਾ ਤਹਾਂ ਤੇਰੇ ਹਥਿ ਏਹੁ ਨੀਸਾਣ ਹੋਵੈਗਾ । ਤੇਰੇ ਨੇੜੇ ਕਿਛੁ ਨ ਆਵੇਗਾ ।" ਤਬ ਪੰਡਿਤ ਕਹਿਆ, "ਨਾਨਕ ! ਤੈ ਏਹੁ ਬਾਤ ਕਹਾ ਤੇ ਪਾਈ ? ਸੁਣ ਹੋ, ਨਾਨਕ ! ਏਹੁ ਜੋ ਪਣਮੇਸਰੁ[3] ਕਾ ਨਾਮੁ ਲੇਤੇ ਹੈਨ ਤਿਨ ਕਿਉ ਕਉਨ ਫਲ ਲਾਗਤੇ ਹੈਨ ?" ਤਬ ਬਾਬੇ ਨਾਨਕ ਦੂਜੀ ਪਉੜੀ ਕਹੀ—

ਜਿਥੈ ਮਿਲਹਿ ਵਡਿਆਈਆ, ਸਦ ਖੁਸੀਆ ਸਦ ਚਾਉ ॥
ਤਿਨ ਮੁਖਿ ਟਿਕੇ ਨਿਕਲਹਿ, ਜਿਨ ਮਨਿ ਸਚਾ ਨਾਉ ॥
ਕਰਮਿ ਮਿਲੈ ਤਾ ਪਾਈਐ, ਨਾਹੀ ਗਲੀ ਵਾਉ ਦੁਆਉ ॥ ੨ ॥

---

੧ ਜਿਉਂ, ਜਿਵੇਂ । ੨ ਸਣ । ੩ ਰਾਜਸਥਾਨੀ ਬੋਲੀ ਵਿਚ 'ਪਰ' ਦੀ ਥਾਵੇਂ 'ਪਣ', 'ਪਰਮੇਸਰ' ਦੀ ਥਾਵੇਂ ਪਣਮੇਸਰ ਜਾਂ ਪਨਮੇਸਰ ਆਦਿ ਸ਼ਬਦ ਪ੍ਰਸਿੱਧ ਹਨ । ਪ੍ਰਮਾਣ ਲਈ ਵੇਖੋ, ਇਸੇ ਤਰ੍ਹਾਂ ਇਹੋ ਸ਼ਬਦ ਸੋਢੀ ਮਿਹਰਵਾਨ ਕ੍ਰਿਤ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਵੀ ਕਈ ਥਾਵੇਂ ਵਰਤੇ ਗਏ ਹਨ ।

ਤਿਸ ਕਾ ਪਰਮਾਰਥੁ। ਗੁਰੂ ਬਾਬੇ ਨਾਨਕ ਕਹਿਆ, "ਸੁਣਹੋ, ਪੰਡਿਤ ! ਜਹਾਂ ਤੇਰਾ ਏਹੁ ਜੀਉ ਜਾਵੇਗਾ ਤਹਾ ਏਸ ਪਰਮੇਸਰ ਕੇ ਸਿਮਰਨੇ ਕਾ ਏਹੁ ਪੁਨੁ ਹੋਵੇਗਾ ਜੁ ਸਦਾ ਖੁਸੀਆ ਨਿਤੁ ਨਿਤੁ ਆਨੰਦ ਮਹਾਂ ਮੰਗਲ ਨਿਧਾਨ ਪ੍ਰਾਪਤ ਹੋਵਹਿਗੇ, ਪਰੁ ਜਿਨ ਮਨ ਕਰਿ ਕਰਿ ਸਿਮਰਿਆ ਹੈ। ਅਰੁ ਉਪਾਉ ਕਰਿ ਕਰਿ ਸਿਮਰਿਆ ਜਾਤਾ ਨਾਹੀ।" ਤਬ ਉਹੁ ਪੰਡਿਤ ਹੈਰਾਨ ਹੋਇ ਗਇਆ। ਫਿਰ ਪੰਡਿਤ ਕਹਿਆ, "ਨਾਨਕ ! ਏਹ ਜੋ ਪਣਮੇਸਰ ਕਾ ਨਾਮ ਲੇਤੇ ਹੈਨ ਤਿਨ ਕਉ ਤਾਂ ਕੋਈ ਨਾਹੀ ਜਾਨਤਾ। ਉਨ ਕਉ ਤਾ ਰੋਟੀਆ ਭੀ ਨਾਹੀ ਜੁੜ ਆਵਤੀਆ। ਅਰੁ ਇਕ ਪਤਸਾਹੀਆ ਕਰਤੇ ਹੈਨ। ਸੇ ਬੁਰਿਆਈ ਭੀ ਕਰਤੇ ਹੈਨ ਅਰੁ ਪਰਮੇਸਰ ਨਾਹੀ ਸਿਮਰਤੇ, ਕਹੁ ਦੇਖਾ ਉਨਹੁ ਕਉਨੁ ਪੁੰਨ ਕੀਏ ਹੈਨ ਜੁ ਪਤਸਾਹੀਆ ਕਰਹਿ ਅਰੁ ਪਰਮੇਸਰ ਤੇ ਨ ਡਰਹਿ ?" ਤਬ ਫਿਰ ਬਾਬੇ ਨਾਨਕ ਤੀਜੀ ਪਉੜੀ ਕਹੀ—

ਇਕਿ ਆਵਹਿ ਇਕਿ ਜਾਹਿ ਉਠਿ, ਰਖੀਅਹਿ ਨਾਵ ਸਲਾਰ ॥
ਇਕਿ ਉਪਾਏ ਮੰਗਤੇ, ਇਕਨਾ ਵਡੇ ਦਰਵਾਰ ॥
ਅਗੈ ਗਇਆ ਜਾਣੀਐ, ਵਿਣੁ ਨਾਵੈ ਵੇਕਾਰੁ ॥ ੩ ॥

ਤਿਸ ਕਾ ਪਰਮਾਰਥੁ। ਗੁਰੂ ਬਾਬੇ ਨਾਨਕ ਕਹਿਆ, "ਸੁਣਹੋ ਪੰਡਿਤ ! ਇਕੁ ਆਵਤੇ ਹੈਨ ਇਕੁ ਜਾਤੇ ਹੈ, ਇਕੁ ਸਾਹਿ ਹੈਹਿ[1], ਇਕੁ ਪਤਸਾਹੁ ਹੈਹਿ। ਇਕ ਉਨ ਕੇ ਆਗੇ ਭਿਖਿਆ ਮੰਗਿ ਮੰਗਿ ਖਾਤੇ ਹੈਨ। ਹੇ ਪੰਡਿਤ ! ਜੋ ਊਹਾ ਉਹੁ ਆਗੇ ਜਾਹਿਗੇ, ਜੋ ਈਹਾ ਸੁਖੁ ਕਰਤੇ ਹੈਨਿ ਅਰੁ ਪਰਮੇਸਰ ਨਾਹੀ ਸਿਮਰਤੇ, ਤਿਨ ਕਉ ਐਸੀ ਸਜਾਇ ਮਿਲੇਗੀ ਜੈਸੀ ਕਪੜੇ ਕਉ ਧੋਬੀ ਦੇਤਾ ਹੈ ਅਰੁ ਤਿਲਾ ਕਉ ਤੇਲੀ ਦੇਤਾ ਹੈ, ਅਰੁ ਚਕੀ ਦਾਨਿਆ ਕਉ ਦੇਤੀ ਹੈ, ਐਸੀ ਸਜਾਇ ਪਾਵਹਿਗੇ। ਅਰੁ ਜੋ ਪਰਮੇਸਰ ਕਉ ਸਿਮਰਤੇ ਹੈਨਿ, ਪਰ ਭਿਖਿਆ ਮੰਗਿ ਮੰਗਿ ਖਾਤੇ ਹੈਨਿ ਉਨਾ ਕਉ ਦਰਗਾਹਿ ਵਿਚਿ ਵਡਿਆਈਆ ਮਿਲਹਿਗੀਆ।" ਤਬ ਪੰਡਿਤ ਹੈਰਾਨੁ ਹੋ ਗਇਆ, ਆਖਿਓਸੁ, "ਏਹੁ ਕੋਈ ਵਡਾ ਭਗਤੁ ਹੈ।" ਪੰਡਿਤ ਫਿਰ ਕਹਿਆ, "ਨਾਨਕ ! ਤੂ ਜੋ ਐਸੀਆ ਗਲਾ ਕਰਦਾ ਹੈ ਸੋ ਕਿਉ ਕਰਦਾ ਹੈ, ਅਜੇ ਤਾ ਬਾਲਕ ਹੈ, ਕਿਛੁ ਮਾਤਾ ਪਿਤਾ ਇਸਤ੍ਰੀ ਕੁਟੰਬ ਕਾ ਸੁਖੁ ਦੇਖੁ। ਅਜੇ ਕਿਥੇ ਓੜਕ[2] ਹੈ।" ਤਬ ਬਾਬੇ ਨਾਨਕ ਚਉਥੀ ਪਉੜੀ ਆਖੀ—

ਭੈ ਤੇਰੈ ਡਰੁ ਅਗਲਾ[3], ਖਪਿ ਖਪਿ ਛਿਜ ਦੇਹ ॥

---

੧ ਹਨ। ੨ ਓੜਕ, ਅੰਤ। ੩ ਬਹੁਤਾ।



ਗੁਰਦੁਆਰਾ ਬਾਲ ਲੀਲ੍ਹਾ ਸਾਹਿਬ (ਨਨਕਾਣਾ)

ਨਾਵ ਜਿਨਾ ਸੁਲਤਾਨ ਖਾਨ, ਹੋਦੇ ਡਿਠੇ ਖੇਹ ॥
ਨਾਨਕ ਉਠੀ ਚਲਿਆ, ਸਭਿ ਕੂੜੇ ਤੁਟੇ ਨੇਹ ॥੪॥੬॥

ਤਿਸ ਕਾ ਪਰਮਾਰਥੁ । ਬਾਬੇ ਨਾਨਕ ਕਹਿਆ, "ਹੇ ਪੰਡਿਤੁ ! ਐਸਾ ਡਰੁ ਹੈ ਜੋ ਮੇਰੀ ਦੇਹਿ ਭੈਇਮਾਨ ਹੋਇ ਗਈ ਹੈ ! ਜੋ ਈਹਾਂ ਖਾਨ ਸੁਲਤਾਨ ਕਹਾਇਦੇ ਸੇ, ਸੋ ਸਭੁ ਖਾਕੁ ਹੋਇ ਗਏ, ਅਰੁ ਜਿਨ ਕਾ ਅਮਰ ਮੰਨੀਦਾ ਥਾ ਸੋ ਭੀ ਉਠਿ ਗਏ । ਸੁਣੁ ਹੇ ਪੰਡਿਤੁ ! ਮੈ ਕੂੜਾ ਅਸਨੇਹੁ ਕਿਸ ਸਿਉ ਕਰੀ, ਸਭ ਉਠਿ ਜਾਵਹਿਗੇ । ਹਮੁ ਤਿਸ ਕੀ ਬੰਦਗੀ ਕਰਹਿ ਜੋ ਕੋਈ ਹਮਾਰਾ ਜੀਉ ਲੇਵੇਗਾ । ਫਿਰੁ ਇਸੁ ਸੰਸਾਰ ਸਿਉ ਕੂੜਾ ਅਸਨੇਹੁ ਕਿਆ ਕਰਹਿ ?" ਤਬ ਪੰਡਿਤ ਹੈਰਾਨ ਹੋਇ ਗਇਆ । ਨਮਸਕਾਰੁ ਕੀਆ, ਆਖਿਓਸੁ, "ਏਹੁ ਕੋਈ ਵਡਾ ਭਗਤ ਹੈ ।" ਕਹਿਆ ਸੁ, "ਜੋ ਤੇਰੇ ਆਤਮੇ ਆਵਦਾ ਹੈ ਸੋ ਤੂੰ ਕਰ ।[੧]"

## ੩. ਛੋਡੀਲੇ ਪਾਖੰਡਾ-ਸਾਖੀ ਜੰਞੂ ਸੰਸਕਾਰ ਬਾਰੇ

ਜਬ ਬਾਬਾ ਨਾਨਕ ਬਰਸਾ ਨਵਾਂ[੨] ਕਾ ਹੋਇਆ ਤਬ ਜਨੇਊ ਪਾਵਣ ਲਗੇ, ਬ੍ਰਹਮਣੁ ਚਉਕਾ ਦੇਕੇ ਸਿਖਿਆ ਲਾਗੈ ਦੇਵਣੁ । ਗਾਇਤ੍ਰੀ ਸੰਧਿਆ ਮਧਿਆਨ ਖਤ੍ਰੀਆ ਕੀ ਸੁਚੁ ਲਾਗੇ ਸਿਖਾਵਣੇ । ਸਾਲਗਿਰਾਮ ਸੇਵਾ ਲਾਗਾ ਸਿਖਾਵਣੁ । ਜੁਗਤੁ ਜਿਤਨੀ ਬੇਦ ਪ੍ਰਕਿਰਤੀ ਥੀ ਹਿੰਦੂ ਧਰਮੁ ਕੀ ਏਤਨੀ ਲਾਗਾ ਸਿਖਾਵਣੁ । ਤਬ ਬਾਬਾ ਨਾਨਕ ਬੋਲਿਆ ਜੁ, "ਸੁਆਮੀ ਜੀ ! ਤੂੰ ਜੁ ਮੇਰੇ ਤਾਈ ਜਨੇਊ ਪਾਇਦਾ ਹੈ ਸੋ ਕਿਤੁ ਅਰਥੁ?" ਕਹੇ "ਜੀ, ਏਸ ਗਲ ਨੂ ਜੁ ਖਤ੍ਰੀ ਬ੍ਰਹਮਣ ਦਾ ਨੇਮੁ ਹੈ, ਜੋ ਬਿਨਾ ਜਨੇਊ ਜੇਵਣਾ ਨਾਹੀ । ਖਤ੍ਰੀ ਬ੍ਰਾਹਮਣ ਦੀ ਮਿਰਜਾਦਾ ਹੈ, ਜੁ ਜਿਨੇਊ ਨਾਲ ਏਸ ਦੀ ਸੂਰਖਾ[੩]

---

੧ ਇਸ ਤੋਂ ਅੱਗੇ ਕਈ ਹੋਰ ਜਨਮ ਸਾਖੀਆਂ ਭਾਈ ਪੈੜਾ ਮੋਖਾ, ਭਾਈ ਮਨੀ ਸਿੰਘ ਆਦਿ ਵਿਚ, ਜੋ ਜ਼ਰਾ ਪਿਛਲੇਰੀਆਂ ਰਚਨਾਵਾਂ ਹਨ, ਗੁਰੂ ਨਾਨਕ ਸਾਹਿਬ ਦਾ ਇਕ ਪੰਡਿਤ ਪਾਸੋਂ, ਜਿਸ ਦਾ ਨਾਮ ਬ੍ਰਿਜ ਲਾਲ ਲਿਖਿਆ ਹੈ, ਸੰਸਕ੍ਰਿਤ ਪੜ੍ਹਨ ਜਾਂ ਯਗਯੋਪਵੀਤ-ਸੰਸਕਾਰ ਦਾ ਜ਼ਿਕਰ ਆਉਂਦਾ ਹੈ। ਪ੍ਰਸਿੱਧ ਲੇਖਕ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ ਵੀ ਗੁਰੂ ਸਾਹਿਬ ਦੇ ਸੰਸਕ੍ਰਿਤ ਅਧਿਆਪਕ ਦਾ ਨਾਮ ਬ੍ਰਿਜ ਲਾਲ ਹੀ ਮੰਨਿਆ ਹੈ। (ਵੇਖੋ, ਜੀਵਨ-ਬ੍ਰਿਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ, ਸੈਂਚੀ ਪਹਿਲੀ, ਸਫ਼ਾ ੭)।

੨ ਮਨੁ ਸਿਮ੍ਰਤੀ ਦੇ ਅਨੁਸਾਰ ਬ੍ਰਾਹਮਣ ਦਾ ਜਨੇਊ-ਸੰਸਕਾਰ ਗਰਭ ਤੋਂ ਲੈ ਕੇ ਅੱਠਵੇਂ ਵਰ੍ਹੇ, ਛਤ੍ਰੀ ਦਾ ਗਯਾਰਵੇਂ ਵਰ੍ਹੇ ਅਤੇ ਵੈਸ਼ਯ ਦਾ ਬਾਰ੍ਹਵੇਂ ਵਰ੍ਹੇ ਕਰਨਾ ਵਿਧਾਨ ਹੈ। ਲੋਕ-ਰੀਤੀ ਦੇ ਮੁਤਾਬਿਕ ਛਤ੍ਰੀ ਲੋਕ ਕਈ ਵੇਰ ਬਾਲਕ ਦਾ ਜੰਞੂ-ਸੰਸਕਾਰ ਨੌਵੇਂ ਜਾਂ ਦਸਵੇਂ ਵਰ੍ਹੇ ਵੀ ਕਰ ਲੈਂਦੇ ਹਨ। ੩ ਮਰਯਾਦਾ।

ਚਲਦੀ ਹੈ। ਇਸ ਦਾ ਇਉ ਧਰਮੁ ਰਹਿਦਾ ਨਾਹੀ, ਖਤ੍ਰੀ ਬ੍ਰਹਮਣ ਦਾ ਬਿਨਾ ਜਿਨੇਊ।"

ਤਬ ਬਾਬੇ ਨਾਨਕ ਜੀ ਕਹਿਆ ਜੁ, "ਏਸ ਦਾ ਜੁ ਧਰਮੁ ਰਹਿਦਾ ਹੈ ਸੋ ਏਤੁ ਜਿਨੇਊ ਰਹਿਦਾ ਹੈ ਕਿ ਕਰਮੀ ਰਹਿਦਾ ਹੈ ?" ਜਬ ਏਹੁ ਬਾਤ ਬਾਬੇ ਨਾਨਕ ਜੀ ਕਹੀ ਤਬ ਜਿਤਨੇ ਲੋਕੁ ਇਕਠੇ ਭਏ ਸੇ ਤਿਤਨੇ ਸਭੁ ਹੈਰਾਨ ਹੋਇ ਗਏ, "ਏ ਪਰਮੇਸਰੁ ! ਏਹੁ ਇਤਨਾ ਬਾਲਕੁ ਅਰੁ ਬ੍ਰਹਮ ਗਿਆਨ ਕੀ ਬਾਤ ਕਿਉ ਕਰ ਪਛਾਨੀ ਹੈ ?" ਤਬ ਉਨ ਬ੍ਰਹਮਣੁ ਆਖਿਆ ਜੁ, "ਜੀ, ਜਿਤੁ ਕਰਮ ਕਰਿ ਏਸ ਦਾ ਧਰਮ ਰਹਿਦਾ ਹੈ ਸੋ ਕਰਮ ਬਤਾਈਐ ?" ਤਬ ਬਾਬਾ ਨਾਨਕੁ ਜੀ ਬੋਲਿਆ, ਉਪਦੇਸੀ ਬਾਣੀ, ਸਲੋਕੁ :

ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ, ਸਤਿ ਵਟੁ ॥
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ, ਨ ਮਲੁ ਲਗੈ, ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ ॥੧॥

ਤਿਸ ਕਾ ਪਰਮਾਰਥੁ। ਸੁਨਹੋ ਸੁਆਮੀ ! ਏਹੁ ਜਿਨੇਊ ਏਸ ਜੀਅ ਕਾ ਧਰਮੁ ਹੈ। ਦਇਆ ਕੀ ਕਪਾਹਿ ਤੇ ਏਹੁ ਪੈਦਾ ਹੋਇ, ਸੰਤੋਖੁ ਕੇ ਸੂਤੁ ਏਹੁ ਕਤੀਏ, ਜਤੁ ਕੀਆਂ ਗੰਢੀ ਪਾਈਅਨ, ਅਰੁ ਸਤੁ ਜੁ ਕਰੀਐ ਪਰਮੇਸਰ ਕੀ ਨਮਿਤੁ, ਸੋ ਏਹੁ ਵਟੁ ਹੋਇ ਏਸ ਜਨੇਊ ਕਉ। ਇਹ ਜਿਨੇਊ ਜਿ ਤੈ ਪਾਸ ਹੈ, ਪਾਂਡੇ ਸੁਆਮੀ ਜੀ ! ਤਾ ਘਤੁ। ਏਹੁ ਜਨੇਊ ਏਸ ਜੀਵ ਨੂ ਪਵੈ ਤਾ ਏਵ ਨ ਹੋਇ ਜੁ ਫੇਰ ਏਹ ਜਨੇਊ ਛਿਜੈ ਕਿ ਮਲੁ ਲਗੈ, ਕਿ ਫਿਰ ਜਲੈ ਕਿ ਜਾਇ, ਏਹੁ ਜਨੇਊ ਅਸਥਿਰੁ ਹੋਇ, ਈਹਾਂ ਭੀ ਅਰੁ ਉਹਾਂ ਭੀ, ਧੰਨ ਉਇ ਮਨੁਛ[੧] ਹੈਨਿ ਜਿਨਹੁ ਏਹੁ ਜਨੇਊ ਗਲੇ ਪਾਇਆ ਹੈ। ਏਹੁ ਕਪਾਹ ਦਾ ਜਨੇਊ ਬਾਹਤਾ ਹੈ; ਸੋ ਕਿਤੇ ਕੰਮੁ ਨਾਹੀ, ਜਬ ਲਗ ਬ੍ਰਹਮ ਕਰਮੁ ਏਹੁ ਕਰੇ ਨਾਹੀ, ਤਬ ਲਗੁ ਏਸ ਜਨੇਊ ਏਸ ਕਾ ਧਰਮ ਰਹਿਤਾ ਨਾਹੀ।" ਤਬ ਬਾਬਾ ਨਾਨਕ ਸਲੋਕ ਕਹਿਤਾ ਹੈ :

ਚਉਕੜਿ[੨] ਮੁਲਿ ਅਣਾਇਆ, ਬਹਿ ਚਉਕੇ ਪਾਇਆ ॥
ਸਿਖਾ ਕੰਨਿ ਚੜਾਈਆ, ਗੁਰੁ ਬ੍ਰਾਹਮਣ ਥਿਆ ॥
ਓਹੁ ਮੁਆ ਓਹੁ ਝੜਿ ਪਇਆ, ਵੇ ਤਗਾ[੩] ਗਇਆ ॥੧॥

੧ 'ਮਨੁਖ' ਪਾਠ ਵੀ ਹੈ। ੨ ਚਾਰ ਕੌਡਾਂ ਤੋਂ। ੩ ਬਿਨਾਂ ਤੱਗ (ਜੰਞੂ) ਤੋਂ, ਭਾਵ-ਧਰਮ ਤੋਂ ਰਹਿਤ ਹੋ ਕੇ।

(ਮਹਲਾ ੧)

ਲਖ ਚੋਰੀਆ ਲਖ ਜਾਰੀਆ, ਲਖ ਕੂੜੀਆ ਲਖ ਗਾਲਿ ॥
ਲਖ ਠਗੀਆ ਪਹਿਨਾਮੀਆ, ਰਾਤਿ ਦਿਨਸੁ ਜੀਅ ਨਾਲਿ ॥
ਤਗੁ[1] ਕਪਾਹਹੁ ਕਤੀਐ, ਬਾਹਮਣੁ ਵਟੇ ਆਇ ॥
ਕੁਹਿ ਬਕਰਾ ਰਿੰਨਿ[2] ਖਾਇਆ, ਸਭੁ ਕੋ ਆਖੈ ਪਾਇ ॥
ਹੋਇ ਪੁਰਾਣਾ ਸੁਟੀਐ, ਭੀ ਫਿਰਿ ਪਾਈਐ ਹੋਰੁ ॥
ਨਾਨਕ ਤਗੁ ਨ ਤੁਟਈ, ਜੇ ਤਗਿ ਹੋਵੈ ਜੋਰੁ ॥ ੨ ॥

ਤਿਸ ਕਾ ਪਰਮਾਰਥੁ । ਤਬ ਗੁਰੂ ਬਾਬੇ ਨਾਨਕ ਕਹਿਆ ਜੋ, "ਏ ਸੁਆਮੀ ! ਚਉਕੁੜੂ ਜਾਇ ਕੈ ਜਨੇਊ ਮੁਲੁ ਆਦਾ। ਬਹਿ ਕੇ ਚਉਕੇ ਘਤਿਆ, ਬ੍ਰਹਮਣੁ ਸਿਖਾ ਦਿਤੀਆ ਕੰਨਿ ਸੁ ਗੁਰੂ ਹੋਇਆ ਸਾ, ਸੋ ਮਰ ਗਇਆ। ਤ੍ਰਗੁ ਜੋ ਘਤਿਆ ਸੀ ਜੋ ਪੁਰਾਣਾ ਹੋਇ ਕੈ ਝੜਿ ਪਇਆ। ਏ ਵੇ ਤ੍ਰਗੋਂ ਹੀ ਗਇਆ। ਏਸ ਦੇ ਧਰਮ ਦੀ ਕਿਆ ਬਾਤ ਲਖਿ, ਏਨ ਚੋਰੀਆ ਕੀਤੀਆ ਸਨਿ, ਲਖਿ ਯਾਰੀਆ ਕੀਤੀਆ ਸਨਿ, ਲਖ ਠਗੀਆ ਪਹਿਨਾਮੀਆ ਕੀਤੀਆ ਸਨਿ, ਲਖ ਇਨ ਗਾਲੀਆਂ ਦਿਤੀਆਂ ਸਨਿ, ਲਖ ਇਨ ਕੂੜ ਬੋਲਿਆ ਸੀ, ਰਾਤ ਦਿਹਿ ਵਿਚਿ ਜੋ ਕਿਛੁ ਏਨੇ ਕੀਤਾ ਸਾ ਏਸ ਦੇ ਜੀ ਹੀ ਨਾਲ ਗਏ। ਜਿਨਾ ਕੀਤਿਆ ਕਰਮਾ ਨੂ ਏਹੁ ਫੜੀਅਗੁ। ਜਨੇਊ ਬ੍ਰਹਮਣੁ ਸਿਖਾ ਵਾਲਾ ਇਥਾਊ ਹੀ ਰਹਿਆ। ਏਸ ਨੂ ਕਉਣੁ ਛੁੜੁਕਾਏ। ਕਪਾਹੋ ਤ੍ਰਗੁ ਜੁ ਹੋਇਆ ਬ੍ਰਹਮਣੁ ਵਟਿਆ ਸੀ; ਗਲ ਪਾਇਆ ਸੀ; ਬਕਰਾ ਕੁਹੁ ਕੇ ਲੋਕਾ ਭਖਿਆ ਸੀ। ਸਭੁ ਕੋਈ ਆਖਦਾ ਸੀ ਫਿਟ ਮੈਨੂੰ ਪਾਇ। ਸਿ ਉਇ ਖਾਦਿਆ ਪੀਦਿਆ ਆਪੋ ਆਪਣੇ ਗਏ। ਜਾ ਉਹੁ ਪੁਰਾਣਾ ਜਨੇਉ ਹੋਇਆ ਤਾ ਸੁਟ ਘਤਿਆ। ਜਿਤੁ ਉਤੇ ਖਰਚ ਹੋਇਆ ਸੀ। ਫਿਰ ਹੋਰੁ ਚਉਕੜੂ ਲੈ ਪਾਇਆ, ਪਰੁ ਜੇ ਪਾਂਡੇ ! ਸਕਤਾ ਜਨੇਊ ਪਾਈਐ ਤਾਂ ਤ੍ਰਗੁ ਕਾਇਦੂ[3] ਤੂਟੈ ॥੩॥

ਤਬ ਬਾਬੇ ਨਾਨਕ ਕਹਿਆ ਜੁ, "ਸੁਆਮੀ ਜੀ ! ਜਿਨੀ ਗਲੀ ਸਤ੍ਰਾਣਾ[4] ਜਨੇਊ ਹੋਦਾ ਹੈ, ਦੀਨ ਦੁਨੀਆ ਵਿਚ ਨਾਹੀ ਤੁਟਦਾ, ਸੋ ਹਉ ਤੁਧ ਨੂੰ ਦਸਦਾ ਹਾਂ। ਜ ਆਪ ਅਕੇ ਮੈਨੂੰ ਪਾਇ। ਏਤ ਜਨੇਊ ਦੁਹਾਂ ਦਾ ਭਲਾ ਹੋਦਾ ਹੈ।" ਤਾ ਬਾਬਾ ਨਾਨਕ ਸਲੋਕ ਕਰਿ ਕਰਿ ਸਮਝਾਵਤਾ ਹੈ, ਕਿਆ ਕਹਿਤਾ ਪੰਡਿਤ ਕਉ ?

---

੧ ਤਾਗੇ (ਧਾਗੇ) ਦਾ ਬਣਿਆ ਹੋਇਆ ਜਨੇਊ।

੨ ਜਨੇਊ-ਸੰਸਕਾਰ ਸਮੇਂ ਬੱਕਰਾ ਵੱਢ ਕੇ ਰਿੰਨ੍ਹ ਖਾਣਾ ਪੁਰਾਣੇ ਛਤ੍ਰੀਆਂ ਦੇ ਪ੍ਰੀਤੀ ਭੋਜਨ ਦਾ ਇਕ ਜ਼ਰੂਰੀ ਅੰਗ ਸੀ। ੩ ਕਿਉਂ, ਕਿਸ ਤਰਾਂ। ੪ ਤ੍ਰਾਣ ਵਾਲਾ, ਤਾਕਤਵਰ।

(ਮਹਲਾ ੧)

ਨਾਇ ਮੰਨਿਐ ਪਤਿ ਊਪਜੈ, ਸਾਲਾਹੀ ਸਚੁ ਸੂਤੁ ॥
ਦਰਗਹ ਅੰਦਰ ਪਾਈਐ, ਤਗੁ ਨ ਤੂਟਸਿ ਪੂਤ ॥੩॥

ਤਿਸ ਕਾ ਪਰਮਾਰਥੁ । "ਸੁਣਹੋ, ਸੁਆਮੀ ! ਜੇ ਤਾ ਏਹੁ ਪਰਮੇਸਰੁ ਕਾ ਨਾਮੁ ਮੰਨੇ ਤਾ ਏਸ ਦੀ ਪਤ ਰਹੇ ਪਰਮੇਸਰ ਨਾਲ । ਪਰਮੇਸਰ ਦੀ ਸਲਾਹਿ ਦਾ ਸੂਤੁ ਹੋਇ ਦਰਗਾਹਿ ਵਿਚ ਏਸ ਦੇ ਗਲਿ, ਸਿਫਤ ਕਾ ਜਨੇਊ ਪਾਇ ਤਾਂ ਏਹ ਜਨੇਊ ਸਕਤਾ ਹੋਇ, ਫਿਰ ਤੁਟੈ ਨਾਹੀ ।" ਤਬ ਜਿਤਨਾ ਕੁਟੰਬ ਬਾਬੇ ਨਾਨਕ ਕਾ ਸਾ, ਇਤਨਾ ਸਭੁ ਕਹਿ ਉਠਿਆ ਜੁ "ਜੀ, ਏਹੁ ਹੀ ਗਲ ਚਉਹੀ ਜੁਗੀ ਹੋਂਦੀ ਆਈ ਹੈ ਅਤੇ ਪੰਡਿਤ ਜੁ ਹੈਨਿ ਸਿ ਧੁਰਹੁ ਧੁਰਾਹੁ ਬੇਦ ਸਾਸਤ੍ਰ ਕੀ ਮਿਰਜਾਦਾ ਕਹਿਦੇ ਆਏ ਹੈਨਿ । ਏਹੁ ਪੰਡਿਤੁ ਜੋ ਹੈ ਸੋ ਮਹਾ ਸੁਘੜੁ ਹੈ । ਤੂ ਏਸ ਪੰਡਿਤ ਦੇ ਹਥਹੁ ਤ੍ਰਗ ਘਤਾਇ[1] ।" ਤਬ ਬਾਬਾ ਨਾਨਕ ਬਾਣੀ ਬੋਲੁ ਉਠਿਆ ॥

(ਮਹਲਾ ੧)

ਤਗੁ ਨ ਇੰਦ੍ਰੀ, ਤਗੁ ਨ ਨਾਰੀ ॥ ਭਲਕੇ ਥੁਕ ਪਵੈ ਨਿਤ ਦਾੜੀ ॥
ਤਗੁ ਨ ਪੈਰੀ, ਤਗੁ ਨ ਹਥੀ ॥ ਤਗੁ ਨ ਜਿਹਵਾ, ਤਗੁ ਨ ਅਖੀ ॥
ਵੇ ਤਗਾ ਆਪੇ ਵਤੈ ॥ ਵਟਿ ਧਾਗੇ ਅਵਰਾ ਘਤੈ ॥
ਲੈ ਭਾੜਿ ਕਰੇ ਵੀਆਹੁ ॥ ਕਢਿ ਕਾਗਲੁ[2] ਦਸੇ ਰਾਹੁ ॥
ਸੁਣਿ ਵੇਖਹੁ ਲੋਕਾ ਏਹੁ ਵਿਡਾਣੁ[3] ॥ ਮਨਿ ਅੰਧਾ ਨਾਉ ਸੁਜਾਣੁ॥੪॥

ਤਿਸ ਕਾ ਪਰਮਾਰਥੁ । ਤਬ ਬਾਬੇ ਨਾਨਕ ਜੀ ਕਹਿਆ, "ਹੇ ਲੋਕ ! ਤੁਸੀ ਜੁ ਬ੍ਰਹਮਣੁ ਦੇ ਹਥਹੁ ਮੈਨੂ ਤ੍ਰਗੁ ਘਤਾਇਦੇ ਹਹੁ, ਪਹਿਲਾ ਤਾ ਇਸ ਦੇ ਹਥੀ ਹੀ ਤ੍ਰਗੁ ਨਾਹੀ; ਪੈਰੀ ਤ੍ਰਗੁ ਨਾਹੀ; ਇੰਦ੍ਰੀ ਤ੍ਰਗੁ ਨਾਹੀ; ਧੋਤੀ ਤ੍ਰਗੁ ਨਾਹੀ, ਥੁਕੁ ਉਤੁ ਦਾੜੀ; ਬੈਸਨੋ[4] ਨਾਉ ਧਰਾਇ ਕੇ ਫਿਰ ਉਨਾ ਹੀ ਕਰਮੀ ਲਾਗਾ; ਜਿਹਵਾ ਤ੍ਰਗੁ ਨਾਹੀ; ਅਖੀ ਤ੍ਰਗੁ ਨਾਹੀ, ਏਹ ਆਪ ਵੇ ਤ੍ਰਗਾ ਹੈ । ਕੂੜੀ ਕੂੜੀ ਵਟਿ ਵਟਿ ਧਾਗੇ ਹੋਰਨਾ ਨੂੰ ਘਤਦਾ ਹੈ । ਏਸ ਦੇ ਹਥਹੁ ਹਉ ਤ੍ਰਗੁ ਨਾਹੀ ਘਤਦਾ । ਤੁਸੀ ਜੁ ਆਖਦੇ ਹੋ ਜੁ ਏਹੁ ਪੰਡਿਤੁ ਸੁਘੜੁ ਸੁਜਾਣੁ ਹੈ । ਏਸ ਜੇਵਡੁ ਅੰਧਾ ਕਵਣੁ ਹੈ ?"

---

੧ ਤ੍ਰਗ, ਤੱਗ (ਜਨੇਊ), ਘਤਾਇ (ਪਵਾਇ) ।
੨ ਬਰਸ ਸੰਬੰਧੀ ਪਤ੍ਰਾ, ਪੰਚਾਂਗ ਅਥਵਾ ਤਿਥਿ ਪਤ੍ਰਿਕਾ ।
੩ ਵਿਡੰਵਨਾ, ਆਡੰਬਰ, ਦਿਖਾਵਾ ।
੪ ਵਿਸ਼ਨੂ ਦਾ ਪੁਜਾਰੀ, ਵੈਸ਼ਣਵ (ਇਕ ਹਿੰਦੂ ਸੰਪ੍ਰਦਾਇ) ।



ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਰੋਹਿਤ ਨੂੰ ਉਪਦੇਸ਼



ਗੁਰਦੁਆਰਾ ਮਾਲ ਜੀ ਸਾਹਿਬ (ਨਨਕਾਣਾ)

ਕਹੇ, "ਜੀ, ਬਿਨਾ ਡਿਠੇ ਤੇ ਏਹ ਗਲ ਬ੍ਰਹਮਣੁ ਨੂ ਆਖਣੀ ਜੁਗਤੁ ਨਾਹੀ। ਏਹੁ ਬਡਾ ਸੁਘੜੁ ਪੰਡਿਤੁ ਹੈ।"

ਤਬ ਬਾਬੇ ਨਾਨਕ ਜੀ ਕਹਿਆ ਜਿ, "ਏਹੁ ਕਿਉ ਕਰਿ ਸੁਘੜੁ ਹੋਇਆ? ਜੁ ਜਜਮਾਨ ਅਤੇ ਪਰੋਹਤੁ ਇਕੁ ਕੇ ਦੁਇ?" ਕਹੇ "ਜੀ; ਇਕੁ।" ਕਹੇ, "ਪਸੁ[1], ਕਿਉ ਏਹੁ ਭਾੜ[2] ਬੇਟੀ ਦੀ ਲੈਦਾ ਹੈ? ਜਜਮਾਨੁ ਪੁਨੁ ਕਰੇ, ਏਹੁ ਲੈ ਕੇ ਛੁਰੀ ਬਹੇ, ਜਾ ਏਤਨੇ ਰੁਪਜੇ ਦੇਹਿ ਫੇਰੀ ਕਰਹਿ ਤਾ ਹਉ ਵੀਵਾਹੁ ਕਰੀ। ਜਾਂ ਏਹੁ ਕੰਨਿਆਂ ਕੀ ਭਾੜ ਲਏ ਤਾਂ ਏਹ ਸੁਘੜ ਕਿਉ ਕਰਿ ਹੋਇ? ਜੇਹੀ ਧੀ ਦੀ ਭਾੜ ਪਿਉ ਨੂ ਤੇਹੀ ਬ੍ਰਹਮਣ ਨੂ ਭਾੜ ਬੁਰੀ, ਬੇਟੀ ਦਾ ਦਮੜਾ ਖਾਏ। ਹਉ ਇਸ ਦੇ ਹਥ ਥੀ ਜਨੇਊ ਨਾਹੀ ਪਹਿਰਦਾ।"

ਤਬ ਉਨ੍ਹੁ ਕਹਿਆ ਜੁ, "ਜੀ, ਏਹਾ ਬ੍ਰਹਮਣ ਕੋਈ ਨਾਹੀ ਕਲੀ ਕਾਲ ਕੇ ਬਿਖੇ।" ਕਹੇ; "ਮੈਂ ਪਸੁ, ਤ੍ਰਗੁ ਪਵਾਇਦੋ ਨਾਹੀ। ਜਾ ਕੋਈ ਇਵੇਹਾ ਹੋਵੇਗਾ ਤਾ ਤਿਸ ਥਾਵਹੁ ਪਵਾਈਗਾ।" ਤਬ ਸਭ ਲੋਕੁ ਡਰ ਗਏ ਜੋ ਏਹੁ ਕਿਛੁ ਅਧਿਆਤਮੀ[3] ਬਾਲਕੁ ਹੈ। ਏਨ ਬ੍ਰਹਮਣ ਸਭੁ ਉਡੇਕੇ ਹੈਨ। ਤਬ ਬਾਬਾ ਨਾਨਕ ਦਇਆ ਦੇ ਘਰ ਆਇਆ। ਅਨਹਦ ਸਬਦੁ ਪਰਮੇਸਰ ਕੇ ਦਰਬਾਰ ਵਾਜੇ। ਬੋਲਹੁ ਵਾਹਗੁਰੂ, ਧੰਨ ਗੁਰੂ।

## ੪. ਮੌਲਵੀ ਦੇ ਮਕਤਬ ਵਿਚ

ਤਬ ਬਾਬਾ ਨਾਨਕ ਘਰ ਬਹਿ ਰਹਿਆ। ਕ੍ਰਿਤ ਕਿਛੁ ਕਰੇ ਨਾਹੀ। ਜੇ ਬਹੇ ਤਾ ਬੈਠਾ ਹੀ ਰਹੇ, ਜੇ ਸਵੇ ਤਾ ਸੁਤਾ ਹੀ ਰਹੇ, ਆਤਮੇ ਅਭਿਆਸ ਪਰਮੇਸਰ ਕਾ ਕਰੇ, ਅਰੁ ਉਦਾਸੁ ਰਹੇ। ਫਕੀਰਾਂ ਨਾਲ ਮਜਲਸ ਕਰੇ। ਬਾਬਾ ਕਾਲੂ ਹੈਰਾਨ ਹੋਇ ਰਹਿਆ। ਜਾਂ ਬਾਬਾ ਨਾਨਕ ਬਰਸਾਂ ਯਾਰਾਂ ਕਾ[4] ਹੋਇਆ ਤਾਂ ਤੋਰਕੀ[5] ਪੜ੍ਹਨ ਪਾਇਆ, ਮੁਲਾ[6] ਪਾਸ। ਦੇਖਹੁ ਮੁਲਾ ਕੀ ਕੈਸੀ ਨਿਸਾ ਕਰਤਾ ਹੈ। ਤਬ ਦਾਦੇ ਕਾਲੂ ਮੁਲਾ ਪਾਸ

---

੧ ਪਸ, ਬਸ। ੨ ਭਾੜਾ, ਕਰਾਇਆ। ੩ ਅਧਿਆਤਮਕ (ਰੱਬੀ) ਗਿਆਨ ਵਾਲਾ।

੪ ਬਟਾਲੇ ਵਾਲੀ ਪ੍ਰਤੀ ਦੇ ਅਨੁਸਾਰ ਇਥੇ 'ਬਰਸਾ ਸਤਾ ਕਾ' ਪਾਠ ਹੈ।

੫ ਉਸ ਸਮੇਂ ਤੁਰਕਾਂ (ਮੁਸਲਮਾਨਾਂ) ਦੀ ਰਾਜ-ਦਰਬਾਰੀ ਜ਼ਬਾਨ ਫ਼ਾਰਸੀ ਸੀ। ਫ਼ਾਰਸੀ ਪੜ੍ਹਾਨ ਦੀ ਪ੍ਰੇਰਨਾ ਜਨਮ ਸਾਖੀ ਗੁਰੂ ਨਾਨਕ (ਭਾਈ ਮਨੀ ਸਿੰਘ) ਦੇ ਅਨੁਸਾਰ ਪਿਤਾ ਕਾਲੂ ਨੂੰ ਸਰਦਾਰ ਰਾਇ ਬੁਲਾਰ ਵਲੋਂ ਹੋਈ ਸੀ।

੬ ਜਨਮ ਸਾਖੀ ਗੁਰੂ ਨਾਨਕ (ਕ੍ਰਿਤ ਭਾਈ ਪੈੜਾ ਮੋਖਾ ਤੇ ਭਾਈ ਮਨੀ ਸਿੰਘ) ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫ਼ਾਰਸੀ ਪੜ੍ਹਾਉਣ ਵਾਲੇ ਉਸਤਾਦ ਦਾ ਨਾਉਂ ਮੌਲਵੀ ਕੁਤਬੁਦੀਨ ਲਿਖਿਆ ਹੈ।

ਬਹਾਲਿਆ, ਮੁਲਾ ਘਰ ਸਦਾਇਆ। ਏਕ ਰੁਪਯਾ ਮੁਲਾ ਆਗੇ ਰਖਿਆ। ਬੁਧਵਾਰ ਦੇ ਦਿਨ ਮੁਲਾ ਪਾਸ ਪੜ੍ਹਨੇ ਪਾਇਆ। ਤਬ ਮੁਲਾ ਕਹਿਆ, "ਮੈ ਨਾਨਕ ਨੂ ਪੜ੍ਹਾਵਣ ਦੀ ਤਕਸੀਰ ਨਾ ਕਰੋਗਾ।" ਦਾਦੇ ਕਾਲੂ ਕਹਿਆ, "ਅਸੀਂ ਤੇਰੀ ਖਿਜਮਤ ਮਜੂਰੀ ਦੇਹਾਂਗੇ।" ਪਹਿਲੇ ਦਿਨ ਮੁਲਾ ਤਖਤੀ ਲਿਖ ਦਿਤੀ: ਅਲਫ, ਬੇ-ਪਟੀ ਉਪਰਿ। ਜਬ ਗੁਰੂ ਬਾਬੇ ਨਾਨਕ ਕਉ ਮੁਲਾ ਪਟੀ ਲਿਖ ਦਿਤੀ, ਸੋ ਗੁਰੂ ਬਾਬੇ ਜੀ ਜਬਤ[1] ਕਰ ਲਈ। ਜੋ ਕਿਛੁ ਮੁਲਾ ਗੁਰੂ ਬਾਬੇ ਜੀ ਕਉ ਕਹੇ ਸੋ ਤੁਰਤੁ ਜਬਤੁ[2] ਕਰਿ ਲਏ। ਫੇਰ ਮੁਲਾ ਥੀ ਉਨ੍ਹਾ ਪੁਛਣਾ ਕੀਤਾ। ਤਬ ਮੁਲਾ ਹੈਰਾਨ ਹੋਇ ਗਇਆ ਜੋ, "ਦੇਖਹੁ, ਯਾਰਹੁ! ਸੋ ਦਸ ਦਸ ਬਰਸ ਲੜਿਕਿਆ ਪੜਿਤਿਆ ਹੋਇਆ ਹੈ, ਅਜੇ ਹਰਫ ਸਨਾਖਤ[3] ਭੀ ਨਾਹੀ। ਬਡੇ ਬਡੇ ਸਟੀਅਦ ਬੁਖਾਰੀ ਅਰਸੀ ਕੁਰੈਸੀ ਪੜਿਤਿਆ ਹੋਏ ਹੈਨ, ਅਰੁ ਨਾਨਕ ਬੁਧਵਾਰ ਪੜ੍ਹਨੇ ਪਾਇਆ ਥਾ, ਆਵਦੇ ਬੁਧਵਾਰ ਤੀਕੁ ਸਭ ਬਾਤੇ ਹਰਫਾ ਕਾ ਮਹਿਰਮੁ ਹੋਇ ਗਇਆ ਹੈ। ਨਾਨਕ ਕਉ ਬਡੀ ਇਨਾਇਤੁ[4] ਹੈ ਹਕ ਤਾਲਾ[5] ਕੀ। ਹੋਰਸ ਬੁਧੁਵਾਰ ਆਵਤੇ ਕਉ ਖਤੁ ਕਿਤਾਬਤੁ ਕਾ ਸਭ ਮਹਿਰਮੁ ਹੋਵਿਗਾ। ਹੋਰਸ ਬੁਧੁਵਾਰ ਆਵਤੇ ਤੀਕੁ ਬਡੀਆ ਬਡੀਆ ਕਿਤਾਬਾ ਪੜਨੇ ਲਗੇਗਾ। ਯਾਰਾਂ ਬਰਸਾਂ ਕਾ ਬਾਲਕਾ ਅਰ ਬਡੇ ਬਡੇ ਆਦਮੀਆ ਨੂ ਨਸੀਹਤਾਂ ਅਕਲਾ ਦੇਵੇ। ਲੋਕੁ ਹੈਰਾਨੁ ਹੋਇ ਜਾਨ। "ਭਾਈ! ਨਾਨਕ ਕੈ ਤਾਈ ਹਕ ਤਾਲਾ ਬਹੁਤੁ ਮਿਹਰਵਾਨੁ ਹੋਇਆ ਹੈ। ਅਜੇ ਛੋਟਾ ਜੇਹਾ ਬਾਲਕੁ ਹੈ ਅਰੁ ਅਗਮ ਨਿਗਮ[6] ਕੀਆ ਬਾਤਾ ਕਹਿਤਾ ਹੈ। ਏਹੁ ਕੋਈ ਵਲੀ ਗੋਸ ਕੁਤਬੁ ਕੀ ਮਜਲ[7] ਪਹੁਚਨ੍ਹਹਾਰਾ ਹੈ!" ਜਬ ਚਾਰ ਪੰਜ ਮਹੀਨੇ ਹੋਏ ਤਾ ਤੋਰਕੀ ਪੜਿਆ।

ਤਬ ਤੋਰਕੀ ਬਹੁਤੁ ਪੜਤਾ ਪੜਤਾ ਬਿਸਮਾਦ[8] ਹੋਇ ਗਇਆ। ਜੈਸੇ ਕੋਈ ਹੈਰਾਨ ਹੋਇ ਜਾਤਾ ਹੈ। ਜਾਇ ਕਰ ਘਰਿ ਆਪਣੇ ਮੈ ਪੜ ਰਹਿਆ। ਨਾ ਕਿਸੀ ਸਾਥ ਬੋਲੈ ਨਾ ਬਕੈ। ਨਾ ਕਾਈ ਬਾਤ ਚੀਤ ਕਿਸੈ ਸਾਥਿ ਕਰੈ, ਘਰ ਕੇ ਆਦਮੀ ਸਭ ਦਿਲਗੀਰ ਹੋਇ ਰਹੇ।

ਤਬ ਗੁਰੂ ਬਾਬੇ ਦਾ ਪਿਤਾ ਜਾਇ ਕਰ ਮੁਲਾ ਨੂੰ ਸਦ ਲੈ ਆਇਆ। ਆਖਣ ਲਗਾ ਜੁ, "ਮੁਲਾ ਜੀ! ਨਾਨਕ ਕਉ ਕਿਛੁ ਖਿਆਲ ਹੈ। ਜੋ ਹੂਆ ਹੈ ਸੋ ਬਿਸਮਾਦ ਹੋਇ ਰਹਿਆ ਹੈ। ਨਾ ਖਾਤਾ ਹੈ ਨਾ ਪੀਤਾ ਹੈ, ਨਾ ਬੋਲਤਾ ਹੈ ਨਾ ਬਕਤਾ ਹੈ।

---

੧ ਚੇਤੇ, ਯਾਦ। ੨ ਅਰਥਾਤ—ਚੇਤੇ। ੩ ਹਟਫ਼ਾਂ (ਅੱਖਰਾਂ) ਦੀ ਸ਼ਿਨਾਖ਼ਤ (ਪਛਾਣ)। ੪ ਬਖ਼ਸ਼ਿਸ਼। ੫ ਪਰਮੇਸ਼ਰ। ੬ ਵੇਦ-ਸ਼ਾਸਤ੍ਰ। ੭ ਵਲੀ (ਸੁਆਮੀ), ਗ਼ੌਸ (ਫ਼ਰਿਆਦ ਸੁਣਨ ਵਾਲਾ), ਕੁਤਬ (ਸਰਦਾਰ) ਦੀ ਪਦਵੀ। ੮ ਸਹਿਜ (ਆਤਮਿਕ ਆਨੰਦ) ਦੀ ਅਵਸਥਾ ਵਿਚ।

ਚਲੋ ਤੁਸੀਂ ਭੀ ਨਾਨਕ ਕਉ ਦੇਖਹੁ। ਕਿਸੀ ਕੀ ਛਾਇਆ ਦਿਸਟ ਨਜਰ ਖਿਆਲ ਹੋਇਆ ਹੋਵੈ ਤਾ ਕੋਈ ਤਵੀਜੁ ਕਰਿ ਦੇਹਉ।" ਤਬ ਮੁਲਾ ਕਹਿਆ ਜੁ, "ਨਾਨਕ ਜੀ! ਰਜਾਇ ਖੁਦਾਇ ਤੂੰ ਇਕੇਰਾਂ ਅਸਾਂ ਨਾਲ ਬੋਲੁ।" ਤਬ ਗੁਰੂ ਬਾਬੇ ਜੀ ਮੁਲਾ ਵਲ ਆਪਣੇ ਚਸਮੁ[1] ਲਾਏ। ਸੋ ਮੁਲਾ ਕੀ ਤਰਫ ਬਾਬੇ ਦੇਖਿਆ ਤਾ ਅਗੋਂ ਮੁਲਾ ਦੁਆ ਕੀਤੀ ਗੁਰੂ ਬਾਬੇ ਜੀ ਕਉ। ਤਬ ਮੁਲਾ ਆਖਿਆ, "ਨਾਨਕ ਜੀ! ਤੂੰ ਸਾਹਿਬੁ ਦੇ ਨਾਇ ਅਸਾ ਨਾਲ਼ ਬੋਲੁ। ਕਿਛੁ ਬਾਤ ਕਰੋ ਦੇਖਾ।" ਤਬ ਗੁਰੂ ਬਾਬੇ ਜੀ ਮੁਲਾ ਕਉ ਕਹਿਆ ਜੁ, "ਮੁਲਾ ਜੀ! ਮੈ ਕਿਆ ਬੋਲਾਂ? ਕਿਆ ਬਾਤਾ ਕਰਾ। ਜਹਾਨ ਨੂੰ ਆਪਣੀ ਖਬਰ ਕਿਛੁ ਨਾਹੀ, ਜੋ ਬੰਦੇ ਦੇ ਸਿਰ ਦੇ ਵਾਲ ਅਜਰਾਈਲੁ[2] ਪਕੜੀ ਫਿਰਦਾ ਹੈ। ਏਕ ਚਸੇ[3] ਬੀਚ ਪਛਾੜ ਪਟਕਾਇ ਛੋਡੇਗਾ। ਮੈ ਇਸੀ ਬਾਤ ਉਪਰਿ ਹੈਰਾਨ ਹੋਇਆ ਹਾਂ ਜੋ ਏ ਬੰਦੇ! ਤੁਝ ਕਉ ਆਪਣੀ ਖ਼ਬਰ ਕਿਛੁ ਨਾਹੀ।" ਫਿਰ ਰਾਗੁ ਤਿਲੰਗ (ਮ: ੧, ਘਰ ੧) ਵਿਚਿ ਗੁਰੂ ਬਾਬੇ ਸਬਦੁ ਬੋਲਿਆ :

ਦੁਨੀਆ ਮੁਕਾਮੇ ਫਾਨੀ[4] ਤਹਕੀਕ[5] ਦਿਲ ਦਾਨੀ[6] ॥
ਮਮ ਸਰ ਮੂਇ[7] ਅਜਰਾਈਲ ਗਿਰਫਤਹ[8] ਦਿਲ ਹੇਚਿ[9] ਨ ਦਾਨੀ[10] ॥

(ਅਰਥਾਤ) "ਮੁਲਾ ਜੀ! ਅਜਰਾਈਲ ਕੀ ਬੰਦੇ ਕਉ ਖਬਰ ਹੀ ਨਾਹੀ ਜੋ ਪਕੜ ਕਰਿ ਇਸ ਕਉ ਗ੍ਰਿਫਤਾਰ ਕਰੇਗਾ, ਅਰੁ ਏਹੁ ਬੰਦਾ ਹੂ-ਹਵਾਈ[11] ਤਦਬੀਰੀ ਕਰਦਾ ਫਿਰਦਾ ਹੈ। ਮੁਲਾ ਜੀ! ਮੈਨੂੰ ਏਹਾ ਹੈਰਾਨਗੀ ਹੈ ਜੋ ਬੰਦੇ ਸਾਹਿਬ ਕੀ ਤਰਫਹੁ ਤਗਾਫਲ[12] ਕਿਉ ਹੋਇ ਰਹੇ ਹੈਨ। ਇਸ ਬੰਦੇ ਦੇ ਸਿਰ ਵਾਲੁ ਅਜਰਾਈਲੁ ਪਕੜਿਆ ਫਿਰਦਾ ਹੈ। ਉਹਾ ਸਾਇਤੁ[13] ਹੈ ਜਿਤੁ ਸਾਇਤੁ ਗ੍ਰਿਫਤਾਰ ਕਰੇਗਾ, ਤਾ ਏਸ ਕੇ ਤਾਈ ਕਿਸੁ ਰਖਣਾ ਹੈ।" ਤਬ ਮੁਲਾ ਹੈਰਾਨ ਹੋਇ ਗਇਆ, "ਵਾਹਿ ਵਾਹਿ, ਖੁਦਾਇ! ਤੇਰੀ ਪੈਦਾਇਸ, ਕਿਤਨਾ ਕੁ ਬਾਲਕਾ ਹੈ ਅਰੁ ਕੈਸੀਆ ਬਾਤਾ ਬੋਲਤਾ ਹੈ। ਬਡੀ ਇਨਾਇਤੁ ਸਾਹਿਬੁ ਜੀ ਕੀਨੀ ਹੈ, ਤਬ ਐਸੀ ਅਕਲ ਵਿਚਿ ਖੁਦਾਇ ਆਂਦਾ ਹੈ।" ਤਬ ਮੁਲਾ ਕਹਿਆ, "ਨਾਨਕ ਜੀ! ਅਜੇ ਤੂੰ ਦਿਨਾ ਵਿਚਿ ਛੋਟਾ ਹੈ। ਤੂ ਇਨਾ ਬੰਦਗੀਆ ਵਿਚ ਨਾ ਪਉ। ਜਾ ਤੂ ਬਡਾ ਥੀਵੈਗਾ ਤਾ ਜਾਣੈ ਸੋ ਕਰੈ। ਅਜੇ ਤੂ

---

੧ ਅੱਖਾਂ ਨਾਲ ਵੇਖਿਆ। ੨ ਮੌਤ ਦਾ ਫ਼ਰਿਸ਼ਤਾ, ਧਰਮ ਰਾਜ। ੩ ਨਿਮਿਖ, ਪਲ।
੪ ਇਹ ਦੁਨੀਆ ਫ਼ਨਾਹ ਦਾ ਮਕਾਨ ਹੈ। ੫ ਨਿਸ਼ਚਿਤ। ੬ ਤੂੰ ਦਿਲ ਵਿਚ ਜਾਣ।
੭ ਮੇਰੇ ਸਰ (ਸਿਰ) ਦੇ ਮੂਏ (ਵਾਲ)। ੮ ਧਰਮ ਰਾਜ ਨੇ ਫੜੇ ਹੋਏ ਹਨ। ੯ ਕੁਝ।
੧੦ ਤੂੰ ਨਹੀਂ ਜਾਣਦਾ। ੧੧ ਸੀਨਾਜ਼ੋਰੀ ਨਾਲ।
੧੨ ਗਫ਼ਲਤ ਕਰਨ ਵਾਲੇ, ਬੇ-ਪਰਵਾਹ। ੧੩ ਘੜੀ।

ਬਾਲਕ ਹੈ ।" ਤਬ ਬਾਬੇ ਸਬਦੁ ਬੋਲਿਆ :

ਯਕ ਅਰਜ ਗੁਫਤਮ ਪੇਸਿ ਤੋ[1] ਦਰ ਗੋਸ ਕੁਨ[2] ਕਰਤਾਰ ॥
ਹਕਾ[3] ਕਬੀਰ[4] ਕਰੀਮ[5] ਤੂ ਬੇ ਐਬ ਪਰਵਦਗਾਰ[6] ॥ ੧ ॥

(ਅਰਥਾਤ) ਸੁਨਹੁ, ਮੁਲਾ ! ਮੈ ਇਕੁ ਅਰਜੁ ਤੈਡੇ ਅਗੇ ਆਖਦਾ ਹਾਂ । ਤੂੰ ਅੰਦਰ ਦੇ ਕੰਨਾਂ ਨਾਲਿ ਸੁਣੁ । ਉਹੁ ਜੋ ਸਾਹਿਬੁ ਹੈ ਸੋ ਬੇ ਐਬੁ ਹੈ । ਕਰੀਮੁ ਕਾਦਰੁ ਸੋ ਹਾਜਰੁ ਹੈ । ਜੋ ਕਿਛੁ ਬੰਦਾ ਅਮਲੁ ਕਰਦਾ ਹੈ ਸੋ ਸਭੁ ਸਾਹਿਬੁ ਨੂ ਮਲੂਮੁ ਹੈ । ਏਹੁ ਬੰਦਾ ਰਬ ਥੀ ਡਰਦਾ ਕਿਉ ਨਾਹੀ ਜੁ ਮੈ ਪਾਪੁ ਥੀ ਸੰਗਵਾਂ ।" ਤਬ ਮੁਲਾ ਕਹਿਆ ਜੋ, "ਨਾਨਕ ਜੀ ! ਏਹ ਤੇਰੇ ਭਾਈ ਭਤੀਜੇ ਮਾਤਾ ਪਿਤਾ ਸਭੁ ਰੰਜੁ ਹੋਇ ਗਏ ਹੈਨ ਤੇਰੇ ਚੁਪ ਕਰਣੇ ਸਾਥਿ । ਤੂੰ ਭੋਰਾ ਕੁ ਉਨਾ ਕੂੰ ਭੀ ਬੁਲਾਇ, ਜੋ ਇਨਾ ਦੀ ਭੀ ਖਾਤਰਿ ਜਮਾ ਹੋਵੈ । ਨਾਨਕ ਜੀ ! ਮੇਰਾ ਆਖਿਆ ਮੰਨੁ ।" ਤਬ ਗੁਰੂ ਬਾਕੇ ਜੀ ਕਹਿਆ :

ਜਨ[7] ਪਿਸਰ[8] ਪਦਰ[9] ਬਿਰਾਦਰਾ[10] ਕਸ ਨੇਸ[11] ਦਸਤੰਗੀਰ[12] ॥
ਆਖਿਰ ਬਿਅਫਤਮ[13] ਕਸ ਨ ਦਾਰਦ[14] ਚੂੰ ਸਵਦ ਤਕਬੀਰ[15] ॥੨॥

ਸੁਨਹੁ, ਮੁਲਾ ਜੀ ! ਜਬ ਏਸ ਨੂੰ ਆਖਰ ਵਖਤੁ ਅਜਰਾਈਲੁ ਗਿਫਤਾਰੁ ਕਰੇਗਾ ਤਾਂ ਨਾ ਮਾਤਾ-ਪਿਤਾ, ਨਾ ਬਿਰਾਦਰ, ਨਾ ਯਾਰੁ ਨਾ ਦੋਸਤੁ, ਨਾ ਭਾਈ ਨਾ ਭਤੀਜਾ, ਕਿਸੀ ਕਾ ਕਿਛੁ ਚਲੇਗਾ ਨਾਹੀ । ਮੁਲਾਂ ਜੀ ! ਸਾਹਿਬ ਬਿਨਾ ਕੋਈ ਕਿਸੇ ਕਾ ਨਾਹੀ ।" ਤਬ ਮੁਲਾ ਕਹਿਆ ਜੋ, "ਜਿਸ ਨੂ ਮਿਹਰ ਖੁਦਾਇ ਦੀ ਥੀਵੈ ਸੋਈ ਬੁਜਰਕੁ[16] ਹੈ । ਨਾਨਕ ਜੀ ! ਤੁਧੁ ਵਿਚਿ ਵਡੀ ਗਨੀਮਤ ਰਬੁ ਸਾਹਿਬੁ ਰਖੀ ਹੈ । ਤੂੰ ਸਾਹਿਬੁ ਕਉ ਅਪੜਿਆ ਹੈ ।" ਤਬ ਗੁਰੂ ਬਾਬਾ ਮੁਲਾ ਕਉ ਜੁਬਾਬੁ ਦੇਦਾ ਹੈ :

ਸਬ ਰੋਜ[17] ਗਸਤਮ ਦਰ ਹਵਾ[18], ਕਰਦੇਮ ਬਦੀ ਖਿਆਲ[19] ॥
ਗਾਹੇ ਨ ਨੇਕੀ ਕਾਰ ਕਰਦਮ[20], ਮਮ ਈ ਚਿਨੀ[21] ਅਹਵਾਲ ॥੩॥

---

੧ ਇਕ ਅਰਜ਼ ਮੈਂ ਤੇਰੇ ਅੱਗੇ ਕਹਿੰਦਾ ਹਾਂ । ੨ ਕੰਨਾਂ ਵਿਚ ਕਰ, ਕੰਨ ਲਾ ਕੇ ਸੁਣ । ੩ ਹੱਕ ਤਾਲਾ, ਰੱਬ । ੪ ਵੱਡਾ । ੫ ਕ੍ਰਿਪਾਲੂ, ਮਿਹਰਵਾਨ । ੬ ਪਾਲਣਾ ਕਰਨ ਵਾਲਾ । ੭ ਇਸਤ੍ਰੀ । ੮ ਪੁਤ੍ਰ । ੯ ਪਿਦਰ, ਪਿਤਾ । ੧੦ ਭਾਈ, ਬੰਧੁਪ । ੧੧ ਕੋਈ ਨਹੀਂ ਹੈ । ੧੨ ਦਸਤਗੀਰੀ ਕਰਨ ਵਾਲਾ, ਹੱਥ ਫੜਨ ਵਾਲਾ । ੧੩ ਆਖ਼ਰ ਜਦੋਂ ਮੈਂ ਡਿਗਿਆ, ਸੁਰਗਵਾਸੀ ਹੋਇਆ ਅਥਵਾ ਮੋਇਆ । ੧੪ ਕੋਈ ਨਹੀਂ ਰਖਦਾ ।
੧੫ ਚੂੰ (ਜਦ) ਸ਼ਵਦ (ਹੋਵੇ) ਤਕਬੀਰ (ਮੁਰਦੇ ਲਈ ਅੰਤਿਮ ਪ੍ਰਾਰਥਨਾ) ।
੧੬ ਬੁਜ਼ੁਰਗ । ੧੭ ਰਾਤ-ਦਿਨ । ੧੮ ਹਵਾ (ਹੰਕਾਰ) ਵਿਚ ਫਿਰਦਾ ਰਿਹਾ ।
੧੯ ਅਸੀਂ ਹਮੇਸ਼ਾ ਬਦੀ ਦਾ ਖ਼ਿਆਲ ਹੀ ਕੀਤਾ । ੨੦ ਕਦੇ ਨੇਕੀ ਦਾ ਕੰਮ ਨਾ ਕੀਤਾ ।
੨੧ ਮਮ, ਮਾ (ਅਸਾਡਾ), ਈਂ ਚੁਨੀਂ–ਇਸ ਪ੍ਰਕਾਰ ਦਾ, ਇਹੋ ਜਿਹਾ ।

(ਅਰਥਾਤ--) ਮਖਦੂਮੁ ਜੀ ! ਮੈ ਵਡਾ ਗਾਫਲੁ ਹਾ । ਮੈ ਵਡਾ ਸਾਹਿਬੁ ਦਾ ਗੁਨਹਗਾਰੁ ਹਾਂ । ਦਿਨੁ ਰਾਤ ਮੈਥੀ ਵਦੀ ਹੋਦੀ ਹੈ । ਮੈ ਨੇਕੀ ਕਦੇ ਨਾਹੀ ਕੀਤੀ । ਮੁਲਾਂ ਜੀ ! ਤੂ ਖੁਸਾਮਦੁ ਨਾ ਕਰੁ । ਮੈਨੂ ਆਪਨੇ ਅਫੇਲੁ[1] ਪਏ ਨਜਰ ਆਵਦੇ ਹੈਨ । ਮੈ ਹੂਹਵਾਈ[2] ਨਾਲ ਗਲਤਾਨੁ ਹਾ । ਮੈ ਜੇਹਾ ਤਗਾਫਲੁ ਖੁਦਾਇ ਦਾ ਕੋਈ ਨਾਹੀ ।" ਤਬ ਮੁਲਾ ਕਹਿਆ, "ਨਾਨਕ ਜੀ ! ਸਹੀ ਖੁਦਾਇ ਨਾਲ ਸੇਈ ਦਰਗਹਿ ਪਹੁਚੇ ਹੈਨ ਜਿਨਾ ਆਪ ਨੂੰ ਰਦ ਕੀਤਾ ਹੈ ਅਰੁ ਅੰਦਰਹੁ ਛਠੇ ਹੈਨਿ । ਨਾਨਕ ਜੀ ! ਤੈਕੂੰ ਬਡੀ ਇਨਾਇਤ ਰਬੁ ਕੀਤੀ ਹੈ । ਬੰਦਾ ਸੋਈ ਹੈ ਜੋ ਆਪਸ ਕਉ ਕਿਛੁ ਨਾ ਕਰ ਜਾਣੈ । ਸੰਸਾਰ ਕਉ ਭਲਾ ਕਰ ਜਾਣੈ । ਨਾਨਕ ਜੀ ! ਸਾਬਾਸ ਤੇਰੇ ਪੀਰ ਮੁਰਸਦ ਕਉ, ਜਿਨਾ ਤੈਕਉ ਐਸੀ ਨਸੀਹਤ ਕਉ ਪਹੁਚਾਇ ਛੋਡਿਆ ਹੈ ।" ਤਬ ਗੁਰੂ ਬਾਬੇ ਕਹਿਆ :

ਬਦ ਬਖਤ[3] ਹਮਚੁ[4] ਬਖੀਲ[5] ਗਾਫਿਲ ਬੇ ਨਜਰ ਬੇਬਾਕ[6] ॥
ਨਾਨਕ ਬੁਗੋਯਦ[7] ਜਨੁ ਤੁਰਾ[8], ਤੇਰੇ ਚਾਕਰਾ ਪਾਖਾਕ[9] ॥੪॥੧॥

(ਅਰਥਾਤ--) ਮਖ਼ਦੂਮ ਜੀ ! ਤੁਮ ਜੋ ਕਹਿਤੇ ਹੋ ਸੋ ਗੁਨਾਹ ਚੜ੍ਹਾਵਤੇ ਹੋ । ਮੈ ਬਡਾ ਬਦਬਖਤੁ ਹਾਂ ਅਰੁ ਬਖੀਲੁ ਹਾਂ । ਮੈਨੂੰ ਬੰਦਗੀ ਕਰਨ ਵਾਲੇ ਨੂੰ ਦੇਖ ਕਰ ਬਖੀਲੀ ਆਵਦੀ ਹੈ । ਮੈ ਵਡਾ ਬੇਬਾਕੁ ਹਾਂ । ਜਿਸ ਦੀਵਾਨ ਦਾ ਹਾਲਾ ਨਾਹੀ ਦੇਣਾ ਹੋਦਾ ਸੋ ਬੇ-ਗਮੁ ਫਿਰਦਾ ਹੈ । ਮੈ ਪਰਮੇਸਰ ਜੀ ਕੀ ਬੰਦਗੀ ਕਰਨ ਦਾ ਗੰਮੁ ਕਦੇ ਨਾਹੀ ਕੀਤਾ । ਅਬ ਮੈ ਏਹੀ ਚਾਹਤਾ ਹੋ ਜੋ ਤੇਰੇ ਬੰਦੇ ਹੈਨਿ ਬੰਦਗੀ ਕਰਨ ਵਾਲੇ, ਤਿਨ ਕੇ ਪੈਰਾ ਕੀ ਖਾਕ ਮੈਨੂੰ ਦੇਹਿ, ਜੋ ਮੈਂ ਪਾਕੁ ਥੀਵਾਂ ।" ਤਬ ਮੁਲਾ ਤਸਲੀਮੁ ਕੀਤੀ । ਬਹੁਤੁ ਸੋਭਾ ਬਾਬੇ ਜੀ ਕੀ ਕੀਤੀ । ਆਖਨ ਲਗਾ, "ਨਾਨਕ ਜੀ ! ਕਿਛੁ ਅਸਾਡਾ ਭੀ ਖਮਸਾਨਾ ਕੀਚੈ ।"

ਗੁਰੂ ਬਾਬੇ ਆਖਿਆ, "ਮੁਲਾ ਜੀ ! ਅਜੇ ਅਸੀ ਭੀ ਸਾਹਿਬੁ ਜੀ ਕੇ ਖੋਜੁ ਲਗੇ ਹਾਂ । ਜੋ ਕਿਛੁ ਹਾਸਲ ਥੀਸੀ ਤਾਂ ਸਭਨਾ ਕੀ ਸਾਝੀ ਹੈ । ਸਭਨਾ ਨਾਲ ਵਸਤੁ ਵੰਡਾਂਗੇ, ਅਸੀਂ ਵੰਡਿ ਖਾਵਣੁ ਵਾਲੇ ਹਾਂ, ਤਮਾ ਖੋਰੁ ਨਾਹੀ ।" ਮੁਲਾ ਦੁਆਇ ਦੇਂਦਾ ਆਪਣੇ ਘਰ ਕੂੰ ਜੁਲਿਆ[10] । ਗੁਰੂ ਬਾਬਾ ਨਾਨਕ ਚੁਪ ਕਰ ਰਹਿਆ । ਪਰਮੇਸਰ ਜੀ ਕਉ ਚੁਪਾਤਾ ਬੈਠਾ ਭਜੇ । ਦਿਲ ਦੀ ਗਲ ਕਿਸੇ ਜੋਗੁ ਦੇਵੈ ਨਾਹੀ ।

---

੧ ਮਾੜੇ ਫ਼ੇਲ (ਕਰਮ ਅਥਵਾ ਕੰਮ) । ੨ ਸੀਨਾਜ਼ੋਰੀ, ਧੱਕੇਬਾਜ਼ੀ । ੩ ਮੰਦੇ ਭਾਗਾਂ ਵਾਲਾ । ੪ ਤੁੱਲ, ਸਮਾਨ । ੫ ਲਾਲਚੀ, ਕਮੀਨਾ । ੬ ਨਿਡਰ, ਬਰੀ । ੭ ਕਹਿੰਦਾ ਹੈ ! ੮ ਤੇਰੇ ! ੯ ਤੇਰੇ ਦਾਸਾਂ ਦੇ ਪੈਰਾਂ ਦੀ ਖ਼ਾਕ (ਧੂੜ) । ੧੦ ਚਲਿਆ, ਤੁਰਿਆ ।

ਤਬ ਕਾਲੂ ਨੂ ਲੋਕਾ ਆਖਿਆ, "ਕਾਲੂ ! ਤੂ ਪੁਤ੍ਰ ਨੂ ਪ੍ਰਨਾਇ, ਵੀਵਾਹਿ, ਮਤ ਏਸ ਦਾ ਮਨੁ ਟਿਕੈ।" ਤਬ ਬਾਬਾ ਕਾਲੂ ਉਠੁ ਖੜਾ ਹੋਇਆ। ਏਹ ਚਿਤਵਣੀ ਕੀਤੀ ਜੋ ਕਿਥਾਊ ਕੁੜਮਾਈ ਹੋਵੈ। ਵਾਹਗੁਰੂ।

## ੫. (ੳ) ਕੁੜਮਾਈ ਤੇ ਵਿਆਹ—ਸੰ: ੧੫੩੯ ਬਿ:

ਜਦ ਗੁਰੂ ਬਾਬਾ ਬਰਸਾਂ ਤੇਰਾਂ ਕਾ ਹੋਇਆ ਤਬ ਗੁਰੂ ਬਾਬੇ ਨਾਨਕ ਜੀ ਦੀ ਕੁੜਮਾਈ[1] ਆਈ ਵਟਾਲੇ। ਮੂਲੇ ਚੋਣੇ ਦੀ ਧੀ ਦੀ ਕੁੜਮਾਈ ਕਾਲੂ ਵੇਦੀ ਦੇ ਪੁਤ੍ਰ ਜੋਗੁ ਵੈਸਾਖੀ ਦੇ ਦਿਨ ਕੁੜਮਾਈ, ਬ੍ਰਹਮਣ ਆਇ ਵਚਨੁ ਦਿਤਾ। ਸੰਬਤ ੧੫੩੯ ਵਰਖੇ ਮਾਹਿ ਵੈਸਾਖ ਵਦੀ ੧ ਏਕਮੁ ਕੇ ਦਿਨ ਨਾਲੀਏਰੁ ਰੁਪਯਾ ਮੇਵਾ ਵਟਾਲਿਅਹੁ ਚੋਣੀ ਭੇਜਿਆ। ਬਾਬੇ ਨਾਨਕ ਜੀ ਕਉ ਝੋਲੀ ਮੂਲੇ ਚੋਣੇ ਦਾ ਪਰੋਹਤੁ ਘਤ ਗਇਆ। ਧਰਮੁ ਕੀ ਕੁੜਮਾਈ ਆਈ, ਸਾਹਾ ਮੰਘਰ ਵਦੀ ਤ੍ਰਿਉਦਸੀ ੧੩ ਕਉ ਲਿਖ ਦੇ ਗਏ, ਜੁ ਮੰਘਰ ਵਦੀ ਤ੍ਰਿਉਦਸੀ ਨਾਨਕ ਵੇਦੀ ਕੀ ਜਨੇਤ ਲੈ ਕਰਿ ਕਾਲੂ ਵੇਦੀ ਮੂਲੇ ਚੋਣੇ ਦੇ ਵਟਾਲੇ ਢੁਕਣਾ। ਏਥੇ ਵੇਦੀ ਜੰਞ ਦੇ ਆਹਰੁ ਪਏ। ਤਬ ਜਿਤਨਾ ਸਾਕ ਥਾ ਸਭੁ ਬਾਬੇ ਨਾਨਕ ਦੇ ਵੀਆਹਿ ਉਪਰ ਸਦਾਇਆ। ਆਇ ਮੇਲੁ ਇਕਠਾ ਹੋਇਆ। ਸਾਹਾ ਬ੍ਰਹਮਣੁ ਦੇਇ ਗਏ।

ਭਾਦਰਹੁ ਪਹਿਲੇ ਲਗਣ ਆਇਆ ਸੈ ਰੁਪਯੇ ਦੀ ਸਮਗਰੀ। ਤਿਨੀ ਦਿਨੀ ਸਉ ਰੁਪਯਾ ਬਹੁਤੁ ਥਾ। ਹਾਸਲੁ ਤਿਨੀ ਦਿਨੀ ਪੰਜ ਟਕੇ ਮੂਹੁ ਲੀਚਦੀ। ਹਲ ਵਾਹੀ ਕੇ ਪੰਜ ਟਕੇ, ਹਲ ਸਾਥਿ ਭਾਵੇ ਤਿਤਨੀ ਜਿਮੀ ਰਾਹਕੁ ਵਾਹਿ ਖਾਹੁ। ਇਕ ਹਲ ਦੇ ਪੰਜ ਟਕੇ ਲੀਚਦੇ[2]। ਏਹੁ ਹਾਸਲ ਦੀਵਾਨ ਲੇਤਾ। ਤਿਨੀ ਦਿਨੀ ਪੈਸੇ ਕੇ ਅਠ ਮਣੁ ਮੋਠੁ ਬਿਕਾਤੇ; ਪੰਜ-ਮਣੁ ਕਣਕੁ ਬਿਕਾਤੀ; ਦਸ ਮਣੁ ਚਣੇ ਬਿਕਾਤੇ; ਦਸੀ ਟਕੀ ਭੈਂਸ ਬਿਕਾਤੀ; ਪੰਜ ਟਕੀ ਗਾਇ ਬਿਕਾਤੀ; ਟਕੇ ਛੇਲੀ ਬਿਕਾਤੀ; ਪੈਸੇ ਭੇਡ ਬਿਕਾਤੀ; ਪੈਸੇ ਕਾ ਅਧਣੁ[3] ਘਿਉ ਬਿਕਾਤਾ; ਅਧਣੁ ਰੂਈ ਬਿਕਾਤੀ, ਤੇਲੁ ਕਚਾ ਅਠਾ

---

੧ ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ) ਦੇ ਅਨੁਸਾਰ ਗੁਰੂ ਜੀ ਦੀ ਸ਼ਾਦੀ ਤਲਵੰਡੀ ਰਹਿੰਦਿਆਂ ਨਹੀਂ, ਸਗੋਂ ਨਵਾਬ ਦੌਲਤ ਖ਼ਾਨ ਦੇ ਕੋਲ ਸੁਲਤਾਨ ਪੁਰ ਲੋਧੀ ਰਹਿੰਦਿਆਂ ਹੋਈ ਸੀ, ਜੋ ਵਧੇਰੇ ਠੀਕ ਹੈ, ਕਿਉਂਕਿ ਭੱਯਾ ਜੈਰਾਮ ਉਸ ਸਮੇਂ ਨਵਾਬ ਦੌਲਤ ਖ਼ਾਨ ਵਲੋਂ ਸਾਰੇ ਇਲਾਕੇ ਦਾ ਅਮੀਨ ਸੀ ਤੇ ਗੁਰੂ ਜੀ ਦੇ ਮੋਦੀ ਖ਼ਾਨਾ ਸੰਭਾਲਣ ਅਤੇ ਉਨ੍ਹਾਂ ਦੀ ਮਸ਼ਹੂਰੀ ਹੋਣ ਤੇ ਹੀ ਸੁਲਤਾਨਪੁਰ ਲੋਧੀ ਦੇ ਨੇੜੇ ਇਹ ਰਿਸ਼ਤਾ ਹੋਣਾ ਵਧੇਰੇ ਸਹੀ ਤੇ ਠੀਕ ਜਾਪਦਾ ਹੈ!

੨ ਲਈਦੇ ਜਾਂ ਲਏ ਜਾਂਦੇ ਸਨ! ੩ ਇਕ ਤੋਲ, ਜੋ ਕੱਚਾ ਅੱਠਾਂ ਸਿਰਸਾਹੀਆਂ ਦਾ ਮੰਨਿਆ ਜਾਂਦਾ ਸੀ!

ਸ਼ਿਰਸਾਹੀਆ ਕਾ; ਅਢਾਈ ਟਕੀਂ ਭੂਰਾ ਬਿਕਾਤਾ; ਦੁਹ ਟਕੀ ਚਾਦਰ ਮਿਲਤੀ; ਬਾਰਾਂ ਗਿਰਾਈ ਜਟਕਿਆ ਗਿਰਾਵਾਂ ਵਿਚ ਏਹੋ ਸਸਤੇ ਤਿਨ੍ਹੁ ਦਿਨਹੁ ਜਿਨਹੁ ਦਿਨਹੁ ਬਾਬਾ ਜੀ ਵੀਵਾਹਿਆ ਸਾ।

ਜਦ ਮੰਘਰ ਮਾਹਿ ਚੜਿਆ ਤਬ ਜਿ ਕੋਈ ਗਿਰਾਉ ਢੰਢੀ[1] ਦਾ ਸਾ, ਤਲਵੰਡੀ ਦੇ ਗਿਰਦ ਨਵਾਹੀ ਆਸ ਪਾਸ ਜਿਤਨੇ ਪਿੰਡ ਸੇ ਸਭ ਲਗੇ ਜੇਵਨੁ। ਜਿਵਾਇ ਜਿਵਾਇ ਬਿਦਿਆ ਕੀਚਣ। ਮੰਘਰੋ ਨਾਵੇ ਬਾਬੇ ਦੀ ਜੰਞ ਚੜੀ। ਤਬ ਤਲਵੰਡੀਅਹੁ ਵਜਦੇ ਵਜੰਤਰਾਂ ਨਾਲ ਜਨੇਤ ਚੜੀ। ਇਯਾਰਵੇਂ (ਦਿਨ) ਜਾਇ ਢੁਕੇ, ਤੇਰ੍ਹਵੇ ਵੀਵਾਹਿ ਹੋਇਆ। ਜਬ ਜਾਇ ਢੁਕੇ ਤਬ ਇਸਤ੍ਰੀਆਂ ਲਗੀਆਂ ਗਾਵਣੁ। ਤਬ ਗੁਰੂ ਬਾਬਾ ਬਿਰਹੀ ਬੈਰਾਗੀ, ਨਾਮੁ ਕਾ ਬੇਤਾ, ਆਸਕੁ ਸਾਹਿਬ ਕੇ ਦਰਸਨ ਕਾ, ਜਿਉ ਹੀਰੁ ਆਖਿਆ ਹੈ, "ਜਾਂ ਕੂਕੀ ਤਾਂ ਰਾਂਝਾ ਕੂਕੀ[2] ਲੋਕ ਵਿਡਾਣਾ ਹਸੈ। ਬਾਹਰ ਨਾਉ ਤਿਸੇ ਦਾ ਲਈਏ ਜੋ ਦਿਲ ਅੰਦਰ ਵਸੇ।"

ਤਿਸ ਦਾ ਪਰਮਾਰਥੁ। ਜੁ ਹੀਰ ਦੀ ਮੁਹਬਤੁ ਜੁ ਜੋਰ ਰਾਂਝੇ ਨਾਲ ਹੋਈ, ਜਿਸ ਨੂੰ ਰੂਆਏ ਤਿਸ ਨੂੰ ਰਾਂਝਾ ਹੀ ਰਾਂਝਾ ਸਦੇ। ਭਾਵੇਂ ਵਸਤੂ ਦਾ ਨਾਉ ਲਏ, ਭਾਵੇਂ ਆਦਮੀ ਦਾ ਨਾਉ ਲਏ, ਭਾਵੇਂ ਅਵਰੁ ਨੂ ਰੂਆਏ, ਤਿਸ ਨੂ ਰਾਂਝਾ ਹੀ ਕਰ ਬੁਲਾਏ। ਏ ਮੀਆਂ ਰਾਂਝਾ। ਤਿਸ ਵਾਂਗੂ ਭਗਤਾਂ ਕਾ ਸੁਭਾਉ ਭੀ ਏਵ ਹੀ ਹੈ ਜੁ ਬਾਤਿ ਉਹੁ ਕਰਣ ਸੋ ਬਿਨਾ ਪਰਮੇਸਰ ਕੇ ਨਾਮ ਲੀਏ ਤੇ ਅਵਰੁ ਨ ਕਰਣੀ। ਜੇ ਕੋਈ ਬੁਲਾਵਣਾ ਹੋਵੈ ਤਾ 'ਰਾਮ ਕੇ', 'ਪਰਮੇਸਰ ਕੇ' ਕਰਿ ਬੁਲਾਵਣਾ। ਜਿ ਕਾਈ ਭਾਵਨੁ ਸੁਣਹਿ ਤਾ ਰਾਮੁ ਕਾ ਜਸੁ ਕਰਹਿ। ਜੇ ਕੋਈ ਬੋਲੁ ਧ੍ਰੁਪਤਿ[3]

---

੧ ਪਟੜੀ ਫੇਰ ਇਲਾਕੇ ਦਾ।

੨ ਹੀਰ ਤੇ ਰਾਂਝਾ, ਜਿਨ੍ਹਾਂ ਦੀ ਪ੍ਰੇਮ-ਕਹਾਣੀ ਪੰਜਾਬੀ ਸੰਸਾਰ ਵਿਚ ਮਸ਼ਹੂਰ ਹੈ, ਦਰਿਆ ਝਨਾਂ ਦੇ ਇਲਾਕੇ ਦੇ ਵਸਨੀਕ ਸਨ। ਇਨ੍ਹਾਂ ਦਾ ਦੇਹਾਂਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ ੧੬ ਵਰ੍ਹੇ ਪਹਿਲਾਂ ਸੰਮਤ ੧੫੧੦ ਬਿ: (ਮੁਤਾਬਕ ਸੰਨ ੧੪੫੩ ਈ:) ਵਿਚ ਹੋਇਆ ਸੀ ਜਦੋਂ ਕਿ ਪੰਜਾਬ ਉਤੇ ਬਹਿਲੋਲ ਲੋਦੀ ਦੀ ਹਕੂਮਤ ਸੀ ਤੇ ਦੇਸ਼ ਵਿਚ ਇਕ ਨਵੀਂ ਸਲਤਨਤ ਦਾ ਮੁੱਢ ਬੱਝ ਰਿਹਾ ਸੀ (ਵੇਖੋ, ਭਾਈ ਕਾਨ੍ਹ ਸਿੰਘ ਨਾਭਾ ਕ੍ਰਿਤ ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦, ਸਫ਼ਾ ੨੦੭ ਅਤੇ ਮੇਰੀ ਪੁਸਤਕ 'ਮੱਧ ਕਾਲੀਨ ਪੰਜਾਬ', ੧੯੬੬, ਸਫ਼ੇ ੭੮-੮੦)।

੩ ਸਹੀ ਸ਼ਬਦ ਧ੍ਰੁਪਦ ਜਾਂ ਧ੍ਰੁਵਪਦ ਹੈ, ਜੋ ਸੰਗੀਤ ਰਤਨਾਕਰ (ਗ੍ਰੰਥ) ਦੇ ਕਥਨ ਅਨੁਸਾਰ ਚਾਰ ਤਾਲ ਦੀ ਇਕ ਗੱਤ ਦਾ ਨਾਉਂ ਹੈ! ਛੇ ਪਦਾਂ ਦਾ ਧ੍ਰੁਵ ਪਦ ਉਤਮ, ਪੰਜ ਪਦਾਂ ਦਾ ਮੱਧਮ ਤੇ ਚਾਰ ਪਦਾਂ ਦਾ ਅਧਮ ਅਰਥਾ ਘਟੀਆ ਮੰਨਿਆ ਜਾਂਦਾ ਹੈ ਤੇ ਧ੍ਰੁਵਪਦ ਦੇ ਨਾਲ ਪਖਾਵਜ (ਤਬਲੇ) ਦੀ ਗਤਿ ਨਹੀਂ ਵਜਾਈ ਜਾਂਦੀ!

ਸੈਸਾਰ ਕੀ ਵਾਰ ਸੁਣਹਿ ਤਾਂ ਉਹ ਉਹੋ ਧੁਨ ਮਾਂਡਿ ਕਰਿ ਪਰਮੇਸਰ ਕਾ ਬੋਲੁ ਧੁਪਦੁ ਵਾਰੁ ਕਰਹਿ। ਜੇ ਕੋਈ ਛੰਤੁ ਗਾਵਨਿ ਇਸਤ੍ਰੀਆ ਕਾ ਸੁਣਹਿ ਤਾਂ ਉਸ ਹੀ ਧੁਨੁ ਪਰਮੇਸਰ ਕਾ ਜਸੁ ਕਰਹਿ। ਉਨ ਕਉ ਬਿਨਾ ਪਰਮੇਸਰ ਕਿਛੁ ਨਾ ਸੁਹਾਈ। ਜੋ ਬੋਲਹਿ ਸੁ ਪਰਮੇਸਰ ਕਾ ਨਾਮੁ ਬੋਲਹਿ। ਜੁ ਸੁਨਹਿ ਸੋ ਪਰਮੇਸਰ ਜੀ ਕਾ ਨਾਮੁ ਹੀ ਕਰ ਸਮਝਹਿ। ਉਨਿ ਕੇ ਬਚ ਕਰਮੁ ਅਵਰੁ ਕਿਛੁ ਨਾ ਆਵਹੀ ਬਿਨਾ ਪਰਮੇਸਰ। ਬੋਲਹੁ ਵਾਹਗੁਰੂ, ਧੰਨ ਗੁਰੂ।

## (ਅ) ਵਿਆਹ ਤੇ ਰਸਮ-ਰਿਵਾਜ

ਤਬ ਬਾਬੇ ਛੰਤ ਗਾਵੀਦੇ ਸੁਨੇ। ਸੂਹੀ ਰਾਗੁ (ਘਰ ੨) ਮਹਿ ਤਿਉਂ ਗੁਰੂ ਬਾਬਾ ਛੰਤ ਲੈ ਉਠਿਆ :—

ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥
ਸਹਜਿ ਮਿਲਾਏ ਹਰਿ ਮਨਿ ਭਾਏ, ਪੰਚ ਮਿਲੇ ਸੁਖ ਪਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥
ਅਨ ਦਿਨੁ ਮੇਲੁ ਭਇਆ ਮਨੁ ਮਾਨਿਆ, ਘਰ ਮੰਦਰ ਸੋਹਾਏ ॥
ਪੰਚ ਸਬਦ[1] ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ॥੧॥

ਤਿਸ ਕਾ ਪਰਮਾਰਥੁ। ਤਬ ਗੁਰੂ ਬਾਬੇ ਸੁਣ ਕਰਿ ਇਸਤ੍ਰੀਆ ਗਾਵਦੀਆਂ ਵਲਹੁ ਕਹਿਆ, "ਭਾਈ! ਇਹ ਜੁ ਗਾਵਤੀਆ ਹੈ ਸੋ ਏ ਸੈਸਾਰੀਆ ਕੀ ਪ੍ਰੀਤ ਕਰਿ ਕਰਿ ਇਸੁ ਸੈਸਾਰੀ ਮਨੁਖੁ ਦੇ ਸੋਹਲੇ ਗਾਵਦੀਆਂ ਹੈਨਿ ਜਿਸ ਮਰ ਜਾਣਾ ਹੈ। ਤਿਸ ਕਾ ਸੋਹਲਾ ਛੰਤੁ ਗਾਈਏ ਜੁ ਸਭਸ ਦਾ ਖਸਮੁ ਹੈ। ਜਿਸ ਦੇ ਵਸੁ ਸਭ ਕਿਛੁ ਹੈ। ਜਿਸ ਦਾ ਬਿਨਾਸੁ ਨਾਹੀ। ਸਦਾ ਸਰਬਦਾ ਅਸਿਥਿਰੁ ਹੈ। ਤਿਸ ਹੀ ਦਾ ਛੰਤੁ ਸੋਹਲਾ ਗਾਈਐ।"

ਤਬ ਗੁਰੂ ਬਾਬੇ ਪਰਮਾਰਥ ਵੀਚਾਰ ਕਰਿ ਕਹਿਆ ਜੁ, "ਹਮ ਘਰ ਸਾਜਨੁ ਆਏ।" ਸੇਈ ਸਾਜਨੁ ਆਏ ਜਿਨਾ ਡਿਠਿਆ ਮਨੁ ਰਹਸੀਐ[2]। ਜਿਨਾ ਦਿਸ ਆਇਆ ਪਰਮੇਸਰ ਚਿਤਿ ਆਵੈ, ਸੇ ਕਿਉ ਕਰਿ ਮਿਲਹਿ। ਜਬ ਸਾਚਾ ਦਿਆਲੁ ਹੋਇ ਤਬ

੧ ਪੰਜ ਵਾਜਿਆਂ ਦੇ ਸ਼ਬਦ : ਤੰਦ ਦੇ ਵਾਜੇ-ਸਿਤਾਰ, ਰਬਾਬ ਆਦਿ, ਚੰਮ ਨਾਲ ਮੜ੍ਹੇ ਹੋਏ ਵਾਜੇ-ਢੋਲ, ਮ੍ਰਿਦੰਗ ਆਦਿ, ਧਾਤੂ ਦੇ ਵਾਜੇ-ਛੈਣੇ ਆਦਿ, ਨਾਦੀ ਵਾਜੇ-ਘੜਾ ਆਦਿ ਅਤੇ ਫੂਕ ਨਾਲ ਵੱਜਣ ਵਾਲੇ ਵਾਜੇ-ਨਫ਼ੀਰੀ, ਮੁਰਲੀ ਆਦਿ! (ਦੇਖੋ, ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼)

੨ ਕਿਸੇ ਰਹਸਕ ਦਾ ਪਤਾ ਲੱਗੇ, ਭਾਵ-ਚਿੱਤ ਪ੍ਰਸੰਨ ਹੋਵੇ!



ਗੁਰਦੁਆਰਾ ਕੰਧ ਸਾਹਿਬ (ਬਟਾਲਾ)




ਗੁਰਦੁਆਰਾ ਵਿਆਹ ਅਸਥਾਨ (ਬਟਾਲਾ)

ਉਨ ਕਉ ਆਨ ਮਿਲਾਏ । ਜਾਂ ਤਿਸੁ ਭਾਵੈ ਮਿਹਰਵਾਨੁ ਹੋਇ ਤਾਂ ਓਇ ਸੰਤ ਪਰਮੇਸਰ ਕੇ ਮਿਲਹਿ । ਜਾ ਉਹੁ ਠਾਕੁਰ ਕ੍ਰਿਪਾਲ ਹੋਇਆ ਤਾ ਸਹਜ ਸਾਥਿ ਪੰਚ ਆਇ ਮਿਲੈਂ । ਕਵਣ ਪੰਚ ਜਿਨ੍ਹ ਮਿਲਿਅਹੁ ਸੁਖ ਹੋਇ । ਕਰੋਧ ਕਉ ਦਇਆ ਮਿਲੀ । ਲਬੁ ਕਉ ਸੰਤੋਖ ਮਿਲਿਆ । ਕਾਮੁ ਕਉ ਜਤੁ ਮਿਲਿਆ । ਮੋਹੁ ਕਉ ਬਿਬੇਕੁ ਮਿਲਿਆ । ਅਹੰਕਾਰ ਕਉ ਸਿਵ[1] ਗਰੀਬੀ ਮਿਲੀ । ਜਬ ਏਹ ਪੰਚ ਏਸ ਮਨੁ ਕਉ ਆਇ ਮਿਲੇ ਤਬ ਜੋ ਵਸਤੁ ਏਨ ਚਿਤਵੀ ਸਾ ਏਸ ਨੂੰ ਆਇ ਪ੍ਰਾਪਤਿ ਭਈ । ਜਬ ਏਨਾ ਪੰਚਾ ਕਾ ਮੇਲੁ ਭਇਆ, ਮਨੁ ਕਰਾਰੁ ਪਕੜਿਆ । ਜਬ ਏਹੁ ਇਕਤੇ ਸੂਤ੍ਰ ਚਲਦੇ ਹੈਨਿ ਤਬ ਏਸ ਦੀ ਜਿਤਨੀ ਠਵਰੁ ਸੀ, ਘਰੁ ਮੰਦਰੁ ਦੇਹੀ ਕੁਟੰਬੁ ਤੇ ਭੂਮੁ ਮੰਡਲ ਸਭੁ ਸੁਹਾਏ । ਏਸ ਕੀ ਸੋਭਾ ਚਲੀ ਤੀਨ ਭਵਨੁ[2] ਮਹਿ । ਵਾਹੁ ਵਾਹੁ ਅਮਕਾ[3] ਭਲਾ ਸਾਧੁ ਹੈ । ਧੰਨ ਭਾਈ ਧੰਨ ਵਡਾ ਭਗਤੁ ਹੈ । ਤੀਨ ਭਵਨ ਮਹਿ ਉਨ ਕੀ ਸੋਭਾ ਹੋਈ । ਪੰਚ ਸਬਦੁ ਜੁ ਥੇ ਸੇ ਅਨਹਦ ਧੁਨੁ ਸਾਥ ਲਾਗੇ ਬਾਜਨ । ਜਬ ਏ ਸਾਜਨ ਏਸ ਘਰੁ ਮਹਿ ਆਇ ਰਮਿਆ ।"

ਤਬ ਬਾਬੇ ਨਾਨਕ ਜੀ ਕਹਿਆ, ਜੁ, "ਏ ਪਰਮੇਸਰ ਜੀ ! ਜੀਅ ਕੇ ਸਜਣ ਤਉ ਏਹੇ । ਪਰੁ ਏਹੁ ਸੰਸਾਰੁ ਕਿਸ ਕਉ ਸਾਜਨੁ ਕਹਿਤਾ ਹੈ, ਜੁ ਸੇਵਾ ਕੀਤੀ ਭੀ ਨਾਹੀ ਮਨਤੇ, ਏ ਤਉ ਸਾਜਨੁ ਨਾਹੀ, ਦੁਰਜਨ ਹੈ ਜਿਨ੍ਹ ਆਇਅਹੁ ਮਨ ਕਉ ਸੁਖ ਸਾਂਤ ਨ ਹੋਇ । ਸੋ ਏ ਕੈਸੇ ਸਾਜਨ ਹੈ, ਨਾ ਸਾਜਨ ਏ ਈ ਜੁ ਇਸ ਕੇ ਮਿਤ੍ਰ ਹੈਨ । ਮਿਤ੍ਰ ਕਉਨ ਕਹੀਅਹਿ ਜੁ ਜੀ ਕਾ ਭਲਾ ਮਾਂਗਤੇ ਹੈ । ਸੋ ਕਵਨ ਹੈ ? ਏਸ ਜੀਅ ਕਾ ਭਲਾ ਮਾਂਗਤਾ ਹੈ ਪਰਮੇਸਰ ।"

ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ ॥
ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ, ਸੋਹਿਲੜਾ ਜੁਗ ਚਾਰੇ ॥
ਅਪਨੈ ਘਰਿ ਆਇਆ ਥਾਨਿ ਸੁਹਾਇਆ, ਕਾਰਜ ਸਬਦਿ ਸਵਾਰੇ ॥
ਗਿਆਨੁ ਮਹਾਰਸੁ ਨੇਤ੍ਰੀ ਅੰਜਨੁ ਤ੍ਰਿਭਵਨ ਰੂਪ ਦਿਖਾਇਆ ॥
ਸਖੀ ਮਿਲਹੁ ਰਸਿ ਮੰਗਲੁ ਗਾਵਹੁ, ਹਮ ਘਰਿ ਸਾਜਨੁ ਆਇਆ ॥੨॥

ਤਿਸ ਕਾ ਪਰਮਾਰਥੁ । ਤਬ ਬਾਬੇ ਨਾਨਕ ਕਹਿਆ ਜੁ, "ਏ ਪਾਰਬ੍ਰਹਮ ! ਤੁਝੁ ਬਿਨਾ ਮੇਰਾ ਮੀਤੁ ਕੋਈ ਨਾਹੀ, ਤੂੰ ਮੇਰੇ ਘਰ ਆਉ ।" ਕਹੇ, "ਪਰਮੇਸਰ ਤਾਂ ਆਵੈ ਜਾਂ ਸਚੁ ਕਾ ਮੰਗਲੁ ਗਾਵਹੁ । ਜਾਂ ਤੁਮੁ ਸਚੁ ਕਾ ਸੋਹਿਲਾ ਗਾਵਹੁ ਤਾਂ ਪਰਮੇਸਰ ਨੂ ਭਾਵਹੁ । ਪਰਮੇਸਰ ਤੁਮੁ ਉਪਰੁ ਸੰਤੁਸਟੁ ਹੋਇ ਤਾਂ ਚਾਰ ਜੁਗੁ ਸੋਹਿਲਾ[4] ਹੋਇ । ਜਾਂ ਪਰਮੇਸਰੁ

੧ ਕਲਿਆਣ ਰੂਪ । ੨ ਸੁਰਗ, ਮ੍ਰਿਤ ਤੇ ਪਾਤਾਲ ਲੋਕ । ੩ ਫਲਾਣਾ । ੪ ਆਨੰਦ ਮੰਗਲਾਚਾਰ ।

ਇਸੁ ਆਪਣੇ ਸੇਵਕੁ ਕੇ ਮੰਦਰੁ ਮਨ ਮਾਹਿ ਆਇਆ ਤਬ ਠਵਰੁ ਠਵਰੁ ਸੁਹਾਵਣੀ ਸੋਭਾਮਾਨੁ ਲਗੀ। ਏਹੁ ਮਹਾ ਸੋਭਾਵੰਤੁ ਹੋਇਆ। ਏਸ ਕੇ ਕਾਰਜ ਜਿਤਨੇ ਸੇ ਸਭੁ ਸਵਰੇ। ਗਿਆਨੁ ਜੋ ਮਹਾ ਰਸੁ ਸਾ ਸੋ ਇਨੁ ਪੀਆ। ਏਸ ਕਿਆ ਨੇਤ੍ਰਾ ਬਿਖੈ ਨਿਰੰਜਨੁ ਸਮਾਇਆ। ਤ੍ਰਿਭਵਣੁ ਜੋ ਸਾ ਨਾਥੁ ਸੋ ਇਸੁ ਮਾਹਿ ਆਇ ਪ੍ਰਗਟਿਆ। ਤਬ ਸਕਲ ਜੀਵ ਜੁ ਹੈਨ ਤਿਨਹੁ ਮੰਗਲੁ ਗਾਏ, ਸਾ ਧਣ[1] ਮੰਗਲੁ ਗਾਏ। ਜੁ ਪਰਮੇਸਰ ਜੀ ਪ੍ਰਗਟੇ ਸਾਧ ਕੇ ਮੰਗਲੁ ਗਾਏ। ਤਬ ਸਕਲ ਕੇ ਮੰਗਲਿ ਚਾਰ ਹੂਟੇ। ਜਬ ਤ੍ਰਿਭਵਨੁ ਨਾਥੁ ਆਇ ਪ੍ਰਗਟੇ। ਤਬ ਏਸੁ ਮਨੁ ਕੀ ਕਵਨੁ ਪ੍ਰਿਤ੍ਰਿਤੁ[2] ਹੂਈ।

ਮਨੁ ਤਨੁ ਅੰਮ੍ਰਿਤਿ ਭਿੰਨਾ ॥ ਹਰਿ ਅੰਤਰਿ ਪ੍ਰੇਮੁ ਰਤੰਨਾ ॥
ਅੰਤਰਿ ਰਤਨੁ ਪਦਾਰਥੁ ਮੇਰੈ, ਪਰਮੁ ਤਤੁ ਵੀਚਾਰੋ ॥
ਜੰਤ੍ਰ ਭੇਖ ਤੂ ਸਫਲਿਓ ਦਾਤਾ, ਸਿਰਿ ਸਿਰਿ ਦੇਵਣਹਾਰੋ ॥
ਤੂ ਜਾਨੁ ਗਿਆਨੀ ਅੰਤਰਜਾਮੀ, ਆਪੇ ਕਾਰਣੁ ਕੀਨਾ ॥
ਸੁਨ_ ਸਖੀ ਮਨੁ ਮੋਹਨਿ ਮੋਹਿਆ, ਤਨੁ ਮਨੁ ਅੰਮ੍ਰਿਤਿ ਭੀਨਾ ॥੩॥

ਤਿਸ ਕਾ ਪਰਮਾਰਥੁ। ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਜਬ ਏਸ ਮਹਿ ਪਰਮੇਸਰ ਜੀ ਆਇ ਪ੍ਰਗਟੇ, ਤਬ ਏਸ ਦਾ ਮਨੁ ਤਨੁ ਜਿਤਨਾ ਥਾ ਸਭੁ ਰੋਮੁ ਰੋਮੁ ਅੰਮ੍ਰਿਤੁ ਸਾਥ ਭੀਨਾ[3]। ਪ੍ਰੇਮੁ ਰਸ ਕਾ ਪ੍ਰੇਮੁ ਏਸ ਕੈ ਅੰਤਰ ਵਸਿਆ। ਪ੍ਰੇਮੁ ਜੋ ਪਰਮੇਸਰੁ ਕਾ ਹੈ ਏਸ ਕਉ ਰਤਨੁ ਪਦਾਰਥੁ ਹੈ। ਜਿਉ ਰਤਨ ਕਾ ਉਜਾਲਾ ਰੁਸਨਾਈ ਹੋਤੀ ਹੈ, ਛਾਨਾ[4] ਨਾਹੀ ਰਹਿਤਾ ਤਿਉ ਏਸ ਕੀ ਭੀ ਜੋਤੁ ਤੀਨ ਭਵਨੁ ਮਹਿ ਪ੍ਰਗਟ ਹੋਈ। ਸੋ ਉਹੁ ਰਤਨੁ ਪਦਾਰਥੁ ਜੁ ਹੈ ਪਰਮੁ ਤਤੁ ਪਰਮੇਸਰੁ ਉਸ ਕਾ ਜੁ ਬੀਚਾਰੁ ਕੀਆ, ਸੋ ਏਈ ਪਰਮੁ ਪਦਾਰਥੁ ਹੈ। ਜਿਤਨੇ ਜੰਤੁ ਹੈ ਸੇ ਭਿਖਾਰੀ ਹੈਨ। ਤੂੰ ਸਭਨਾ ਨੂ ਸਿਰੁ ਸਿਰੁ ਰਿਜਕੁ ਸਬਾਹਿਦਾ[5] ਹੈ। ਏਹਾ ਤੂ ਦਾਤਾ ਗਰੀਬ ਨਿਵਾਜੁ ਹੈ। ਏਹਾ ਤੂੰ ਸਫਲਿਓ ਦਾਤਾ, ਸਦਾ ਸਰਬਦਾ ਤੂੰ ਦਾਤਾ ਹੈ। ਹੋਰੁ ਕੋਈ ਨਾਹੀ। ਤੂੰ ਦਾਤਾ ਹੈ ਕੇਹਾ ਜੇਹਾ ਹੈ। ਗਿਆਨੀ ਹੂ ਗਿਆਨੀ ਜਾਣੀ ਹੂ ਜਾਣੁ ਗਿਆਨੀ, ਤੂੰ ਐਸਾ ਸਾਹਿਬੁ ਹੈ। ਏਹੁ ਜੁ ਰਚਨਾ ਹੈ, ਏਹੁ ਜਿ ਕਿਛੁ ਕਾਰਣੁ ਹੈ ਅਰੁ ਹੋਇਗਾ ਸੋ ਸਭੁ ਤੇਰਾ ਕੀਆ ਹੈ। ਹੇ ਸੰਤਹੁ ! ਤੁਮੁ ਮੇਰੀ ਬੇਨਤੀ ਸੁਨਹੁ, ਜਿਸ ਕਾ ਨਾਮੁ ਮੋਹਨੁ ਹੈ ਤਿਸੀ ਸਾਥ ਮੇਰਾ ਮਨੁ ਮੋਹਿਆ ਹੈ। ਮੇਰਾ ਮਨ ਤਨੁ ਉਸ ਕੇ ਨਾਮੁ ਅੰਮ੍ਰਿਤੁ ਸਾਥ ਭੀਨਾ ਹੈ। ਮੁਝ ਕਉ

---

੧ ਸਾ (ਉਸ) ਧਣ (ਜੀਵ ਰੂਪੀ ਇਸਤ੍ਰੀ) ਨੇ। ੨ ਕਿਹੜੀ ਹਾਲਤ ਜਾਂ ਅਵਸਥਾ।
੩ ਭਿੱਜਿਆ, ਅਮੀ ਜਲ ਨਾਲ ਤਰ ਹੋਇਆ। ੪ ਗੁੱਝਾ, ਛੰਨਾ, ਗੁਪਤ।
੫ ਪਹੁੰਚਾਉਂਦਾ ਅਥਵਾ ਦੇਂਦਾ ਹੈ।

ਅਵਰ ਕਿਛੁ ਨਾਹੀ ਸੁਹਾਤਾ, ਬਿਨਾ ਉਸ ਪਰਮੇਸਰ ਜੀ ਕੇ ਨਾਮੁ। "ਕਹੋ ਜੀ, ਉਹੁ ਕੋਈ ਜੋ ਮੋਹਨੁ ਹੈ ਸੋ ਕਵਣੁ ਹੈ ?" ਕਹੇ, "ਉਹੁ ਮੋਹਨੁ ਰਾਮੁ ਹੈ।" ਕਹੇ, "ਰਾਮੁ ਜੋ ਹੈ ਸੋ ਪਾਈਐ ਕਿਉ ਕਰੁ ?" ਕਹੈ, "ਇਉ ਕਰਿ ਪਾਈਐ। ਆਤਮੁ ਰਾਮੁ ਕਉ ਖੋਜੁ ਲਹਿਤਾ ਹੈ।" ਬਾਬਾ ਨਾਨਕ ਜੀ ਕਹਿਤਾ ਹੈ :—

ਆਤਮੁ ਰਾਮੁ ਸੰਸਾਰਾ ॥ ਸਾਚਾ ਖੇਲੁ ਤੁਮਾਰਾ ॥
ਸਾਚੁ ਖੇਲ ਤੁਮਾਰਾ, ਅਗਮ ਅਪਾਰਾ, ਤੁਧੁ ਵਿਣੁ ਕਵਣੁ ਬੁਝਾਏ ॥
ਸਿਧ ਸਾਦਕ ਸਿਆਣੇ ਕੇਤੇ, ਤੁਧੁ ਬਿਨੁ ਕਵਣੁ ਕਹਾਏ ॥
ਕਾਲੁ ਬਿਕਾਲ ਭਏ ਦੇਵਾਨੇ, ਮਨੁ ਰਾਖਿਆ ਗੁਰੁ ਠਾਏ ॥
ਨਾਨਕ ਅਵਗੁਣ ਸਬਦਿ ਜਲਾਏ, ਗੁਣ ਸੰਗਮਿ ਪ੍ਰਭੁ ਪਾਏ ॥੪॥੧॥੨॥

ਤਿਸ ਕਾ ਪਰਮਾਰਥੁ। ਤਬ ਗੁਰੂ ਬਾਬੇ ਕਹਿਆ, "ਜੁ ਪਰਮੇਸਰ ਹੈ ਸੋ ਏਹੀ ਆਤਮਾ ਰਾਮੁ ਹੈ। ਇਨਾ ਜੀਵਾ ਮਹਿ ਜੋ ਜੋਤੁ ਹੈ ਸੋ ਪਰਮੇਸਰ ਹੈ। ਏਹੋ ਖੇਲੁ ਹੋਰੁ ਕੋਈ ਨਾਹੀ। ਏਹ ਅਗਮੁ ਅਪਾਰ ਅਲਖ ਬੇਸੁਮਾਰੁ, ਤੇਰਾ ਸਚੁ ਖੇਲੁ ਹੈ। ਸੋ ਤੁਝ ਬਿਨਾ ਕਉਨੁ ਬੁਝਾਏ। ਜਿਸ ਨੂ ਤੂੰ ਕ੍ਰਿਪਾਲ ਹੋਇ ਸੋਈ ਬੂਝੇ ਜੁ ਆਤਮੁ ਹੀ ਰਾਮੁ ਹੈ। ਏਹੁ ਬਡਾ ਤੇਰਾ ਖੇਲੁ ਹੈ। ਏਸੁ ਵਸਤੁ ਕਉ ਕੋਈ ਬੁਝਤਾ ? ਏਹੁ ਖੇਲੁ ਸੋਈ ਬੂਝੇ ਜਿਸ ਕਉ ਤੂੰ ਬੁਝਾਇਹਿ। ਜਿਤਨੇ ਸਿਧ ਹੈ, ਸਿਆਣੇ ਸਾਧ ਭਗਤ ਹੈ, ਤੈ ਬਿਨਾ ਕੋਈ ਨਾਹੀ। ਕੋਈ ਕਿਛੁ ਆਪ ਥੀ ਕਹਾਇ ਸਕੈ ਬਿਨਾ ਤੇਰੀ ਕ੍ਰਿਪਾ ਤੇ। ਇਸ ਤੇਰੇ ਰਸ ਕਰਿ ਕਰਿ ਬਹੁਤੁ ਅਗਮੁ ਬਾਤ ਭੀ ਨਜਰ ਆਵਤੀ ਹੈ। ਉਹੁ ਅਗਮੁ ਬਾਤ ਦੇਖ ਕਰਿ ਬਹੁਤੁ ਦਿਵਾਨੇ ਭੀ ਹੋਇ ਜਾਤੇ ਹੈ। ਕਿਸੀ ਕਾ ਗੁਰੂ ਕੇ ਪ੍ਰਸਾਦਿ[1] ਕਰਿ ਕਰਿ ਮਨੁ ਠਹਿਰਾਇ ਰਹਿਤਾ ਹੈ। ਅਵਰੁ ਬਹੁਤੇ ਦੇਵਾਨੇ ਹੋਇ ਜਾਤੇ ਹੈ। ਐਸੀ ਅਜਰੁ ਵਸਤੁ ਹੈ। ਏਹੁ ਤੇਰਾ ਪ੍ਰੇਮ ਪਦਾਰਥ ਜਿਸ ਕਉ ਰਖਹਿ, ਤਿਸ ਕੇ ਅਉਗੁਣ ਸਭੁ ਜਲ ਜਾਤੇ ਹੈ ਅਰੁ ਗੁਣੁ ਕਾ ਪ੍ਰਸੰਗ ਕਰਿ ਕਰਿ ਏਹੁ ਜੀਉ ਪਰਮੇਸਰ ਕਉ ਆਤਮੇ ਹੀ ਤੇ ਪਾਵਤਾ ਹੈ। ਏਹੀ ਆਤਮਾ ਰਾਮ ਪਰਮੇਸੁਰ ਹੈ, ਪਰੁ ਗੁਣੁ ਕਰਿ ਕਰਿ ਏਹੀ ਆਤਮਾ ਰਾਮੁ ਹੈ।"

ਤਬ ਗੁਰੂ ਬਾਬੇ ਆਤਮੇ ਬੀਚਾਰ ਕਰਿ ਕਰਿ ਏਹੁ ਸਬਦੁ ਕੀਆ। ਉਹੁ ਜੋ ਜੰਞ ਕੇ ਸਾਥ ਜਾਞੀ ਥੇ ਅਰੁ ਜਾਞੀਆਂ ਅਰ ਮਾਞੀਆਂ[2] ਕੇ ਜਾਜਕ[3] ਥੇ, ਸੇ ਸਭੁ ਬੁਲਾਏ। ਉਨ ਕਉ ਕਹਿਆ ਜੁ "ਏ ਜਾਜਕੋ ! ਤੁਮੁ ਏਹੁ ਛੰਤੁ ਗਾਵਹੁ।" ਤਬ ਗੁਰੂ ਬਾਬੇ ਆਪ ਧੁਨੁ[4] ਕਰਿ ਕਰਿ ਸੂਹੀ ਰਾਗੁ ਅਲਾਪਿਆ। ਏਹੀ ਸਬਦੁ ਕਾਂਡੀ[5] ਲੇ

---

੧ ਗੁਰੂ ਦੀ ਕ੍ਰਿਪਾ ਨਾਲ। ੨ ਪਿਏਤਾ ਘਰ। ੩ ਯਾਗਿਜਕ, ਯਜਨ (ਜੱਗ) ਕਰਨ ਵਾਲੇ ਪੁਰੋਹਿਤ ਆਦਿ। ੪ ਸੁਰ ਦਾ ਆਲਾਪ। ੫ ਕਰਮ ਕਾਂਡੀ, ਝੂਠੀ ਬ੍ਰਾਹਮਣ।

ਉਠਿਆ ਜੋ ਬਾਬੇ ਨਾਨਕ ਮੁਹੁ ਤੇ ਕਾਢਿਆ । ਸੁ ਜਿਤਨੇ ਜੀਉ ਸੇ ਸਭੁ ਜੈ ਜੈ ਕਰਿ ਉਠੇ । ਸਭੁ ਕਹਹਿ ਜੁ ਧੰਨ ਭਾਈ ਏਹੁ ਗੁਰੂ ਬਾਬਾ ਨਾਨਕ ਵਡਾ ਭਗਤੁ ਹੈ । ਵਡਾ ਸੇਵਕੁ ਸੁੰਦਰੁ ਹੈ । ਇਸਤ੍ਰੀ ਪੁਰਖ ਬ੍ਰਿਧੁ ਬਾਲਕ ਜਿ ਕੋਈ ਥਾ ਦੇਖ ਕਰਿ ਗੁਰੂ ਬਾਬੇ ਜੀ ਕਾ ਦਰਸਨੁ ਸਭੁ ਮੋਹੇ ਗਏ । ਇਸਤ੍ਰੀਆ ਨੂ ਘਰ ਜਾਣਾ, ਕਾਮੁ ਕ੍ਰਿਤੁ ਰੁਜਗਾਰ ਸਭੁ ਭੁਲ ਗਇਆ । ਖੜੇ ਬਾਬੇ ਜੀ ਕਾ ਦਰਸਨੁ ਵੇਖਹਿ । ਸਭੁ ਕਹਹਿ ਜੁ ਧੰਨੁ ਹੈ ਮੂਲੋ[1] ! ਤੇਰਾ ਭਾਗੁ, ਜਿਸ ਨੇ ਏਹਾ ਸੁੰਦਰੁ ਸੋਹਣਾ ਸੁਘੜੁ ਸਿਆਣਾ ਮਹਾ ਪੁਰਖੁ ਜਵਾਈ ਪਾਇਆ । ਹੋਰੁ ਭੀ ਮੂਲੇ ਨੂੰ ਮੁਮਾਰਖੀ ਦੇਨ, ਕਹਨ, "ਧੰਨੁ ਹੈ, ਤੂੰ ਧੰਨੁ । ਧੰਨ ਤੇਰੇ ਭਾਗੁ ਜਿਸ ਨੂੰ ਏਹਾ ਜਵਾਈ ਪ੍ਰਾਪਤੁ ਹੋਇਆ ।" ਸਾਰੇ ਸੰਸਾਰ ਮੈ ਧੰਨੁ ਹੀ ਧੰਨੁ ਹੋਇ ਗਈ । ਜੋ ਕੋਈ ਵੇਖੈ ਸੋ ਕਹੇ, ਧੰਨੁ ਨਾਨਕ, ਵਾਹਿ ਨਾਨਕ ਬਾਬੇ ਜੁ ਏਹੁ ਛੰਤੁ ਕਹਿਆ । ਸੁ ਇਸਤ੍ਰੀਆ ਪੁਰਖਾ ਬਾਲਕੀਆ ਬਾਲਕਾ ਬੁਢਿਆਂ ਜਵਾਨਾਂ ਸਭਨਾਂ ਸਿਖ ਲੀਤਾ । ਤ੍ਰਿਹੁ ਲੋਆ ਵਿਚਿ ਪ੍ਰਗਟ ਸਬਦੁ ਹੋਇਆ ।

ਤਬ ਗੁਰੂ ਬਾਬੇ ਜੀ ਨੂ ਤਣੀ[2] ਛੁਹਾਵਣੁ ਲੈ ਗਏ । ਤਬ ਗੁਰੂ ਬਾਬੇ ਕੀ ਅਜਮਤ[3] ਝੂਲ ਲਥੀ । ਤਬ ਕੋਈ ਕਿਛੁ ਕਹਿਨ, ਕੋਈ ਕਿਛੁ ਕਹਿਨ ! "ਐਵੂ[4] ਕੀਜੀਐ, ਐਵੂ ਕੀਜੀਐ ।" ਭਗਤੁ ਕਾਜੁ ਨਾਉ ਪਇਆ । ਸਭੁ ਲੋਕੁ ਉਸਤਤੁ ਹੀ ਲੈ ਉਠੇ । ਅਨੇਕ ਬਿੰਜਨ[5] ਮਹਾ ਪ੍ਰਸਾਦਿ ਜਿਵਾਇ ਕਰਿ ਵੀਵਾਹੁ ਹੋਇਆ । ਅੰਦਰ ਮਹਿਲ ਲੈ ਗਏ । ਜਦ ਸਹੇਲੀਆਂ ਬਹੁ ਦੀਆਂ ਜਾਇ ਨਾਨਕ ਜੀ ਅਗੇ ਖੜੀਆਂ ਹੋਈਆਂ । ਉਨਹੁ ਬੇਨਤੀ ਕਰੀ, ਕਹੇ, "ਜੀ, ਮਾਉ ਪਿਉ ਭਿਰਾਵਾ ਬਾਮਣਾ ਕੀ, ਵਿਚੋਲਿਆ ਸਹੇਲੀਆਂ ਦੀ ਗਲ ਰਹੀ । ਜੀ, ਹੁਣ ਅਸਾਡੀ ਠਵੜੁ ਨਾਹੀ । ਏਹੁ ਤੇਰੀ ਵੰਨੀ, ਤੂੰ ਏਸ ਦਾ ਵਰੁ । ਏਹੁ ਤੁਧੁ ਨੂੰ ਖੜੀ ਉਡੀਕਦੀ ਸੀ, ਜੁ ਤੂੰ ਏਨ ਵਰੁ ਪਾਇਆ ਜੀ । ਹੁਣੁ ਤੂੰ ਅਹਿ, ਏਹੁ ਅਸਾਡਾ ਮੇਲ ਐਚਰੋ ਤੀਕੁ[6] ਸੀ । ਹੁਣ ਤੂੰ ਤੇ ਏਹੁ ਇਕੋ ਸਰੀਰੁ ਹਉ । ਅਸਾਡੀ ਵਿਦਿਆ ਹੈ ।"

ਤਬ ਸੂਹੀ ਰਾਗੁ (ਮਹਲਾ ੧, ਘਰ ੩) ਮਹਿ ਬਾਬਾ ਛੰਤੁ ਲੈ ਉਠਿਆ :—

ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥
ਘਰਿ ਆਪਨੜੈ ਖੜੀ ਤਕਾ, ਮੈ ਮਨਿ ਚਾਉ ਘਨੇਰਾ ਰਾਮ ॥

---

੧ ਮੂਲੇ ਚੋਣੇ ਦੀ ਇਸਤ੍ਰੀ । ੨ 'ਤਣੀ ਛੁਹਣਾ' ਹਿੰਦੂ-ਵਿਵਾਹ ਦੀ ਇਕ ਰਸਮ ਹੈ, ਜਿਸ ਦੇ ਅਨੁਸਾਰ ਲਾੜਾ ਘੋੜੀ ਉਤੇ ਸਵਾਰ ਹੋ ਕੇ ਸਿੱਧਾ ਸਹੁਰੇ ਘਰ ਪਹੁੰਚਦਾ ਤੇ ਉਥੇ ਬੂਹੇ ਅੱਗੇ ਬੰਨ੍ਹੀ ਹੋਈ ਮੰਗਲ ਰੂਪ ਡੋਰੀ ਨੂੰ ਛੁਹਦਾ ਹੈ । ੩ ਵਡੱਪਣ । ੪ ਇਸ ਤਰ੍ਹਾਂ, ਇਸ ਪ੍ਰਕਾਰ । ੫ ਭੋਜਨ । ੬ ਇੱਚਿਰ, ਇਤਨਾ ਚਿਰ ।

ਮਨਿ ਚਾਉ ਘਨੇਰਾ, ਸੁਣਿ ਪ੍ਰਭ ਮੇਰਾ, ਮੈ ਤੇਰਾ ਭਰਵਾਸਾ ॥
ਦਰਸਨੁ ਦੇਖਿ ਭਈ ਨਿਹਕੇਵਲ, ਜਨਮ ਮਰਣ ਦੁਖੁ ਨਾਸਾ ॥
ਸਗਲੀ ਜੋਤਿ ਜਾਤਾ ਤੂ ਸੋਈ, ਮਿਲਿਆ ਭਾਇ ਸੁਭਾਏ ॥
ਨਾਨਕ ਸਾਜਨ ਕਉ ਬਲਿ ਜਾਈਐ, ਸਾਚਿ ਮਿਲੇ ਘਰਿ ਆਏ ॥੧॥

ਤਿਸ ਦਾ ਪਰਮਾਰਥੁ । ਤਾ ਬਾਬੇ ਜੀ ਕਾ ਮਨੁ ਗਦੁ ਗਦੁ ਹੋਇ ਗਇਆ । ਬਾਬੇ ਨਾਨਕ ਜੀ ਕਹਿਆ, ਜੁ "ਏ ਪਰਮੇਸਰ ! ਏਸ ਕੂੜੇ ਮਨੁੱਖ ਅਗੇ ਏਵ[1] ਅਧੀਨਤਾ ਕਰਦੀਆਂ ਹੈਨਿ ਜਿਸ ਦੇ ਵੱਸ ਕਿਛੁ ਨਾਹੀ ਅਤੇ ਜਿਸੁ ਮਰ ਜੁਬਾਬ ਦੇਣਾ ਹੈ ਤਿਸੁ ਆਗੇ ਇਤਨੀ ਅਧੀਨਤਾ ਕਰਦੀਆ ਹੈਨ, ਅਰੁ ਜਿਸ ਦਾ ਬਿਨਾਸੁ ਨਾਹੀ— ਸਦਾ ਸਰਬਦਾ ਅਸਥਿਰ ਹੈ ਤਿਸ ਹੀ ਅਗੇ ਬੇਨਤੀ ਕੀਚੈ ਜਿ ਸਭਸ ਦਾ ਸਾਹਿਬੁ ਖਸਮ ਹੈ । ਏ ਮੇਰੇ ਰਾਮੁ ! ਤੂੰ ਮੇਰੇ ਘਰ ਆਉ । ਹਉ ਦਰਸਨ ਤੇਰਾ ਵੇਖਾਂ । ਮੈਨੂੰ ਤੇਰੇ ਦਰਸਨੁ ਦਾ ਚਾਉ ਹੈ । ਮੈਂ ਖੜੀ ਉਡੀਕਦੀ ਹਾਂ ਤੇਰੇ ਦਰਸਨੁ ਨੂੰ, ਤੂੰ ਮੇਰੇ ਤਾਂਈ ਦਰਸਨੁ ਦੇਹਿ । ਮੈਂ ਜੁ ਤੇਰੀ ਸਰਨ ਪਈ ਹਾਂ, ਤੂੰ ਮੇਰੀ ਅਰਦਾਸ ਸੁਣੁ । ਮੈਂ ਤੇਰਾ ਭਰਵਾਸਾ ਹੈ ਏਸੁ ਬਾਤ ਦਾ, ਜਿਸ ਨੂੰ ਤੇਰਾ ਦਰਸਨ ਹੋਇ । ਤਾਂ ਤੇਰੇ ਦਰਸਨ ਦਾ ਭਰਵਾਸਾ ਹੈ ਜੁ ਦਰਸਨ ਦੇਖਦਿਆਂ ਨਾਲ ਮਨੁ ਖੁਸ ਹੋਤਾ ਹੈ, ਜਨਮੁ ਮਰਨੁ ਦਾ ਦੁਖ ਨਸ ਜਾਤਾ ਹੈ ਅਰ ਮੇਰੇ ਮਨੁ ਮੈ ਏਵ ਆਈ ਹੈ ਜੁ ਕੋਈ ਜੀਵੁ ਹੈਨ ਤਿਨਾ ਵਿਚ ਤੇਰੀ ਹੀ ਜੋਤ ਹੈ । ਸਭ ਤੇਰਾ ਹੀ ਰੂਪ ਹੈਨਿ । ਏਸੁ ਸੁਭਾਇ ਕਰਿ ਤੂੰ ਤਤਕਾਲੁ ਮਿਲਤਾ ਹੈ । ਸੁਭਾਵੁ ਹੀ ਸਾਥ ਮਿਲੁ ਗਇਆ, ਜਾ ਸਭ ਹੀ ਘਟਿ ਪਰਮੇਸੁਰ ਜਾਣਿਆ । ਜਾ ਏਹੁ ਜੀਉ ਸਾਚਾ ਹੋਇ ਤਬ ਏਸ ਨੂੰ ਘਰੇ ਪਰਮੇਸਰ ਆਇ ਮਿਲੇ । ਹਉ ਬਲਿਹਾਰੁ ਜਾਇ, ਉਸ ਸਾਹਿਬੁ ਵਿਟਹੁ[2] ਜਿਸ ਕਾ ਕੀਆ ਏਹੁ ਸਗਲ ਸੰਸਾਰ ਹੈ । ਮੈਂ ਤੇਰੇ ਦਰਸਨੁ ਕੀ ਪਿਆਸੀ ਹਾਂ । ਮੈਨੂੰ ਤੂੰ ਦਰਸਨੁ ਦੇਹਿ ।"

ਤਬ ਬਾਬਾ ਨਾਨਕ ਬੋਲਿਆ :—

ਘਰਿ ਆਇਅੜੇ ਸਾਜਨਾ ਤਾ ਧਨ[3] ਖਰੀ ਸਰਸੀ[4] ਰਾਮ ॥
ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ[5] ਰਾਮ ॥
ਗੁਣ ਸੰਗਿ ਰਹੰਸੀ, ਖਰੀ ਸਰਸੀ, ਜਾ ਰਾਵੀ ਰੰਗਿ ਰਾਤੈ ॥
ਅਵਗਣ ਮਾਰਿ ਗੁਣੀ ਘਰੁ ਛਾਇਆ, ਪੂਰੈ ਪੁਰਖਿ ਬਿਧਾਤੈ ॥

---

੧ ਇਸ ਤਰ੍ਹਾਂ, ਇਉਂ । ੨ ਤੋਂ, ਉਤੋਂ । ੩ ਜੀਵ ਰੂਪੀ ਇਸਤ੍ਰੀ । ੪ ਰਸ ਸਹਿਤ, ਭਾਵ–ਆਨੰਦ (ਪ੍ਰਸੰਨ) ਹੋਈ । ੫ ਹਰਸ਼ (ਆਨੰਦ) ਦੀ ਵਿਸਮਾਦ ਅਵਸਥਾ ਨੂੰ ਪ੍ਰਾਪਤ ਹੋਈ ।

ਤਸਕਰ[1] ਮਾਰਿ ਵਸੀ ਪੰਚਾਇਣਿ[2], ਅਦਲੁ ਕਰੇ ਵੀਚਾਰੇ ॥
ਨਾਨਕ ਰਾਮ ਨਾਮਿ ਨਿਸਤਾਰਾ, ਗੁਰਮਤਿ ਮਿਲਹਿ ਪਿਆਰੇ ॥੨॥

ਤਿਸ ਕਾ ਪਰਮਾਰਥੁ। ਜਬ ਸਾਹਿਬੁ ਘਰ ਆਇਆ ਤਾਂ ਧਨ ਖਰੀ ਸਰਸੀ ਹੋਈ। ਜਬ ਏਸ ਨੂੰ ਖਸਮੁ ਸਾਹਿਬੁ ਨਜਰ ਆਇਆ ਤਬ ਏਹੁ ਧਨੁ ਮੋਹੀ ਗਈ। ਦਰਸਨੁ ਵੇਖ ਸਾਚ ਕੇ ਸਬਦੁ ਸਾਥ ਰੀਝ ਗਈ। ਦੇਖ ਕੇ ਠਾਕੁਰ ਜੀ ਕਾ ਦਰਸਨੁ ਖੁਸੀ ਹੋਇ ਗਈ। ਖਰੀ ਹਰਖੁਮਾਨੁ ਹੋਈ। ਜੋ ਕਿਛੁ ਗੁਨੁ ਸੇ ਏਸ ਵਿਚ ਆਇ ਵਸੇ, ਖਰੀ ਸਰਸੀ ਹੋਈ। ਜਾਂ ਆਪਣੇ ਕੰਤੁ ਰਾਵੀ[3] ਤਾਂ ਆਨੰਦ ਵਿਚਿ ਹੋਈ। ਜਿਤਨੇ ਅਵਗੁਣ ਸੇ ਸਭ ਮਾਰਿ ਦੂਰ ਕੀਏ। ਗੁਨਾ ਸਾਥ ਏਸ ਦਾ ਘਰ ਛਾਇਆ। ਪਰਮੇਸਰ ਕੀ ਏਹ ਕ੍ਰਿਪਾ ਭਈ। ਜਿਤਨੇ ਚੋਰ ਸਭੁ ਮਾਰੇ। ਪੰਚਾ ਵਿਚੁ ਏਕੁ ਵਾਸੁ ਹੋਇਆ। ਨਾਮੁ ਦਾਨੁ ਇਸਨਾਨੁ ਦਇਆ ਭਾਉ ਸੰਤੋਖ ਜਤੁ ਖਿਮਾਂ ਗਰੀਬੀ ਏਸ ਕੇ ਪੰਚਾਇਨ ਵਿਚ ਵਾਸਾ ਪਾਇਆ। ਨਚਿੰਤੁ ਹੋਇ ਸੁਤੀ। ਸਹਿਸਾ ਗਇਆ। ਮਤੁ ਕਿਛੁ ਹੋਰ ਚੋਰ ਲੈ ਜਾਂਦੇ ਹੋਨੁ। ਚੋਰੁ ਕਵਨੁ : ਕਾਮੁ, ਕ੍ਰੋਧੁ, ਲੋਭੁ, ਮੋਹੁ, ਅਹੰਕਾਰ। ਏਹੁ ਚੋਰੁ ਵਿਚ ਥੀ ਮਾਰ ਨਚਿੰਤੁ ਹੋਇ ਕਰਿ ਸੁਖੁ ਬਸੀ। ਪਰ ਕਿਸ ਕੇ ਪ੍ਰਸਾਦਿ ? ਰਾਮੁ ਨਾਮੁ ਕਰਿ ਕੈ ਇਸ ਕਾ ਨਿਸਤਾਰਾ ਹੋਇਆ, ਗੁਰ ਕੀ ਮਤਿ ਕਰਿ ਕਰਿ ਏਸ ਕਉ ਪਰਮੇਸੁਰ ਮਿਲਿਆ।

ਵਰੁ ਪਾਇਅੜਾ ਬਾਲੜੀਏ, ਆਸਾ ਮਨਸਾ ਪੂਰੀ ਰਾਮ ॥
ਪਿਰਿ ਰਾਵਿਅੜੀ ਸਬਦਿ ਰਲੀ, ਰਵਿ ਰਹਿਆ ਨਹ ਦੂਰੀ ਰਾਮ ॥
ਪ੍ਰਭੁ ਦੂਰਿ ਨ ਹੋਈ, ਘਟਿ ਘਟਿ ਸੋਈ, ਤਿਸ ਕੀ ਨਾਰਿ ਸਬਾਈ ॥
ਆਪੇ ਰਸੀਆ, ਆਪੇ ਰਾਵੇ, ਜਿਉ ਤਿਸ ਦੀ ਵਡਿਆਈ ॥
ਅਮਰ ਅਡੋਲੁ ਅਮੋਲੁ ਅਪਾਰਾ, ਗੁਰਿ ਪੂਰੈ ਸਚੁ ਪਾਈਐ ॥
ਨਾਨਕ ਆਪੇ ਜੋਗ ਸੰਜੋਗੀ, ਨਦਰਿ ਕਰੇ ਲਿਵ ਲਾਈਐ ॥੩॥

ਤਿਸ ਕਾ ਪਰਮਾਰਥੁ। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਬ ਵਰੁ ਬਾਲੀ ਪਾਇਆ ਤਬ ਜਿਤਨੀ ਮਨਿ ਬਿਖੈ ਆਸਾ ਥੀ ਤਿਤਨੀ ਸਭੁ ਪੂਰੀ ਹੋਈ। ਜਬ ਏਹੁ ਪਿਰੁ ਧਨੁ ਰਾਵੀ ਤਾ ਰਾਵੀ ਦਾ ਗੁਣ ਕਿਆ, ਜਿਤੁ ਗੁਣ ਮਲੂਮੁ ਹੋਵੈ ਜਿ ਏਹੁ ਸੁਹਾਗਣੁ ਹੈ, ਖਸਮੁ ਏਸ ਦੇ ਮਹਲੁ ਰਹਿਤਾ ਹੈ। ਤਬ ਸਾਹਿਬੁ ਕੀ ਮਿਹਰ

---

੧ ਚੋਰ, ਧਾੜਵੀ—ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ। ੨ ਪੰਜ ਸ਼ੁਭ ਗੁਣ—ਸਤਿ, ਸੰਤੋਖ, ਧੀਰਜ, ਧਰਮ ਅਤੇ ਦਯਾ (ਰਹਿਮ) ਵਿਚ ਵਸੇਬਾ ਹੋਇਆ। ੩ ਰਮੀ, ਭਾਵ—ਮਨ, ਵਚਨ, ਕਰਮ ਤੋਂ ਅਪਣਾਈ।

ਸੁਹਾਗੁ ਇਸ ਵਤੁ ਤੇ ਜਾਣੀਐ, ਜੁ ਉਸ ਕੇ ਅੰਤਰੁ ਸਬਦੁ ਵਸਿਆ, ਪਰਮੇਸਰ ਕੇ ਗੁਣ ਲਾਗਾ ਉਚਰਣ । ਸਬਦੁ ਸਾਧਿ ਰਚਿਆ । ਇਸ ਤੇ ਜਾਣੀਐ ਜੁ ਇਸੁ ਮਾਹਿ ਖਸਮੁ ਬਸਤਾ ਹੈ । ਤਬ ਉਸ ਹੀ ਕੇ ਸੰਗ ਪਿਰੁ ਬਸਤਾ ਹੈ, ਅਠੇ ਪਹਰ ਉਸ ਥੀ ਕਬਹੂ ਨਹੀਂ ਜਾਤਾ । ਉਹੁ ਪਰਮੇਸਰ ਦੂਰ ਨਾਹੀ, ਸਭਨਾ ਕੇ ਘਟਿ ਘਟਿ ਬਸਿਆ ਹੈ । ਜੋ ਜੀਵ ਹੈਨ ਸੋ ਸਗਲੇ ਉਸ ਕੀ ਨਾਰਿ ਹੈਨ । ਸਭਨਾ ਕਉ ਉਸ ਹੀ ਕਾ ਸੁਹਾਗੁ ਹੈ । ਉਹੀ ਪ੍ਰਿਤਪਾਲਤਾ ਹੈ । ਜਿਉ ਜਿਉ ਉਸੁ ਭਾਵਤਾ ਹੈ ਤਿਵੇ ਤਿਵ ਕਰਤਾ ਹੈ । ਉਸੁ ਬਿਨਾ ਹੋਰੁ ਕੋਈ ਨਾਹੀ ਸਮਰਥ ਜੁ ਕੋਈ ਕਰ ਸਕੇ । ਆਪੇ ਰਸ ਲੇਤਾ ਹੈ, ਆਪੇ ਰਾਵਤਾ[1] ਹੈ । ਆਪੇ ਨੀਚੁ ਕਰਤਾ ਹੈ, ਆਪੇ ਊਚੁ ਕਰਤਾ ਹੈ । ਉਹ ਐਸਾ ਠਾਕੁਰ ਹੈ ਕਰਨ ਕਾਰਨ, ਸਮਰਥੁ, ਜੋ ਕਿਛੁ ਉਸ ਭਾਵਦਾ ਹੈ ਸੋਈ ਕਰਤਾ ਹੈ । ਅਰੁ ਕੈਸਾ ਹੈ ? ਅਮਰ ਹੈ, ਮਰਤਾ ਨਾਹੀ । ਅਡੋਲੁ ਹੈ । ਦੁਖ ਪਹੁਚਦਾ ਨਾਹੀ । ਅਮੋਲੁ ਹੈ, ਮੁਲੁ ਲੀਤਾ ਜਾਤਾ ਨਾਹੀ । ਅਪਾਰ ਹੈ, ਪਾਰੁ ਪਾਇਆ ਜਾਤਾ ਨਾਹੀ" । ਕਹੇ, "ਪਾਈਐ, ਸੋ ਕਿਉ ਕਰਿ ਪਾਈਐ ?" ਕਹੇ, "ਪਾਈਐ ਸੋ ਗੁਰੂ ਪੂਰੇ ਤੇ ਪਾਈਐ । ਉਸੁ ਕਾ ਨਾਮੁ ਸਚੁ ਹੈ । ਜਬ ਇਸ ਕਉ ਪੂਰਾ ਸਤਿਗੁਰੂ ਮਿਲਿਆ ਅਰੁ ਸਚੁ ਦਿੜਾਇ ਦੇਇ, ਏਹੁ ਸਚੁ ਵਾਦੀ ਹੋਇ । ਝੂਠੁ ਛੋਡੈ, ਸਚੁ ਬੋਲੈ, ਸਚੁ ਕਮਾਵੈ ਤਾਂ ਪਰਮੇਸੁਰ ਕਉ ਪਾਵੈ, ਨਾਤਰ ਨਾ ਪਾਵੈ । ਗੁਰੂ ਜੁ ਹੈ ਸੋ ਬਹਾਨਾ ਹੈ । ਏਹੁ ਸੰਜੋਗੁ ਆਪੇ ਆਪੁ ਬਣਾਇਦਾ ਹੈ । ਜਿਸ ਨੂੰ ਮਿਲਾਵਣੁ ਉਪਰੁ ਹੁੰਦਾ ਹੈ, ਤਿਸ ਨੂ ਆਪੇ ਗੁਰੂ ਹੋਇ ਮਿਲਤਾ ਹੈ, ਆਪੇ ਜਪਾਇਦਾ ਹੈ । ਆਪੇ ਗੁਰੂ ਹੈ, ਆਪੇ ਪਰਮੇਸੁਰ ਹੈ । ਸਭ ਸੰਜੋਗੁ ਬਨਾਇ ਕਰਿ ਜਬ ਠਾਕੁਰ ਕਉ ਭਾਵਤਾ ਹੈ ਤਬ ਮਿਲਾਇ ਲੇਤਾ ਹੈ । ਸੋ ਸਾਹਿਬੁ ਵਡਾ ਸੰਜੋਗੀ ਹੈ :—

ਪਿਰੁ ਉਚੜੀਐ ਮਾੜੜੀਐ[2], ਤਿਹੁ ਲੋਆ ਸਿਰ ਤਾਜਾ ਰਾਮ ॥
ਹਉ ਬਿਸਮ[3] ਭਈ ਦੇਖਿ ਗੁਣਾ, ਅਨਹਦ ਸਬਦ ਅਗਾਜਾ ਰਾਮ ॥
ਸਬਦੁ ਵੀਚਾਰੀ, ਕਰਣੀ ਸਾਰੀ, ਰਾਮ ਨਾਮੁ ਨੀਸਾਣੋ ॥
ਨਾਮ ਬਿਨਾ ਖੋਟੇ ਨਹੀਂ ਠਾਹਰ, ਨਾਮੁ ਰਤਨੁ ਪਰਵਾਣੋ ॥
ਪਤਿ ਮਤਿ ਪੂਰੀ ਪੂਰਾ ਪਰਵਾਨਾ, ਨਾ ਆਵੈ ਨਾ ਜਾਸੀ ॥
ਨਾਨਕ ਗੁਰਮੁਖਿ ਆਪੁ ਪਛਾਣੈ, ਪ੍ਰਭੁ ਜੈਸੇ ਅਵਿਨਾਸੀ ॥੪॥੧॥੩॥

ਤਿਸ ਕਾ ਪਰਮਾਰਥ । ਤਬ ਬਾਬੇ ਨਾਨਕ ਜੀ ਕਹਿਆ, "ਜੋ ਮੇਰਾ ਪਿਰੁ ਹੈ ਸੋ ਉਚੀ ਠਉੜੁ ਹੈ । ਤ੍ਰੈ ਲੋਇ ਤਲੇ ਹੈ । ਤਿਹੁ ਲੋਇਆ ਤੇ ਉਪਰਿ ਚਉਥਾ ਲੋਇ ਪਰਮੇਸੁਰ ਕਾ ਹੈ, ਉਹਾ ਮੇਰਾ ਪਿਰੁ ਰਹਿਤਾ ਹੈ । ਸੋ ਕੈਸਾ ਮੇਰਾ ਪਿਰੁ ਹੈ ਜੁ ਤ੍ਰਿਹੁ ਲੋਆਂ ਕਾ

---

੧ ਰਮਣ ਕਰਦਾ, ਭੋਗਦਾ । ੨ ਉਚੇ ਮਹੱਲਾਤ । ੩ ਵਿਸਮਿਤ, ਅਸ਼ਚਰਜ ।

ਰਾਜਾ ਹੈ। ਤ੍ਰੈਏ ਲੋਅ ਜਿਸ ਕੈ ਕੀਏ ਹੋਏ ਹੈਨਿ। ਤ੍ਰਿਹੁ ਲੋਇਆ ਤੇ ਜੁ ਉਚੀ ਮਾੜੀ ਹੈ ਉਹਾਂ ਮੇਰਾ ਪਿਰੁ ਰਹਿਤਾ ਹੈ। ਤਿਸ ਕੇ ਗੁਣੁ ਦੇਖ ਕਰਿ ਹਉ ਬਿਸਮਾਦ ਹੋਇ ਰਹੀ ਹਾਂ। ਤਿਸ ਕੇ ਅਨਾਹਦ ਸਬਦੁ ਕਾ ਜੁ ਅਗਾਜ[1] ਹੈ ਤਿਸ ਕੀ ਸੋਭਾ ਮੈਂ ਕਿਆ ਕਹਾਂ। ਜਿਨ ਕਿਨੇ ਅਨਾਹਦ ਸਬਦੁ ਕਾ ਬੀਚਾਰ ਕੀਆ ਅਰੁ ਉਹ ਮਾਰਗੁ ਚਲਿਆ ਉਸ ਹੀ ਕੀ ਕਰਣੀ ਸਾਰੀ ਹੋਈ। ਤਿਸ ਕੈ ਮਾਥੈ ਰਾਮੁ ਨਾਮੁ ਕਾ ਨੀਸਾਨੁ ਪੜਿਆ। ਉਹੁ ਤ੍ਰਿਹੁ ਲੋਆ ਵਿਚਿ ਪ੍ਰਧਾਨੁ ਹੋਇਆ। ਉਸ ਕੀ ਸੋਭਾ ਤ੍ਰਿਹੁ ਲੋਆ ਵਿਚ ਲਗੀ ਹੋਵਣੇ, ਅਰੁ ਜਿਨ ਕਉ ਪਰਮੇਸੁਰ ਕਾ ਨੀਸਾਣੁ ਮਾਥੇ ਨਾਹੀ ਤਿਸ ਕਾ ਨਾਮੁ ਖੋਟਾ ਪੜਿਆ। ਤਿਸ ਖੋਟੇ ਕਉ ਨਾ ਈਹਾਂ ਠਾਹਰੁ ਹੈ ਨਾ ਉਹਾਂ ਠਾਹਰੁ ਹੈ। ਜੋ ਕੋਈ ਪ੍ਰਵਾਨੁ ਹੋਇ ਸੋ ਰਾਮੁ ਨਾਮੁ ਮਹਿ ਪ੍ਰਵਾਨੁ ਹੋਇ। ਜਿਨ ਕਉ ਰਾਮੁ ਨਾਮੁ ਕਾ ਨੀਸਾਣੁ ਹੈ, ਸੇ ਕੈਸੇ ਭਏ ? ਤਿਨ ਕੀ ਮਤਿ ਭੀ ਪੂਰੀ, ਤਿਨ ਕੀ ਪਤਿ ਭੀ ਰਹੀ, ਤਿਨ ਕਉ ਨਾਮੁ ਰਾਮੁ ਕਾ ਨੀਸਾਣੁ ਮਾਥੇ ਭਇਆ। ਤੇ ਨਾ ਜਨਮਹਿ ਨਾ ਮਰਹਿ, ਨਾ ਆਵਹਿ ਨਾ ਜਾਹਿ। ਪਰ ਕਿਸ ਕੇ ਪ੍ਰਸਾਦਿ[2] ? ਜਾ ਗੁਰ ਕੇ ਪ੍ਰਸਾਦਿ ਆਪੁ ਪਛਾਤਾ ਤਬ ਪਰਮੇਸੁਰ ਕੇ ਸਮਾਨ ਅਸਿਥਿਰੁ ਹੋਇਆ। ਨਾ ਮਰੈ ਨਾ ਬਿਨਸੈ, ਨਾ ਆਵੈ ਨਾ ਜਾਇ।"

ਜਬ ਰਾਤ ਬਾਬੇ ਏਹੁ ਸਬਦੁ ਕੀਤਾ ਪ੍ਰਾਤ ਸਮੇਂ ਪਹਿਰ ਰਾਤ ਰਹਿੰਦੀ ਤਾ ਬਾਬੇ ਇਸਨਾਨੁ ਕਰਕੈ ਬਾਹਰ ਆਇ ਦੀਬਾਣੁ[3] ਲਗਾਇਆ। ਜਾਜਕ ਰਬਾਬੀ ਬੁਲਾਇਕੈ, ਨਗਰ ਕੇ ਲੋਕੁ, ਸਾਥ ਕੇ ਲੋਕ, ਸਭੁ ਬਾਹਰ ਨਿਕਾਸ ਕਰਿ ਦੀਬਾਣੁ ਲਗਾਇਆ ਅਰੁ ਆਪੁ ਸੁਰੁ ਅਲਾਪ ਕਰ ਰਾਗੁ ਟਿਕਾਇਆ। ਬਾਬੇ ਨਾਨਕ ਜੀ ਇਹੀ ਛੰਤੁ ਗਾਇਆ। ਤ੍ਰਿਹੁ ਲੋਇਆ ਵਿਚਿ ਜਾਣੀਐ ਜੁ ਅਨਹਦੁ ਹੀ ਅਨਹਦੁ ਸਬਦੁ ਵਾਜੇ ਹੈ। ਘਟਿ ਘਟਿ ਪ੍ਰਗਾਸ ਹੋਇ ਗਇਆ ਜੁ ਵਾਹੁ ਨਾਨਕ ਵੇਦੀ, ਧੰਨੁ ਨਾਨਕ ਵੇਦੀ, ਧੰਨੁ ਤੇਰਾ ਗੁਰੂ, ਧੰਨ ਤੂੰ। ਧੰਨੁ ਠਾਕਰੁ ਜਿਨ ਤੂੰ ਪੈਦਾ ਕੀਤਾ ਹੈ। ਸਾਰੇ ਸੰਸਾਰ ਵਿਚ ਏਹੀ ਸਬਦੁ ਲਾਗੇ ਗਾਵਨੁ। ਬ੍ਰਹਮਣੁ ਵੀਵਾਹਿ ਉਪਰ ਆਏ ਸੇ, ਸੇ ਭੀ ਗਾਵਨੁ। ਡੂਮੁ ਆਏ ਸਨ, ਸੇ ਭੀ ਗਾਵਨੁ। ਫਕੀਰ ਫੁਕਰੇ ਜਿਤਨੇ ਵੀਵਾਹਿ ਉਪਰੁ ਆਏ ਸਨ, ਸੇ ਸਿਖ ਗਏ। ਏਹੋ ਛੰਤੁ ਗਾਵਨੁ ਨਗਰ ਕੇ ਜੋ ਖਤ੍ਰੀ ਸੇ, ਬ੍ਰਹਮਣ ਸੇ, ਸੂਦ੍ਰ ਵੈਸੁ ਊਚੁ ਨੀਚੁ ਜਾਤ ਜੋ ਕੋਈ ਮਨੁਖੁ ਜੀਉ ਸਾ। ਇਸਤ੍ਰੀ ਪੁਰਖ ਸਭ ਕੋਈ ਲਾਗਾ ਏਹੁ ਸਬਦੁ ਗਾਵਣੇ। ਜੈ ਜੈ ਹੋਇ ਰਹੀ। ਵਾਹੁ ਵਾਹੁ ਹੋਇਆ।

---

੧ ਮਢ, ਪ੍ਰਾਰੰਭ। ੨ ਕ੍ਰਿਪਾ ਕਰਕੇ ਅਥਵਾ ਮਿਹਰਵਾਨੀ ਨਾਲ। ੩ ਸਤਿਸੰਗ ਰੂਪ ਸਮਾਗਮ ਜਾਂ ਸੰਮੇਲਨ।



ਗੁਰੂ ਨਾਨਕ ਨੇ ਗਊਆਂ ਮੱਝਾਂ ਚਾਰੀਆਂ



ਖੇਤ ਉਜੜਿਆ ਕਿ ਹਰਿਆ (ਭਿੱਤੀ ਚਿੱਤ੍ਰ)

ਖਟ[1] ਧਰੀ, ਦਾਜ[2], ਦਖਣਾ ਦੇਇ ਬਾਬੇ ਗੁਰੂ ਜੀ ਕੀ ਜਨੇਤ ਵਿਦਾ ਹੋਈ। ਵਹੁਟੀ ਮੁਕਲਾਇ ਤਲਵੰਡੀ ਨਿਸਤਾਰਣ ਨੂ ਗੁਰੂ ਬਾਬਾ ਜਗਤ ਮਹਿ ਆਇਆ। ਧੰਨ ਗੁਰੂ ਨਾਨਕ ਜੀ, ਵਾਹਗੁਰੂ ਨਾਨਕ ਜੀ।

## ੬. ਖੇਤ ਉਜੜਿਆ ਕਿ ਹਰਿਆ

ਜਦ ਵੀਵਾਹਿ ਕਰਿ ਆਏ ਤਬ ਗੁਰੂ ਬਾਬਾ ਲਾਗਾ ਸੰਸਾਰ ਕੀ ਕਰਣੀ ਕਰਨ, ਪਰ ਚਿਤੁ ਕਿਸੇ ਨਾਲਿ ਲਾਏ ਨਾਹੀ। ਮਾਤਾ ਪਿਤਾ ਇਸਤ੍ਰੀ ਚਿਤੁ ਕਿਸੇ ਨਾਲ ਗਲ ਕਰੇ ਨਾਹੀ। ਘਰ ਦੀ ਖਬਰ ਲਹੇ ਨਾਹੀ। ਘਰ ਦੇ ਆਦਮੀ ਆਖਣੁ ਜੁ ਅਜ ਕਲ ਫਕੀਰਾਂ ਨਾਲ ਉਠ ਜਾਂਦਾ ਹੈ।

ਤਬ ਆਗਿਆ ਪਰਮੇਸਰ ਕੀ ਹੋਈ ਜੁ ਇਕੁ ਦਿਨੁ ਕਾਲੂ ਕਹਿਆ ਜੁ, "ਨਾਨਕ! ਏਹੁ ਮਹੀਂ ਘਰ ਦੀਆਂ ਹੈਨ, ਤੂੰ ਚਰਾਇ ਲਿਆਉ।" ਤਬ ਬਾਬਾ ਇਕੁ ਦਿਨੁ ਮਹੀਂ ਚਰਾ ਲੈ ਆਇਆ। ਦੂਸਰੇ ਦਿਨੁ ਮਹੀਂ ਛਡ ਕੇ ਆਪ ਪੈ ਸੁਤਾ। ਮਹੀਂ ਖੇਤ ਜਾਇ ਪਈਆਂ। ਖੇਤ ਉਜਾੜ ਦਿਤਾ। ਖੇਤ ਵਾਲਾ ਭਟੀ[3] ਥਾ, ਆਇ ਗਇਆ। ਆਖਿਓਸੁ, "ਭਾਈ ਵੇ! ਤੈਂ ਜੋ ਖੇਤੁ ਉਜਾੜਿਆ ਸੋ ਕਿਉਂ ਉਜਾੜਿਆ? ਇਸ ਉਜਾੜੇ ਕਾ ਜਬਾਬੁ ਕਰਿ।" ਤਬ ਬਾਬੇ ਕਹਿਆ, "ਭਾਈ ਵੇ! ਤੇਰਾ ਕਿਛੁ ਉਜੜਿਆ ਨਾਹੀ। ਕੀ ਹੋਇਆ ਜੇ ਕਿਸੇ ਮਹਿ ਮੁਹੁ ਪਾਇਆ? ਖੁਦਾਇ ਇਸੇ ਵਿਚੁ ਬਰਕਤ ਘਤਸੀ।"

ਉਹੁ ਰਹੇ ਨਾਹੀ, ਬਾਬੇ ਨਾਲ ਲਗਾ ਝਗੜਨ। ਤਬ ਬਾਬਾ ਅਤੇ ਭਟੀ ਦੋਵੇਂ ਝਗੜਦੇ ਰਾਇ ਬੁਲਾਰ ਪਾਸ ਆਇ ਖੜੇ ਹੋਏ। ਲੋਕਾ ਰਾਇ ਬੁਲਾਰ ਨੂ ਆਖਿਆ, ਜੋ "ਕਾਲੂ ਨੂੰ ਸਦੋ"। ਤਬ ਰਾਇ ਬੁਲਾਰ ਆਖਿਆ ਜੁ, "ਕਾਲੂ ਨੂ ਸਦ ਲੈ ਆਵਉ।" ਤਬ ਕਾਲੂ ਨੂੰ ਸਦ ਲੈ ਆਏ। ਤਬ ਰਾਇ ਬੁਲਾਰ ਆਖਿਆ, "ਕਾਲੂ! ਤੂੰ ਇਸ ਨੂ ਸਮਝਾਵਦਾ ਨਾਹੀ ਜੋ ਪਰਾਈ ਖੇਤੀ ਉਜਾੜਦਾ ਹੈ। ਭਲਾ ਦਿਵਾਨਾ ਕਰ ਛਡਿਆ ਹੀ। ਭਾਈ ਵੇ! ਜਾਹਿ ਉਜਾੜਾ ਭਰ ਦੇਇ। ਨਾਹੀ ਤਾ ਏਹ ਤੁਰਕਾ[4] ਪਾਸ ਖੜਾ ਹੋਸੀਆ।" ਤਬ ਕਾਲੂ ਕਹਿਆ, "ਜੀ, ਮੈ ਕੀ ਕਰੀ?

---

੧ ਵਿਆਹ ਦੀ ਇਕ ਹੋਰ ਸਭ ਤੋਂ ਪਿਛਲੀ ਰਸਮ, ਜਿਸ ਵਿਚ ਧਿਏਤਿਆਂ ਵਲੋਂ ਧੀ-ਜਵਾਈ ਨੂੰ ਕੁਝ ਜ਼ਰੂਰੀ ਚੀਜ਼ਾਂ, ਮੰਜਾ (ਖੱਟ ਜਾਂ ਖਾਟੀ), ਬਿਸਤ੍ਰਾ ਤੇ ਹੋਰ ਵਸਤ੍ਰ, ਗਹਿਣੇ-ਗੱਟੇ ਆਦਿ ਦੇਣ ਦਾ ਰਿਵਾਜ ਹੈ। ੨ ਵਿਆਹਾਂ ਸਮੇਂ ਦਾਜ-ਦਹੇਜ ਦੀ ਰਸਮ ਵੀ ਖੱਟ ਦਾ ਹੀ ਇਕ ਭਾਗ ਹੈ। ੩ ਕਈ ਜਨਮ-ਸਾਖੀਆਂ ਵਿਚ ਏਥੇ 'ਜੱਟ' ਪਾਠ ਹੈ। ੪ ਭਾਵ—ਮੁਸਲਮਾਨ ਹਾਕਮਾਂ ਪਾਸ।

ਏਹੁ ਅਜਬੁ ਦਿਵਾਨਾ ਫਿਰਦਾ ਹੈ।" ਤਬ ਰਾਇ ਬੁਲਾਰ ਆਖਿਆ, "ਕਾਲੂ ! ਮੈਂ ਤੇਰੇ ਤਾਈ ਗੁਨਾਹੁ ਬਖਸਿਆ, ਪਰੁ ਜਾਹੁ, ਏਸ ਦਾ ਉਜਾੜਾ ਭਰ ਦੇਹਿ।"

ਤਬ ਬਾਬਾ ਬੋਲਿਆ ਜੁ, "ਜੀ, ਉਥੇ ਕਿਛੁ ਉਜੜਿਆ ਨਾਹੀ। ਜੇ ਕਿਸੇ ਮਹਿ ਮੁਹੁ ਪਾਇਆ ਹੋਵੈ।" ਤਾ ਭਟੀ ਕਹਿਆ "ਜੀ, ਮੇਰਾ ਤਪਾਵਸ[1] ਕਰਿ, ਨਾਹੀ ਤਾਂ ਮੈਂ ਤੁਰਕੀ[2] ਜਾਂਦਾ ਹਾਂ। ਮੇਰਾ ਸਭੋ ਖੇਤ ਉਜੜਿਆ ਹੈ। ਮੈ ਮੁਠਾ[3] ਹਾਂ !" ਤਬ ਬਾਬੇ ਕਹਿਆ, "ਦੀਵਾਨ ਸਲਾਮਤ ਜੀ ! ਜੇ ਇਕ ਪਠਾ ਟੁਕਿਆ ਹੋਵੈ ਖੇਤੀ ਦਾ, ਤੁਸੀਂ ਜਾਣੋ ਸੋ ਕਰੋ। ਪਰ ਤੁਸੀਂ ਆਪਣਾ ਆਦਮੀ ਭੇਜ ਦੇਖੋ।" ਤਬ ਰਾਇ ਬੁਲਾਰ ਆਪਣੇ ਆਦਮੀ ਭੇਜ ਦਿੱਤੇ। ਜਾ ਉਹੁ ਆਦਮੀ ਜਾਇ ਦੇਖਣ ਤਾ ਸਭਾ ਖੇਤੀ ਸਲਾਮਤਿ ਖੜੀ ਹੈ। ਇਕ ਪਠਾ ਟੁਕਿਆ ਨਹੀਂ। ਜਬ ਉਨਾਂ ਪਿਆਦਿਆ ਆਇ ਕਹਿਆ ਤਬ ਰਾਇ ਬੁਲਾਰ ਉਸ ਭਟੀ ਨੂੰ ਝੂਠਾ ਕੀਤਾ।

## ੭. ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ

ਫਿਰ ਕਾਲੂ ਅਤੇ ਬਾਬਾ ਦੋਵੇਂ ਘਰਿ ਆਏ। ਤਬ ਆਗਿਆ ਪਰਮੇਸਰ ਦੀ ਹੋਈ ਜੋ ਬਾਬੇ ਦੇ ਘਰੁ ਦੁਇ ਬੇਟੇ ਹੋਏ। ਨਾਉਂ ਉਨ੍ਹਾ ਦਾ ਸ੍ਰੀ ਚੰਦ ਅਤੇ ਲਖਮੀ ਦਾਸ[4], ਪਰ ਬਾਬੇ ਦੀ ਉਦਾਸੀ ਮਿਟੇ ਨਾਹੀ। ਬਾਬਾ ਰੁਖੇ ਬਿਰਖੇ ਜਾਇ ਬੈਠੇ। ਇਕੁ ਦਿਨੁ ਬਾਗ ਵਿਚ ਜਾਇ ਸੁਤਾ। ਸੁਤਿਆ ਸੁਤਿਆ ਫਿਰ ਦਿਨੁ ਲੱਥਾ, ਅਜੇ ਉਠੇ ਨਾਹੀ। ਪ੍ਰਛਾਵਾਂ ਹੋਰਨਾਂ ਦਰਖਤਾਂ ਦਾ ਚਲਿਆ ਗਇਆ ਅਰੁ ਉਸੁ ਦਰਖਤ ਦਾ ਪ੍ਰਛਾਵਾਂ ਖੜਾ ਹੈ। ਰਾਇ ਬੁਲਾਰ ਸਿਕਾਰ ਚੜ੍ਹਿਆ ਥਾ। ਜਾ ਵੇਖੈ ਤਾਂ ਕੋਈ ਸੁਤਾ ਪਇਆ ਹੈ ਦਰਖਤ ਦੇ ਹੇਠ। ਉਸੁ ਦਰਖਤ ਦਾ ਪ੍ਰਛਾਵਾਂ ਉਲਟਾ ਖੜਾ ਹੈ। ਤਾਂ ਆਖਿਆ ਸੁ, "ਯਾਰੋ ! ਤੁਸਾਂ ਕਿਛੁ ਲਖਿਆ ਹੈ ?" ਰਾਇ ਬੁਲਾਰ ਹੈਰਾਨ ਹੋਇ ਰਹਿਆ, ਕਹਿਉਸੁ, "ਇਸ ਨੂੰ ਉਠਾਲਹੁ, ਦੇਖਾਂ ਏਹੁ ਕਉਨੁ ਹੈ ?" ਜਾਂ ਉਠਾਲਨ ਤਾ ਕਾਲੂ ਖਤ੍ਰੀ ਦਾ ਪੁਤ੍ਰ ਹੈ। ਤਾਂ ਰਾਇ ਬੁਲਾਰ ਆਖਿਆ, "ਯਾਰੋ ! ਕਲ ਵਾਲੀ ਗਲ ਭੀ ਡਿਠੀ ਆਹੇ, ਅਰੁ ਏਹੁ ਦੇਖੋ, ਖਾਲੀ ਨਾਹੀ। ਇਸ ਨੂ ਕਿਛੁ ਖੁਦਾਇ ਦੀ ਮਿਹਰ ਹੈ।" ਤਬੇ ਰਾਇ

---

੧ ਇਨਸਾਫ, ਨਿਆਇ। ੨ ਤੁਰਕ (ਮੁਸਲਮਾਨ) ਹਾਕਮਾਂ ਦੇ ਕੋਲ (ਫਰਿਆਦੀ ਹੋਕੇ)। ੩ ਲੁੱਟਿਆ। ੪ ਬਾਬਾ ਸ੍ਰੀ ਚੰਦ ਦਾ ਜਨਮ ਭਾਦ੍ਰੋਂ ਸੁਦੀ ੧ ਸੰਮਤ ੧੫੫੧ ਬਿ: (ਮੁਤਾਬਿਕ ਸੰਨ ੧੪੯੪ ਈ:) ਨੂੰ ਤੇ ਬਾਬਾ ਲੱਖਮੀ ਦਾਸ ਦਾ ਜਨਮ ਫੱਗਣ ੧੯, ਸੰਮਤ ੧੫੫੩ ਬਿ: (ਮੁਤਾਬਿਕ ਸੰਨ ੧੪੯੬ ਈ:) ਨੂੰ ਹੋਇਆ ਸੀ। ਬੇਦੀ ਵੰਸ਼ ਦੀ ਇਕ ਰਵਾਇਤ ਦੇ ਮੁਤਾਬਿਕ ਬਾਬਾ ਸ੍ਰੀ ਚੰਦ ਦਾ ਜਨਮ ਭਾਦ੍ਰੋਂ ਸੁਦੀ ੧ ਨਹੀਂ, ਸਗੋਂ ਕੱਤਕ ਸੁਦੀ ੧੫ ਦਾ ਹੈ ਜੋ ਪਿੱਛੋਂ ਬਦਲਿਆ ਗਿਆ।

ਬੁਲਾਰ (ਕਾਲੂ ਨੂੰ ਬੁਲਾਇ) ਆਖਿਆ, "ਕਾਲੂ ! ਤੂੰ ਮਤਿ ਇਸ ਨੂੰ ਮਰੁ ਫਿਟੁ ਆਖਦਾ ਹੋਵੇ । ਇਹ ਮਹਾਂ ਪੁਰਖ ਹੈ । ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ । ਕਾਲੂ ! ਤੂੰ ਭੀ ਨਿਹਾਲੁ ਅਤੇ ਮੈ ਭੀ ਨਿਹਾਲੁ ਹਾਂ ਜਿਸ ਦੇ ਸਹਰੁ ਵਿਖੈ ਇਹੁ ਪੈਦਾ ਹੋਇਆ ਹੈ ।" ਕਾਲੂ ਕਹਿਆ, "ਖੁਦਾਇ ਦੀਆਂ ਗਲਾਂ ਖੁਦਾਇ ਜਾਣੈ ।"

## ੮. ਗੁਰੂ ਬਾਬਾ ਵਿਸਮਾਦ ਅਵਸਥਾ ਵਿਚ

ਬਾਬਾ (ਨਾਨਕ) ਫਕੀਰਾਂ ਨਾਲ ਮਜਲਸ[੧] ਕਰੇ, ਹੋਰੁ ਕਿਸੇ ਨਾਲ ਮਜਲਸ ਕਰੇ ਨਾਹੀ । ਤਬ ਸਭੁ ਪਰਵਾਰ ਦੁਖੁ ਗਇਆ । ਆਖਨ ਲੱਗੇ, "ਏਹੁ ਕਮਲਾ ਹੋਇਆ ਹੈ ।" ਤਬ ਬਾਬੇ ਪਾਸ ਮਾਤਾ ਆਈ । ਆਖੈ, "ਬੇਟਾ ! ਤੁਧੁ ਫਕੀਰਾਂ ਨਾਲ ਬੈਠਿਆ ਬਣਦੀ ਨਾਹੀ । ਤੈਨੂੰ ਘਰੁ ਬਾਰੁ ਹੋਏ । ਕਿਛੁ ਰੋਜਗਾਰੁ ਕਰੁ, ਨਿਤ ਨਿਤ ਭੁਲੇਰੀਆ ਗਲਾਂ ਛਡੁ । ਅਸਾ ਨੂੰ ਲੋਕ ਹਸਦੇ ਹੈਨ ਜੁ ਕਾਲੂ ਦਾ ਪੁਤ੍ਰ ਮਣਖਟੂ[੨] ਹੋਇਆ ।" ਏਹੁ ਗਲ ਮਾਤਾ ਆਖੀਆ, ਪਰ, ਬਾਬੇ ਦੇ ਦਿਲ ਕਾਈ ਨਾ ਲਗੀ । ਫਿਕਰਵਾਨੁ ਹੋਇ ਕੈ ਬਹਿ ਰਹਿਆ । ਬੋਲੇ ਚਾਲੇ ਕਿਛੁ ਨਾਹੀ । ਜਿਵ ਬੈਠਾ ਤਿਵ ਚਾਰ ਪੰਜ ਦਿਨ ਗੁਜਰ ਗਏ ।

ਤਬ ਬਾਬੇ ਦੀ ਇਸਤ੍ਰੀ[੩] ਸਸੂ ਪਾਸ ਆਈ ਅਰੁ ਆਖਿਓਸੁ, "ਸੁਣ, ਤੂੰ ਕਿਉ ਬੈਠੀ ਹੈ ਜਿਸ ਦੇ ਪੁਤ੍ਰ ਪਇਆਂ ਚਉਥਾ ਦਿਨੁ ਹੋਇਆ ਹੈ ਅਰੁ ਖਾਦਾ ਪੀਦਾ ਕਿਛੁ ਨਾਹੀ ।" ਤਬ ਮਾਤਾ ਆਈ । ਉਨੁ ਆਖਿਆ, "ਬੇਟਾ ! ਤੁਧੁ ਪਇਆ ਬਣਦੀ ਨਾਹੀ, ਉਠੁ ਕਿਛੁ ਖਾਹਿ ਪੀਉ ਅਰੁ ਖੇਤ੍ਰੀ ਪਤ੍ਰੀ ਦੀ ਸਾਰ ਲਹੁ ਅਤੇ ਕਿਛੁ ਰੁਜਗਾਰੁ ਕਰੁ । ਤੇਰਾ ਟਬਰੁ ਹੈ । ਤੇਰਾ ਕੁਟੰਬੁ ਸਭ ਦਲਗੀਰ ਰਹਿੰਦਾ ਹੈ, ਅਤੇ ਬੇਟਾ ! ਜੇ ਤੁਧੁ ਭਾਵੇ ਤਾ ਨਾ ਕਰੁ । ਅਸੀਂ ਤੁਧੁ ਨੂ ਕਿਛੁ ਨਾਹੀ ਆਖਦੇ । ਤੂੰ ਫਿਕਰਵਾਨੁ ਕਿਉ ਹੈ ?"

ਤਬ ਕਾਲੂ ਨੂ ਖਬਰ ਹੋਈ । ਤਬ ਕਾਲੂ ਆਖਿਆ, "ਬਚਾ ! ਅਸੀ ਤੁਧ ਨੂ ਕਿਆ ਆਖਦੇ ਹਾਂ, ਪਰੁ ਰੁਗਜਾਰ ਕੀਤਾ ਲੋੜੀਏ । ਜੇ ਖਤ੍ਰੀਆ ਦੇ ਪੁਤ੍ਰਾਂ ਪਾਸਿ ਪੈਸੇ ਹੋਦੇ ਹੈਨ ਤਾਂ ਭਲਾ ਹੋਦਾ ਹੈ । ਰੁਜਗਾਰੁ ਕੀਤਾ ਲੋੜੀਏ । ਬੇਟਾ ! ਅਸਾਡੀ ਖੇਤ੍ਰੀ ਬਾਹਿਰ ਪਕੀ ਹੈ । ਉਹੁ ਤਾਂ ਉਜੜੇ ਨਾਹੀ ਜੇ ਤੂੰ ਵਿਚ ਖੜਾ ਹੋਵੈਂ । ਤਾਂ ਸਭੁ ਕੋਈ ਆਖੈ, ਕਾਲੂ ਦਾ ਪੁਤ੍ਰ ਭਲਾ ਹੈ । ਵਾਹਿ ਵਾਹਿ ਬੇਟਾ ! ਖੇਤੀ ਖਸਮਾ ਸੇਤੀ ।"

ਤਬ ਬਾਬੇ ਆਖਿਆ, "ਪਿਤਾ ਜੀ ! ਅਸਾ ਨਵੇਕਲੀ[੪] ਖੇਤੀ ਵਾਹੀ ਹੈ, ਸਾ[੫]

---

੧ ਸੰਗਤ, ਮੇਲ-ਮਿਲਾਪ । ੨ ਨਾ ਖੱਟਣ ਵਾਲਾ । ੩ ਮਾਤਾ ਸੁਲੱਖਣੀ ਜੀ । ੪ ਵੱਖਰੀ, ਅਲਹਿਦਾ । ੫ ਉਹ (ਖੇਤੀ) ।

ਅਸੀ ਤਕੜੀ ਰਖਦੇ ਹਾਂ। ਅਸਾ ਹਲੁ ਵਾਹਿਆ ਹੈ, ਵਤ੍ਰ[1] ਕੀਤੀ ਹੈ, ਅਠ ਪਹਰ ਖੜੇ ਰਖਦੇ ਹਾਂ। ਅਸੀ ਆਪਣੀ ਖੇਤ੍ਰੀ ਸਾਂਭ ਰਖਦੇ ਨਾਹੀ, ਪਰਾਈ ਦੀ ਸਾਰ ਕਿ ਜਾਣਾ ?" ਤਬ ਕਾਲੂ ਹੈਰਾਨ ਹੋਇ ਰਹਿਆ। ਆਖਿਓਸੁ, "ਵੇਖਉ ਲੋਕਾ ! ਏਹੁ ਕਿਆ ਕਹਿਦਾ ਹੈ ?" ਫਿਰ ਕਾਲੂ ਆਖਿਆ, "ਤੁਧੁ ਨਵੇਕਲੀ ਖੇਤ੍ਰੀ ਕਦ ਦੀ ਵਾਹੀ ਹੈ, ਇਹੁ ਕਮਲੀਆ ਗਲਾਂ ਛਡੁ, ਅਤੇ ਅਗੋ ਅਗੇਰੇ ਜੇ ਤੁਧੁ ਭਾਵੇਗਾ ਤਾ ਅਗਲੇ ਸਾਲ ਤੁਧ ਨੂੰ ਨਵੇਕਲੀ ਖੇਤ੍ਰੀ ਕਰਿ ਦੇਸੀਏ[2]। ਦੇਖਾ, ਕਿਉਂ ਕਰਿ ਤੂੰ ਪਕਾਇ ਖਾਸੀ[3] ?"

ਤਬ ਬਾਬੇ ਆਖਿਆ, "ਜੀ, ਅਸਾਂ ਤਾਂ ਹੁਣ ਖੇਤ੍ਰੀ ਵਾਹੀ ਹੈ ਸਾ। ਅਸੀ ਖਰੀ ਤਕੜੀ ਰਖਦੇ ਹਾਂ ਅਤੇ ਅਸਾਡੀ ਖੇਤ੍ਰੀ ਭਲੀ ਜੰਮੀ ਹੈ ਅਤੇ ਦਿਸਨਿ ਪਾਸਨ[4] ਭਲੀ ਹੈ।" ਤਾਂ ਕਾਲੂ ਆਖਿਆ, "ਬੱਚਾ ! ਅਸਾਂ ਤੇਰੀ ਖੇਤ੍ਰੀ ਡਿੱਠੀ ਨਾਹੀ। ਜੋ ਕਿਛੁ ਤੂੰ ਆਖਦਾ ਹੈ, ਅਸੀ ਕੁਹੁ[5] ਨਾਹੀ ਜਾਣਦੇ।" ਤਬ ਬਾਬਾ ਬੋਲਿਆ, "ਪਿਤਾ ਜੀ ! ਅਸਾਂ ਜੁ ਖੇਤ੍ਰੀ ਬੀਜੀ ਹੈ, ਸੋ ਤੂੰ ਸੁਨਹਿਗਾ।" ਤਬ ਬਾਬੇ ਇਕੁ ਸਬਦੁ ਉਠਾਇਆ ਰਾਗੁ ਸੋਰਠਿ ਵਿਚਿ :—

ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ[6] ਦੇਖੁ ॥੧॥
ਬਾਬਾ, ਮਾਇਆ ਸਾਥਿ ਨ ਹੋਇ ॥
ਇਨਿ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ ॥੧॥ਰਹਾਉ॥

ਤਬ ਫਿਰਿ ਕਾਲੂ ਆਖਿਆ, "ਬਚਾ ! ਤੂ ਹਟ ਬਹੁ। ਅਸਾਡੀ ਖੇਤੀ ਹਟ ਹੈ।" ਤਬ ਬਾਬੇ ਦੂਜੀ ਪਉੜੀ ਆਖੀ :—

ਹਾਣੁ ਹਟੁ ਕਰਿ ਆਰਜਾ, ਸਚੁ ਨਾਮੁ ਕਰਿ ਵਥੁ ॥
ਸੁਰਤਿ ਸੋਚ ਕਰਿ ਭਾਂਡ ਸਾਲ[7], ਤਿਸੁ ਵਿਚਿ ਤਿਸ ਨੋ ਰਖੁ ॥
ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ ॥੨॥

ਤਬ ਕਾਲੂ ਕਹਿਆ, "ਬਚਾ ! ਜੇ ਹਟੁ ਬਹਿਦਾ ਨਾਹੀ ਤਾਂ ਘੋੜੇ ਲੈ ਕਰਿ ਸਉਦਾਗਰੀ

੧ ਵਾਹੁਣ-ਬੀਜਣ ਜੋਗ (ਜ਼ਮੀਨ)। ੨ ਦੇਵਾਂਗੇ। ੩ ਖਾਵੇਂਗਾ। ੪ ਦੇਖਣ-ਪਾਖਣ ਜਾਂ ਵੇਖਣ-ਚਾਖਣ ਨੂੰ। ੫ ਕੁਝ। ੬ ਭਾਗ ਵਾਲੇ। ੭ ਸੌਦਾਗਰੀ ਦਾ ਮਾਲ ਰੱਖਣ ਵਾਲਾ ਮਕਾਨ, ਮਾਲ ਗੁਦਾਮ।

ਜਾਹਿ । ਤੇਰਾ ਆਤਮਾ ਉਦਾਸ ਰਹਿੰਦਾ ਹੈ ਤੂੰ ਰੁਜਗਾਰ ਭੀ ਕਰੁ ਅਤੇ ਪ੍ਰਦੇਸ ਭੀ ਦੇਖੁ । ਅਸੀ ਭੀ ਆਖੀਏ ਜੁ ਰੁਜਗਾਰ ਗਇਆ ਹੈ ।" ਤਬ ਬਾਬੇ ਤੀਜੀ ਪਉੜੀ ਆਖੀ :—

ਸੁਣਿ ਸਾਸਤ ਸਉਦਾਗਰੀ, ਸਤੁ[1] ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਿਆਈਆ, ਮਤੁ ਮਨ ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਹਿ, ਤਾ ਸੁਖਿ ਲਹਹਿ ਮਹਲੁ ॥੩॥

ਤਾਂ ਫਿਰ ਕਾਲੂ ਕਹਿਆ, "ਨਾਨਕ ! ਤੂੰ ਅਸਾਡੇ ਕੰਮਉ ਗਇਆ ਹੈ, ਪਰ ਤੂੰ ਜਾਹਿ ਚਾਕਰੀ ਕਰ । ਤੇਰਾ ਭਨਵਯਾ ਜੈ ਰਾਮ ਦਉਲਤ ਖਾਨ ਪਠਾਣ ਦਾ ਮੋਦੀ ਹੈ ਸੁਲਤਾਨ ਪੁਰ, ਤੂੰ ਉਸ ਪਾਸ ਜਾਹਿ ਚਾਕਰੀ ਕਰ । ਮਤੁ ਉਥੇ ਤੇਰਾ ਮਨੁ ਟਿਕੇ । ਅਸੀਂ ਤੇਰਾ ਖਟਣ ਛਡਿਆ । ਬੇਟਾ ! ਜੇ ਉਦਾਸ ਹੋਇ ਜਾਹਿਗਾ ਤਾਂ ਸਭੁ ਕੋ ਆਖੇਗਾ ਕਾਲੂ ਦਾ ਪੁਤ੍ਰ ਫਕੀਰ ਹੋਇ ਗਇਆ ਅਤੇ ਲੋਕ ਕਹਨਗੇ, ਨਾਲੇ ਮੇਹਣੇ ਦੇਨਗੇ ।" ਤਬ ਬਾਬੇ ਚਉਥੀ ਪਉੜੀ ਕਹੀ :—

ਲਾਇ ਚਿਤੁ ਕਰਿ ਚਾਕਰੀ, ਮੰਨਿ ਨਾਮੁ ਕਰਿ ਕੰਮੁ ॥
ਬੰਨੁ ਬਦੀਆ ਕਰਿ ਧਾਵਣੀ, ਤਾ ਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ, ਚੜੈ ਚਵਗਣ ਵੰਨੁ ॥੪॥

ਤਬ ਫਿਰ ਬਾਬੇ ਆਖਿਆ, "ਜੀ, ਅਸਾਡੀ ਖੇਤੀ ਬੀਜੀ ਸੁਣੀਆ ਕਿਉਂ ? ਪਿਤਾ ਜੀ ! ਅਸਾਡੀ ਖੇਤੀ ਬਹੁਤੁ ਜੰਮੀ ਹੈ । ਅਸਾਂ ਇਸੁ ਖੇਤੀ ਦਾ ਇਤਨਾ ਭਰਵਾਸਾ ਹੈ ਜੁ ਹਾਸਲ ਦੀਵਾਨ ਦਾ ਉਤਰੈਗਾ ਅਰੁ ਤਲਬ ਕੋਈ ਨਾ ਕਰੈਗਾ, ਅਤੇ ਪੁਤ੍ਰ ਧੀਆਂ ਸਭੁ ਸੁਖਾਲੇ ਵਸਨਗੇ, ਅਤੇ ਫਕੀਰੁ ਫੁਕਰਾ ਭਾਈ ਬੰਧੁ ਸਭੁ ਵਰਸਾਵਨਗੇ । ਜਿਸ ਸਾਹਿਬ ਦੀ ਮੈ ਕ੍ਰਿਸਾਣੀ ਵਾਹੀ ਹੈ ਉਹ ਸਾਹਿਬੁ ਬਹੁਤ ਖਸਮਾਨਾ ਕਰਦਾ ਹੈ । ਜਿਸ ਦਿਨ ਦੀ ਉਸ ਨਾਲਿ ਬਣੀ ਹੈ ਉਸੁ ਦਿਨ ਦੇ ਬਹੁਤ ਸੁਖੀ ਰਹਿੰਦੇ ਹਾਂ । ਜੋ ਕਿਛੁ ਮੰਗਦੇ ਹਾਂ ਸੋ ਦੇਂਦਾ ਹੈ । ਪਿਤਾ ਜੀ ! ਏਹੁ ਵਡਾ ਸਾਹਿਬੁ ਅਮੋਲੁ ਲਧਾ ਹੈ । ਸੁਦਾਗਰੀ ਚਾਕਰੀ ਹਟੁ ਪਟਣੁ ਸਭੁ ਕਿਛੁ ਸਉਪੁ ਦਿਤਾ ਹੈਸੁ ।"

ਕਾਲੂ ਆਖਿਆ, "ਅਸਾਂ ਤੇਰਾ ਸਾਹਿਬੁ ਡਿਠਾ-ਸੁਣਿਆ ਨਾਹੀ ।" ਤਬ ਬਾਬੇ ਆਖਿਆ, "ਮੇਰਾ ਸਾਹਿਬੁ ਜਿਨ੍ਹਾਂ ਡਿਠਾ-ਸੁਣਿਆ ਹੈ, ਤਿਨ੍ਹਾ ਸਲਾਹਿਆ ਹੈ ।" ਬਾਬੇ ਸਬਦੁ ਉਠਾਲਿਆ ਰਾਗੁ ਆਸਾ ਵਿਚਿ :—

---

੧ ਬ਼ਤ, ਸੌ (੧੦੦) ।

ਸੁਣਿ ਵਡਾ ਆਖੈ ਸਭ ਕੋਇ ॥
ਕੇਵਡੁ ਵਡਾ ਡੀਠਾ ਹੋਇ ॥
ਕੀਮਤਿ ਪਾਇ ਨ ਕਹਿਆ ਜਾਇ।।

ਤਬ ਕਾਲੂ ਕਹਿਆ, ਏਹੁ ਗਲਾ ਛਡਿ, ਲੋਕਾ ਦਾ ਮਾਰਗੁ ਪਕੜਿ। ਕਿਰਤ ਬਿਨਾ ਜੀਵਣੁ ਥੋੜਾ ਹੈ।" ਤਬ ਫਿਰ ਬਾਬਾ ਚੁਪੁ ਕਰ ਰਹਿਆ। ਕਾਲੂ ਉਠ ਗਇਆ। ਜਾਇ ਕਰਿ ਆਖਿਓਸੁ, "ਏਹੁ ਅਸਾਡਿਓ ਕੰਮੋ-ਕਾਜਉ ਗਇਆ, ਪਰ ਬਾਹਰਿ ਤਾ ਉਜਾੜੇ ਨਾਹੀ।" ਤਬ ਸਭੁ ਕੁਟੰਬੁ ਲਗਾ ਝੂਰਣੁ। ਆਖਣ ਜੁ "ਵਡਾ ਹੈਫੁ[1] ਹੋਇਆ ਜੁ ਕਾਲੂ ਦਾ ਪੁਤ੍ਰ ਦਿਵਾਨਾ ਹੋਇਆ।" ਤਬ ਬਾਬਾ ਚੁਪੁ ਕਰਿ ਰਹਿਆ। ਖਾਵੈ ਪੀਵੈ ਕਿਛੁ ਨਾਹੀ। ਸਾਰਾ ਪਰਵਾਰੁ ਵੇਦੀਆਂ ਦਾ ਅਉਦਰਿਆ[2], ਲਗੇ ਆਖਣੁ ਜੁ, "ਕਾਲੂ! ਕਿਆ ਬੈਠਾ ਹੈ, ਜਿਸ ਦਾ ਪੁਤ੍ਰ ਪਇਆ ਹੈ। ਤੂੰ ਜਾਹਿ, ਕੋਈ ਵੈਦੁ ਸਦਾਇ। ਕੁਛੁ ਦਾਰੂ ਕਰੁ, ਮਤੁ ਕਖੈ ਦੇ ਓਲੈ ਲਖੁ ਹੋਦਾ ਹੋਵੈ। ਜੇ ਪੁਤ੍ਰ ਚੰਗਾ ਹੋਵੇਗਾਂ ਤਾਂ ਪੈਸੇ ਕੇਤੇ।"

## ੯. ਵੈਦ ਬੁਲਾਇਆ ਵੈਦਗੀ

ਤਬ ਕਾਲੂ ਉਠੁ ਖਲਾ ਹੋਇਆ, ਜਾਇ ਕੈ ਵੈਦ ਲੈ ਆਇਆ। ਜਬ ਵੈਦ ਆਇ ਖਲਾ ਹੋਇਆ, ਬਾਬੇ ਦੀ ਬਾਂਹਿ ਪਕੜ ਕਰਿ ਲਗਾ ਨਾਟਕਾ[3] ਦੇਖਣੁ, ਤਬ ਬਾਬੇ ਬਾਂਹਿ ਛਿਕ ਗਿਥੀਂ[4], ਪਗੁ ਛਿਕ ਕਰਿ ਉਠਿ ਬੈਠਾ। ਆਖਣ ਲਗਾ, "ਏ ਵੈਦ! ਤੂੰ ਕਿਆ ਦੇਖਦਾ ਹੈ?" ਵੈਦ ਕਹਿਆ, "ਜੀ, ਕਿਛੁ ਤੇਰੇ ਆਤਮੇ ਰੋਗੁ ਹੈ ਸੋ ਦੇਖਦਾ ਹਾਂ।" ਬਾਬਾ ਹਸਿਆ ਅਤੇ ਸਲੋਕੁ ਦਿਤੋਸੁ :—

ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ, ਕਰਕ ਕਲੇਜੇ ਮਾਹਿ ॥੧॥
(ਵਾਰ ਮਲਾਰ ਮਹਲਾ ੧)

ਜਾਹਿ ਵੈਦਾ, ਘਰਿ ਆਪਣੇ, ਮੇਰੀ ਆਹਿ ਨ ਲੇਇ ॥
ਹਮੁ ਰਤੇ ਸਹਿ ਆਪਣੇ, ਤੂੰ ਕਿਸੁ ਦਾਰੂ ਦੇਹਿ[4] ॥

---

੧ ਅਫ਼ਸੋਸ, ਸ਼ੋਕ। ੨ ਓਦਰ ਗਿਆ। ੨ ਨਾੜੀ, ਨਬਜ਼। ੩ ਬਾਂਹ ਖਿੱਚ ਕੇ ਛੁਡਾ ਲਈ। ੪ ਇਹ ਦੋਵੇਂ ਤੁਕਾਂ ਗੁਰੂ ਜੀ ਦੀਆਂ ਰਚੀਆਂ ਹੋਈਆਂ ਨਹੀਂ ਹਨ।

ਵੈਦਾ ਵੈਦੁ ਸੁ ਵੈਦੁ ਤੂ, ਪਹਿਲਾ ਰੋਗੁ ਪਛਾਣੁ ॥
ਐਸਾ ਦਾਰੂ ਲੋੜਿ ਲਹੁ, ਜਿਤੁ ਵੰਞੈ ਰੋਗਾ ਘਾਣਿ ॥
ਜਿਤੁ ਦਾਰੂ ਰੋਗੁ ਉਠਿਅਹਿ, ਤਨਿ ਸੁਖ ਵਸੈ ਆਇ ॥
ਰੋਗੁ ਗਵਾਇਹਿ ਆਪਣਾ, ਤ ਨਾਨਕ ਵੈਦੁ ਸਦਾਇ ॥੨॥

ਫਿਰ ਬਾਬੇ ਵੈਦੁ ਦੇ ਪ੍ਰਥਾਇ ਸਬਦੁ ਕੀਤਾ ਰਾਗ ਮਲਾਰ (ਮਹਲਾ ੧) ਵਿਚਿ :—

ਦੁਖੁ ਵੇਛੋੜਾ ਇਕੁ ਦੁਖੁ ਭੂਖ ॥
ਇਕ ਦੁਖੁ ਸਕਤਵਾਰ ਜਮਦੂਤ ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥
ਵੈਦ ਨ ਭੋਲੇ ਦਾਰੂ ਲਾਇ ॥੧॥
ਦਰਦੁ ਹੋਵੈ ਦੁਖੁ ਰਹੈ ਸਰੀਰੁ ॥
ਐਸਾ ਦਾਰੂ ਲਗੈ ਨ ਬੀਰ ॥੧॥ ਰਹਾਉ ॥
ਖਸਮੁ ਵਿਸਾਰਿ ਕੀਏ ਰਸ ਭੋਗ ॥
ਤਾ ਤਨਿ ਉਠਿ ਖਲੋਏ ਰੋਗ ॥
ਮਨ ਅੰਧੇ ਕਉ ਮਿਲੈ ਸਜਾਇ ॥
ਵੈਦੁ ਨ ਭੋਲੇ ਦਾਰੂ ਲਾਇ ॥੨॥
ਚੰਦਨ ਕਾ ਫਲੁ ਚੰਦਨ ਵਾਸੁ[1] ॥
ਮਾਣਸ ਕਾ ਫਲੁ ਘਟ[2] ਮਹਿ ਸਾਸੁ ॥
ਸਾਸਿ ਗਇਐ ਕਾਇਆ ਢਲਿ ਪਾਇ॥
ਤਾ ਕੈ ਪਾਛੈ ਕੋਇ ਨ ਖਾਇ ॥੩॥
ਕੰਚਨ[3] ਕਾਇਆ ਨਿਰਮਲ ਹੰਸੁ ॥
ਜਿਸੁ ਮਹਿ ਨਾਮੁ ਨਿਰੰਜਨੁ ਅੰਸੁ ॥
ਦੂਖ ਰੋਗ ਸਭਿ ਗਇਆ ਗਵਾਇ ॥
ਨਾਨਕ ਛੂਟਸਿ ਸਾਚੈ ਨਾਇ ॥ ੪ ॥ ੨ ॥ ੭ ॥
ਦੁਖ ਮਹੁਰਾ[4] ਮਾਰਣ ਹਰਿ ਨਾਮ ॥
ਸਿਲਾ ਸੰਤੋਖੁ ਪੀਸਣੁ ਹਥਿ ਦਾਨੁ ॥
ਨਿਤ ਨਿਤ ਲੇਹੁ ਨ ਛੀਜੈ ਦੇਹ ॥

---

੧ ਵਾਸਨਾ, ਸੁਗੰਧੀ । ੨ ਸ਼ਰੀਰ, ਜਿਸਮ । ੩ ਸੋਨਾ । ੪ ਜ਼ਹਿਰ ਮੋਹਰਾ ।

ਅੰਤ ਕਾਲਿ ਜਮੁ ਮਾਰੈ ਠੇਹ ॥੧॥
ਐਸਾ ਦਾਰੂ ਖਾਹਿ ਗਵਾਰ ॥
ਜਿਤੁ ਖਾਧੈ ਤੇਰੇ ਜਾਹਿ ਵਿਕਾਰ ॥ ੧ ॥ ਰਹਾਉ ॥
ਰਾਜੁ ਮਾਲੁ ਜੋਬਨੁ ਸਭੁ ਛਾਂਵ ॥
ਰਥਿ ਫਿਰੰਦੈ ਦੀਸਹਿ ਥਾਂਵ ॥
ਦੇਹ ਨ ਨਾਉ ਨ ਹੋਵੈ ਜਾਤਿ ॥
ਓਥੈ ਦਿਹੁ ਐਥੈ ਸਭ ਰਾਤਿ ॥੨॥
ਸਾਦ ਕਰਿ ਸਮਧਾ[1], ਤ੍ਰਿਸਨਾ ਘਿਉ ਤੇਲੁ ॥
ਕਾਮੁ ਕ੍ਰੋਧੁ ਅਗਨੀ ਸਿਉ ਮੇਲੁ ॥
ਹੋਮ ਜਗ ਅਰੁ ਪਾਠ ਪੁਰਾਣੁ ॥
ਜੋ ਤਿਸੁ ਭਾਵੈ ਸੋ ਪਰਵਾਣ ॥੩॥
ਤਪੁ ਕਾਗਦੁ ਤੇਰਾ ਨਾਮੁ ਨੀਸਾਨੁ ॥
ਜਿਨ ਕਉ ਲਿਖਿਆ ਏਹੁ ਨਿਧਾਨ ॥
ਸੇ ਧਨਵੰਤ ਦਿਸਹਿ ਘਰਿ ਜਾਇ ॥
ਨਾਨਕ ਜਨਨੀ ਧੰਨੀ ਮਾਇ ॥ ੪ ॥ ੩ ॥ ੮ ॥

ਤਬ ਵੈਦ ਡਰ ਕੈ ਹਟ ਖੜਾ ਹੋਇਆ । ਆਖਿਓਸੁ, "ਭਾਈ ! ਇਸ ਨਉ ਰੋਗੁ ਕਿਛੁ ਨਾਹੀ, ਪਰ ਦੁਖੁ ਭੰਜਨੁ[2] ਹੈ ।" ਤਬ ਆਗਿਆ ਪਰਮੇਸਰ ਕੀ ਹੋਈ, ਬਾਬਾ ਬਾਹਰ ਆਇਆ ।

## ੧੦. ਤਲਵੰਡੀਓਂ ਸੁਲਤਾਨ ਪੁਰ

ਬਾਬੇ ਦਾ ਭਨਵਈਆ ਜੈ ਰਾਮੁ ਨਾਮੁ ਦਉਲਤ ਖਾਨ ਪਠਾਣ ਕਾ ਮੋਦੀ ਸਾ । ਉਸੁ ਸੁਣਿਆ ਜੁ ਨਾਨਕ ਦਿਲਗੀਰੁ ਰਹਿੰਦਾ ਹੈ। ਉਸ ਚਿਠੀ ਲਿਖੀ ਜੁ "ਨਾਨਕ ! ਇਕ ਵਾਰੀ ਤੂੰ ਅਸਾ ਪਾਸ ਆਉ, ਮੇਰਾ ਜੀਉ ਬਹੁਤ ਮਿਲਣੇ ਨੋ ਲੋਚਦਾ ਹੈ। ਹਉ ਆਪ ਆਵਣ ਪਾਇਦਾ ਨਾਹੀ। ਇਕੇਰਾ ਮਿਲ ਜਾਹਿ ।" ਜਬ ਉਹੁ ਚਿੱਠੀ ਆਈ ਅਤੇ ਬਾਬੇ ਪੜ੍ਹੀ ਤਾਂ ਆਖਿਓਸੁ, "ਹੋਵੈ ਤਾਂ ਇਕ ਵਾਰੀ ਜੈ ਰਾਮੁ ਜੋਗੁ ਮਿਲੀਐ," ਅਤੇ ਘਰ ਦਿਆ ਆਦਮੀਆਂ ਭੀ ਆਖਿਆ, "ਭਲਾ ਹੋਵੈ ਜੇ ਜਾਇ, ਮਤ ਇਸ ਦਾ ਆਤਮਾ ਉਥੇ

---

੧ ਸਾਮਗ੍ਰੀ। ੨ ਪਰਾਏ ਦੁੱਖਾਂ ਨੂੰ ਤੋੜਨ ਜਾਂ ਦੂਰ ਕਰਨ ਵਾਲਾ।



ਗੁਰਦੁਆਰਾ ਕਿਆਰਾ ਸਾਹਿਬ (ਨਨਕਾਣਾ)




ਗੁਰਦੁਆਰਾ ਹੱਟ ਸਾਹਿਬ, ਸੁਲਤਾਨਪੁਰ ਲੋਧੀ

ਟਿਕੈ।" ਤਬ ਬਾਬਾ ਸੁਲਤਾਨ ਪੁਰ ਨੂ ਪਹੁਚਿਆ, ਤਿਯਾਰੁ ਹੋਇ ਚਲਿਆ। ਸੰਗਤ ਆਖੈ ਵਾਹਿਗੁਰੂ, ਧੰਨ ਗੁਰੂ ਜੀ!

## ੧੧. ਮਾਤਾ ਸੁਲੱਖਣੀ ਨੂੰ ਦਿਲਾਸਾ

ਪਰਮੇਸਰ ਕੀ ਆਗਿਆ ਹੋਈ ਜੁ ਬਾਬੇ ਦੀ ਇਸਤ੍ਰੀ ਲਗੀ ਬੈਰਾਗੁ ਕਰਣੁ, ਆਖਿਓਸੁ, "ਜੀ, ਤੂੰ ਅਗੇ ਅਸਾਨੂੰ ਨਾਹੀ ਮੁਹੁ ਲਾਇਦਾ, ਪਰਦੇਸ[੧] ਗਇਆ ਕਿਉ ਕਰਿ ਆਵੈਗਾ? ਤਬ ਬਾਬੇ ਆਖਿਆ, "ਭੋਲੀਏ! ਅਸੀਂ ਏਥੇ ਕੀ ਕਰਦੇ ਸੇ ਅਤੇ ਉਥੇ ਕੀ ਕਰਹਿਗੇ?" ਤਬ ਉਨ ਫੇਰ ਬੇਨਤੀ ਕੀਤੀ, "ਜੀ, ਤੁਸੀਂ ਘਰ ਬੈਠੇ ਹੁੰਦੇ ਆਹੇ ਤਾਂ ਮੇਰੇ ਭਾਣੇ ਸੰਸਾਰ ਦੀ ਪਾਤਸਾਹੀ ਹੁੰਦੀ ਸੀ। ਹੁਣ ਸੰਸਾਰ ਮੇਰੇ ਕਿਤ ਕੰਮ ਹੈ?" ਤਬ ਬਾਬੇ ਜੀ ਆਖਿਆ, "ਤੂੰ ਚਿੰਤਾ ਕਿਛੁ ਕਰਿ ਨਾਹੀ। ਨਿਤਿ ਨਿਤਿ ਤੇਰੀ ਪਾਤਸਾਹੀ ਹੋਵੈਗੀ।" ਤਬ ਉਨ ਕਹਿਆ, "ਜੀ, ਹਉ ਭੀ ਪਿਛੇ ਨਹੀਂ ਰਹਿੰਦੀ। ਮੈਨੂੰ ਭੀ ਨਾਲੁ ਲੈ ਚਲੁ।" ਤਬ ਬਾਬੇ ਆਖਿਆ, "ਪਰਮੇਸਰ ਕੀ, ਮੈਂ ਜਾਂਦਾ ਹਾਂ। ਜੇ ਮੇਰਾ ਰੁਜਗਾਰ ਬਣਦਾ ਹੈ ਤਾਂ ਤੁਧ ਨੂੰ ਭੀ ਸਦਾਇ ਲੈਸਾ। ਤੂੰ ਆਗਿਆ ਮੰਨਿ ਲੈਇ।" ਤਬ ਉਹੁ ਚੁਪੁ ਕਰਿ ਰਹੀ। ਤਬ ਬਾਬਾ ਭਾਈਆਂ ਬੰਧਪਾਂ ਪਾਸੋਂ ਵਿਦਾ ਹੋਇ ਕਰਿ ਕੈ ਸੁਲਤਾਨ ਪੁਰ ਨੂੰ ਉਠ ਚਲਿਆ। ਸੰਗਤ ਆਖੈ, ਵਾਹਿਗੁਰੂ, ਧੰਨ ਗੁਰੂ, ਸਤਿਗੁਰੂ ਜੀ!

## ੧੨. ਨਵਾਬ ਦੌਲਤ ਖ਼ਾਨ ਦਾ ਮੋਦੀ ਖ਼ਾਨਾ

ਆਗਿਆ ਪਰਮੇਸਰ ਕੀ ਹੋਈ ਜਾ ਬਾਬਾ ਸੁਲਤਾਨ ਪੁਰ ਕਉ ਗਇਆ। ਜੈ ਰਾਮੁ ਜੋਗੁ ਜਾਇ ਮਿਲਿਆ। ਤਬ ਜੈ ਰਾਮੁ ਬਹੁਤੁ ਖੁਸੀ ਹੋਇਆ, "ਭਾਈ ਵੇ, ਨਾਨਕ! ਚੰਗਾ ਹੈ?" ਬਾਬੇ ਆਖਿਆ, "ਬਹੁਤੁ ਖੁਸੀ ਹੈ।" ਫਿਰ ਡੇਰੇ ਆਏ[੨]। ਜਦ ਜੈ ਰਾਮੁ ਦਰਬਾਰ ਗਇਆ, ਬਾਬੇ ਨਾਨਕ ਜੋਗੁ ਪਿਛੇ ਖਲਾ ਕਰਕੇ ਲਿਜਾਇ ਦਉਲਤ ਖਾਨ ਪਾਸ ਅਰਜ ਕੀਤੋਸੁ, "ਖਾਨ ਜੀ ਸਲਾਮਤ! ਮੇਰਾ ਇਕ ਸਾਲਾ ਪਿਛੋਂ ਆਇਆ ਹੈ। ਬਹੁਤੁ ਖੂਬੁ ਪੜ੍ਹਿਆ ਹੈ ਤੇ ਖਾਨ ਜੋਗ[੩] ਮਿਲਿਆ ਚਾਹਿਦਾ ਹੈ।" ਤਬ ਦਉਲਤ ਖਾਨਿ ਕਹਿਆ, "ਜਾਹੁ, ਘਿੰਨ ਆਉ।" ਤਬ ਜੈ ਰਾਮੁ ਬਾਬੇ ਨਾਨਕ ਜੋਗੁ ਘਿੰਨ ਲੈ ਗਇਆ ਅਤੇ ਕਿਛੁ ਪੇਸਕਸ ਅਗੇ ਰਖ ਕੇ ਖਾਨ ਜੋਗੁ

---

੧ ਉਨ੍ਹਾਂ ਦਿਨਾਂ ਵਿਚ ਆਵਾਜਾਈ ਦੇ ਏਨੇ ਚੰਗੇ ਸਾਧਨ ਨਾ ਹੋਣ ਕਰਕੇ ਤਲਵੰਡੀਓਂ ਸੁਲਤਾਨ ਪੁਰ ਜਾਣਾ ਹੀ ਪਰਦੇਸ ਜਾਪਦਾ ਸੀ। ੨ ਬਟਾਲੇ ਵਾਲੀ ਪੋਥੀ ਵਿਚ ਏਥੇ ਇਹ ਪਾਠ ਹੈ: "ਤਬ ਬਾਬਾ ਅਤੇ ਜੈ ਰਾਮ ਗਲ ਮਿਲੇ, ਬਹੁਤ ਖੁਸੀ ਹੋਆ।" ੩ ਬਟਾਲੇ ਵਾਲੀ ਪੋਥੀ ਦੇ ਅਨੁਸਾਰ 'ਦੀਵਾਨ ਜੋਗ'।

ਮਿਲਾਇਓਸੁ । ਖਾਨ ਬਹੁਤ ਖੁਸੀ ਹੋਇਆ, ਆਖਿਓਸੁ, "ਇਸ ਕਾ ਨਾਉ ਕਿਆ ਹੈ ?" ਤਬ ਜੈਰਾਮੁ ਅਰਜ ਕੀਤੀ ਜੋ, "ਨਵਾਬੁ ਸਲਾਮਤੁ ! ਇਸ ਕਾ ਨਾਉਂ ਨਾਨਕ ਹੈ ।" ਤਦ ਨਬਾਬੁ ਕਹਿਆ, "ਏਹ ਭਲਾ ਦਿਆਨਤਦਾਰ[1] ਨਦਰਿ ਆਵਦਾ ਹੈ । ਮੇਰਾ ਸਭੋ ਕੰਮੁ ਇਸ ਕੈ ਹਵਾਲੇ ਕਰਹੁ ।" ਤਬ ਬਾਬਾ ਜੀ ਖੁਸੀ ਹੋਇਆ[2] ਅਤੇ ਨਬਾਬੁ ਨੇ ਸਿਰੋਪਾਇ ਬਖਸਿਆ ।

ਤਬ ਗੁਰੂ ਬਾਬਾ ਨਾਨਕ ਅਤੇ ਜੈਰਾਮੁ ਦੋਵੈ ਘਰਿ ਆਏ, ਲਗੇ ਕੰਮੁ ਕਰਨ ਜੋ ਸਭ ਕੋਈ ਆਖੇ ਜੁ ਭਲਾ ਹੈ । ਸਭ ਲੋਗੁ ਖਾਨ ਅਗੇ ਸਪਾਰਸ ਲਗੇ ਕਰਣ । ਅਤੇ ਖਾਨ ਬਹੁਤ ਖੁਸੀ ਹੋਇਆ । ਬਾਬੇ ਨਾਨਕ ਦਾ ਭਲਾ ਕਿਛੁ ਅਲੂਫਾ ਕੀਤੋਸੁ ਅਤੇ ਜੋ ਕਿਛੁ ਬਾਬੇ ਜੋਗੁ ਅਲੂਫਾ ਮਿਲੈ, ਖਾਵੈ ਸੋ ਖਾਵੈ, ਰਹਿੰਦਾ ਪਰਮੇਸਰ ਦੇ ਅਰਥ ਦੇਇ ਅਤੇ ਰਾਤ ਨੂੰ ਕੀਰਤਨ ਨਿਤਾਪ੍ਰਤ ਹੋਵੈ । ਅਤੇ ਪਿਛੋਂ ਮਰਦਾਨਾ ਡੂਮੁ ਭੀ ਆਇਆ । ਤਲਵੰਡੀ ਆਇ ਬਾਬੇ ਪਾਸ ਟਿਕਿਆ[3] । ਅਰ ਜੋ ਹੋਰੁ ਕੋਈ ਪਿਛੋਂ ਘਰ ਵਲੋਂ ਆਵੈ ਸੋ ਭੀ ਬਾਬੇ ਪਾਸ ਪ੍ਰਸਾਦਿ ਰੋਟੀਆ ਖਾਵਨ । ਇਕਨਾ ਦਾ ਅਲੂਫਾ ਕਰਾਇ ਦੇਵੈ । ਅਰ ਜਾਂ ਬਾਬੇ ਦੀ ਰਸੋਈ ਹੋਵੈ ਤਾਂ ਸਭੇ ਆਇ ਆਖਣੁ, ਬਾਬੇ ਜੀ ਨੂੰ ਅਸੀਸਾ ਕਰਣ, ਅਰੁ ਜਿਥੇ ਪਹਰੁ ਰਾਤਿ ਰਹੈ, ਬਾਬਾ ਦਰੀਆਉ ਜਾਇ ਇਸਨਾਨ ਕਰੈ, ਪ੍ਰਭਾਤੁ ਹੋਵੈ ਤਾਂ ਕਪੜੇ ਪਾਇ ਕਰਿ ਦਰਬਾਰਿ ਜਾਇ, ਦਫਤਰ ਲੈ ਲਿਖਣ ਬਹੈ ।

## ੧੩. ਦਰਿਆ ਵੇਈਂ ਵਿਚ ਟੁੱਭੀ

ਇਕ ਦਿਨ ਆਗਿਆ ਪਰਮੇਸਰ ਕੀ ਹੋਈ ਜੁ ਨਿਤਾਪ੍ਰਤੀ ਦਰੀਆਉ ਜਾਂਦਾ ਆਹਾ, ਨਾਲ ਕੋਈ ਨਾ ਖੜਦਾ, ਇਕੁ ਦਿਨਿ ਇਕੁ ਖਿਜਮਤਗਾਰ ਨਾਲ ਲੈ ਗਇਆ । ਕਪੜੇ ਲਾਹ ਕੇ ਖਿਜਮਤਗਾਰ ਦੇ ਹਵਾਲੇ ਕੀਤਿਉਸੁ । ਆਪ ਦਰੀਆਉ ਵਿਚਿ ਨਾਵਣੁ ਵੜਿਆ । ਤਿਉ ਆਗਿਆ ਪਰਮੇਸਰ ਦੀ ਹੋਈ ਜੁ ਸੇਵਕੁ ਹੁਕਮੁ ਨਾਲ ਦਰਗਾਹਿ ਲੈ ਗਏ । ਸੇਵਕਾਂ (ਨਿਰੰਕਾਰ ਅਗੇ) ਜਾਇ ਅਰਜ ਕੀਤਾ ਜੋ, "ਨਾਨਕ ਹਾਜਰ ਹੈ ।"

---

੧ ਪਾਠ-ਭੇਦ : 'ਦਾਨਸਬੰਦ' । ੨ "ਤਦ ਗੁਰੂ ਨਾਨਕ ਖੁਸੀ ਹੋਇ ਕਰਿ ਮੁਸਕਿਆ ।" ਪਾਠ ਵੀ ਹੈ । ੩ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਿਹਾਇਸ਼ ਇਸ ਸਮੇਂ ਸੁਲਤਾਨ ਪੁਰ ਗੁਰਦੁਆਰਾ ਗੁਰੂ ਕਾ ਬਾਗ਼ ਵਾਲੀ ਥਾਵੇਂ ਸੀ, ਜਿਥੇ ਕਿ ਉਹ ਸੰਮਤ ੧੫੪੨ ਤੋਂ ੧੫੫੪ ਤਕ ਲਗ ਭਗ ੧੨ ਵਰ੍ਹੇ ਪਰਿਵਾਰ ਸਮੇਤ ਰਹਿੰਦੇ ਰਹੇ । ਬੀਬੀ ਨਾਨਕੀ ਦੀ ਰਿਹਾਇਸ਼ੀ ਹਵੇਲੀ ਇਸ ਤੋਂ ਅਲੱਗ ਛੀਂਬਿਆਂ ਦੇ ਮਹੱਲੇ ਹੈ ਜਿਸ ਦੇ ਉਤੇ ਇਕ ਸਿੱਖ ਪਰਿਵਾਰ ਦਾ ਕਬਜ਼ਾ ਹੈ । ਇਸ ਹਵੇਲੀ ਦੇ ਅੰਦਰ ਬੀਬੀ ਨਾਨਕੀ ਦੀ ਖੂਹੀ ਤੇ ਬੂਹੇ ਅੱਗੇ ਬੋਹੜ ਦਾ ਦਰਖ਼ਤ ਹੈ । ਪਰ ਇਹ ਪਵਿਤ੍ਰ-ਸਥਾਨ ਕਈ ਕਾਰਣਾਂ ਕਰ ਕੇ ਅਜੇ ਤਕ ਗੁਰੂ-ਪੰਥ ਦੇ ਪ੍ਰਬੰਧ ਹੇਠ ਨਹੀਂ ਆ ਸਕਿਆ ।

ਤਬ ਸਚੀ ਦਰਗਾਹਿ ਦਰਸਨ ਹੋਇਆ ।

ਜਬ ਉਹ ਖਿਜਮਤਗਾਰ ਕਪੜਿਆਂ ਉਪਰ ਖੜਾ ਆਹਾ, ਸੋ ਥਕ ਹਟੁ ਰਹਿਆ । ਬਾਬਾ ਨਿਕਲਿਓ ਨਾਹੀ । ਓਨ ਜਾਇ ਖਾਨ ਪਾਸ ਅਰਜ ਕੀਤਾ ਜੋ, "ਖਾਨ ਜੀ ਸਲਾਮਤ ! ਨਾਨਕ ਦਰੀਆਉ ਵਿਚਿ ਵੜਿਆ ਆਹਾ, ਸੋ ਨਿਕਲਿਓ ਮੂਲ ਨਾਹੀ ।" ਤਬ ਖਾਨ ਸਵਾਰ ਹੋਇਆ, ਦਰੀਆਉ ਉਪਰਿ ਗਇਆ । ਜਾਇ ਮਲਾਹਿ ਸਦਾਇਆਸੁ ਅਤੇ ਜਾਲ ਪਵਾਇਆਸੁ । ਸੋਧੁ ਰਹੇ, ਨਿਕਲਿਓ ਨਾਹੀ । ਤਬ ਖਾਨ ਦਲਗੀਰੁ ਹੋਇਆ । ਆਖਿਓਸੁ, "ਯਾਰੋ ! ਨਾਨਕ ਭਲਾ ਵਜੀਰੁ ਥਾ ।" ਫਿਰ ਸਵਾਰੁ ਹੋਇ ਘਰ ਆਇਆ ।

ਆਗਿਆ ਪਰਮੇਸਰ ਕੀ ਹੋਈ । ਤਬ ਬਾਬਾ ਨਾਨਕ ਦਰੀਆਉ ਵਿਚ ਪਇਆ ਆਹਾ । ਸੇਵਕਾਂ ਅਰਜ ਕੀਤਾ ਜੁ "ਨਾਨਕੁ ਸੇਵਕੁ ਹਾਜਰ ਹੈ ।" ਤਬ ਦੁਧੁ[1] ਕਾ ਕਟੋਰਾ ਭਰਿ ਕਰਿ ਮਿਲਿਆ । ਆਗਿਆ ਹੋਈ, ਹੁਕਮੁ ਮਿਲਿਆ, "ਏਹੁ ਦੁਧੁ ਨਾਹੀ, ਮੇਰੇ ਨਾਮੁ ਕਾ ਪਿਆਲਾ ਹੈ । ਤੂੰ ਪੀਉ ।" ਤਬ ਬਾਬੇ ਤਸਲੀਮੁ ਕੀਤੀ[2] । ਅਤੇ ਪਿਆਲਾ ਪੀਤਾ । ਸਾਹਿਬੁ ਮਿਹਰਵਾਨੁ ਹੋਇਆ, ਨਿਰੰਜਨ ਨਿਰੰਕਾਰ ਕੀ ਆਗਿਆ ਹੋਈ, "ਮੈਂ ਤੇਰੇ ਨਾਲ ਹਾਂ । ਤੈਨੂੰ ਮੈਂ ਨਿਹਾਲੁ ਕੀਤਾ । ਤੂੰ ਜਾਇ ਕੇ ਨਾਮੁ ਜਪਾਇ ਅਤੇ ਸੰਸਾਰ ਤੇ ਨਿਰਲੇਪੁ ਰਹੁ । ਨਾਮ ਦਾਨੁ ਇਸਨਾਨੁ ਸੇਵਾ ਸਿਮਰਨੁ ਵਿਚੁ ਰਹੁ । ਮੈਂ ਤੇਰੇ ਨਾਲ ਹਾਂ । ਮੈ ਤੇਰੇ ਤਾਈ ਏਹੋ ਨਾਉ ਦੀਆ ਹੈ । ਤੂ ਏਹਾ ਕੀਰਤਿ[3] ਕਰੁ ।"

ਤਬ ਬਾਬੇ ਤਸਲੀਮ ਕੀਤੀ, ਉਠ ਖੜਾ ਹੋਇਆ । ਤਬ ਉਸੀ ਘਾਟਿ ਤੀਸਰੇ ਦਿਨਿ ਆਇ ਨਿਕਲਿਆ । ਤਬ ਲੋਕਾ ਆਖਿਆ, "ਏਹੁ ਦਰੀਆਉ ਵਿਚਿ ਪਇਆ ਆਹਾ, ਸੋ ਕਿਥੋਂ ਨਿਕਲਿਆ, ਅਤੇ ਕਿਥੋਂ ਆਇਆ ਤੀਸਰੇ ਦਿਨੁ ?" ਤਬ ਬਾਬਾ ਆਇ ਡੇਰੇ ਵੜਿਆ । ਡੇਰਾ ਸਭ ਲੁਟਾ ਦਿਤਾ ਅਤੇ ਖਜਾਨਾ ਸਭੁ ਲੁਟਾਇ ਦਿਤਾ । ਲੋਕੁ ਬਹੁਤੁ ਜੁੜੁ ਗਏ । ਖਾਨ ਜੋਗੁ ਖਬਰ ਹੋਈ । ਤਬ ਖਾਨ ਆਇਆ, ਆਖਿਓਸੁ, "ਨਾਨਕ ! ਤੈਨੂੰ ਕਿਆ ਹੋਇਆ ਹੈ ?" ਤਾ ਲੋਕਾ ਆਖਿਆ, "ਜੀ, ਏਸ ਦਰੀਆਉ ਵਿਚਿ ਚੋਟੁ ਖਾਧੀ ਹੈ ।" ਤਬ ਖਾਨ ਕਹਿਆ, "ਯਾਰੋ ! ਵੱਡਾ ਹੈਫੁ[4] ਹੋਇਆ ।" ਅਤੇ ਖਾਨ ਬਹੁਤ ਦਲਗੀਰੁ ਹੋਇਆ । ਉਠ ਘਰੁ ਗਇਆ । ਤਬ ਬਾਬੇ ਦੇ ਤੇੜ ਇਕ ਕੁਪੀਨ[5] ਰਹੀ, ਹੋਰ ਸਭ ਲੁਟਾਇ ਦਿੱਤਾ । ਆਪ ਜਾਇ ਫਕੀਰਾਂ ਨਾਲ ਬੈਠਾ ।

---

੧ ਬਟਾਲੇ ਵਾਲੀ ਪੋਥੀ ਦੇ ਅਨੁਸਾਰ 'ਅੰਮ੍ਰਿਤ' । ੨ ਹੁਕਮ ਮੰਨਿਆ । ੩ ਜਸ, ਕੀਰਤਨ । ੪ ਹੈਰਾਨੀ । ੫ ਲਿੰਗੋਟੀ ।

## ੧੪. ਨਾ ਕੋ ਹਿੰਦੂ, ਨਾ ਮੁਸਲਮਾਨ

ਇਕੁ ਦਿਨ ਗੁਜਰਿਆ, ਅਗਲੇ ਦਿਨ ਬਕਾਉ ਲੈ ਉਠਿਆ,[੧] "ਨਾਂ ਕੋ ਹਿੰਦੂ ਹੈ, ਨਾ ਮੁਸਲਮਾਨੁ ਹੈ।" ਨਾਲੇ ਮਰਦਾਨਾ ਡੂਮੁ ਭੀ ਇਸੇ ਤਰਹਿ ਹੋਇਆ। ਤਬ ਲੋਕਾਂ ਕਹਿਆ ਖਾਨ ਜੋਗੁ ਜੁ "ਨਾਨਕ ਏਵ ਆਖਦਾ ਹੈ।" ਤਬ ਖਾਨ ਆਖਿਆ. ਇਸ ਦੇ ਖਿਆਲੁ ਨਾਹੀ ਪਉਣਾ, ਏਹੁ ਫਕੀਰ ਹੈ।" ਤਬ ਕਾਜੀ ਖਾਨ ਦੇ ਪਾਸ ਬੈਠਾ ਥਾ। ਉਨ ਆਖਿਆ, "ਏਹੁ ਅਜਬ ਹੈ ਜੋ ਏਹ ਆਖਦਾ ਹੈ," ਤਬ ਖਾਨ ਕਹਿਆ, "ਜਾਇ, ਬੁਲਾਇ ਲੈ ਆਵਹੁ।" ਤਬ ਆਦਮੀ ਗਏ, ਲਗੇ ਆਖਣ, "ਜੀ, ਖਾਨ ਬੁਲਾਇਦਾ ਹੈ।" ਤਬ ਬਾਬੇ ਆਖਿਆ, "ਤੇਰੇ ਖਾਨ ਦੀ ਮੈ ਕੀ ਪ੍ਰਵਾਹਿ ਪਈ ਹੈ।" ਤਬ ਲੋਕਾਂ ਆਖਿਆ, "ਜੀ, ਏਹੁ ਕਮਲਾ ਹੈ।" ਤਬ ਬਾਬੇ ਆਖਿਆ, "ਮਰਦਾਨਿਆ! ਰਬਾਬ[੨] ਵਜਾਇ।" ਮਰਦਾਨੇ ਰਬਾਬ ਬਜਾਇਆ। ਬਾਬੇ ਰਾਗੁ ਮਾਰੂ ਵਿਚਿ ਸਬਦੁ ਕੀਤਾ :—

ਕੋਈ ਆਖੈ ਭੂਤਨਾ, ਕੋ ਕਹੈ ਬੇਤਾਲਾ ॥
ਕੋਈ ਆਖੈ ਆਦਮੀ, ਨਾਨਕੁ ਵੇਚਾਰਾ ॥ ੧ ॥
ਭਇਆ ਦਿਵਾਨਾ ਸਾਹ ਕਾ, ਨਾਨਕ ਬਉਰਾਨਾ ॥
ਹਉ ਹਰਿ ਬਿਨੁ ਅਵਰੁ ਨ ਜਾਨਾ ॥ ੧ ॥ ਰਹਾਉ ॥
ਤਉ ਦੇਵਾਨਾ ਜਾਣੀਐ, ਜਾ ਭੈ ਦੇਵਾਨਾ ਹੋਇ ॥
ਏਕੀ ਸਾਹਿਬ ਬਾਹਰਾ, ਦੂਜਾ ਅਵਰੁ ਨ ਜਾਣੈ ਕੋਇ ॥ ੨ ॥
ਤਉ ਦੇਵਾਨਾ ਜਾਣੀਐ, ਜਾ ਏਕਾ ਕਾਰ ਕਮਾਇ ॥
ਹੁਕਮੁ ਪਛਾਣੈ ਖਸਮ ਕਾ, ਦੂਜੀ ਅਵਰ ਸਿਆਣਪ ਕਾਇ ॥੩॥
ਤਉ ਦੇਵਾਨਾ ਜਾਣੀਐ, ਜਾ ਸਾਹਿਬ ਧਰੇ ਪਿਆਰੁ ॥
ਮੰਦਾ ਜਾਣੈ ਆਪ ਕਉ, ਅਵਰੁ ਭਲਾ ਸੰਸਾਰੁ ॥੪॥੭॥

ਤਬ ਫਿਰ ਬਾਬਾ ਚੁਪੁ ਕਰਿ ਰਹਿਆ। ਜਾਂ ਕਿਛੁ ਬੋਲੈ ਤਾਂ ਏਹੀ ਬਕਾਇ ਬੋਲੈ ਜੁ "ਨਾ ਕੋ ਹਿੰਦੂ ਹੈ, ਨਾ ਮੁਸਲਮਾਣੁ ਹੈ।"

ਤਬ ਕਾਜੀ ਫਿਰ ਖੜਾ ਥਾ। ਉਨੁ ਆਖਿਆ "ਖਾਨ ਜੀ ਸਲਾਮਤ! ਏਹੁ

---

੧ ਬਟਾਲੇ ਵਾਲੀ ਪੋਥੀ ਦੇ ਅਨੁਸਾਰ—"ਅਗਲੇ ਦਿਨਿ ਨਿਕਲਿ ਖੜਾ ਹੋਇਆ।"

੨ ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ) ਦੇ ਕਥਨ ਅਨੁਸਾਰ ਇਹ ਰਬਾਬ ਭਾਈ ਮਰਦਾਨੇ ਨੂੰ ਸੁਲਤਾਨ ਪੁਰੋਂ ਛੱਡਣ ਤੇ ਗੁਰੂ ਨਾਨਕ ਦੇ ਨਾਲ ਜਾਣ ਸਮੇਂ ਜਤਨ ਕਰਨ ਤੇ ਭਾਈ ਫਿਰੰਦੇ ਪਾਸੋਂ ਮਿਲਿਆ ਸੀ।

ਭਲਾ ਜੋ ਏਵ ਆਖਦਾ ਹੈ।" ਤਬ ਖਾਨ ਆਖਿਆ, "ਜਾਇ ਦਿਲਾਸੇ ਨਾਲ ਲੈ ਆਵਉ।" ਤਬ ਪਿਆਦੇ ਗਏ। ਉਹਨਾਂ (ਖਾਨ ਵਲੋਂ) ਆਖਿਆ, "ਬਾਬਾ ਜੀ, ਅਜ ਬਰਾਇ[1] ਖੁਦਾਇ ਕੈ ਮੇਰੇ ਤਾਈ ਦੀਦਾਰੁ ਦੇਹਿ। ਮੈਂ ਤੇਰੇ ਦੀਦਾਰੁ ਕੇ ਤਾਈ ਬਹੁਤ ਚਾਹਿਦਾ ਹਾਂ।" ਤਬ ਬਾਬਾ ਉਠੁ ਖਲਾ ਹੋਇਆ; ਅਤੇ ਆਖਿਓਸੁ, "ਅਬ ਮੇਰੇ ਸਾਹਿਬ ਕਾ ਸਦਾ ਆਇਆ ਹੈ, ਅਬ ਮੈਂ ਜਰੂਰ ਜਾਵਣਾ ਹੈ।" ਗਲ ਵਿਚਿ ਮੁਤਕਾ[2] ਪਾਇ ਕੈ ਆਇ ਮਿਲਿਆ ਖਾਨ ਜੋਗੁ ਅਤੇ ਖਾਨ ਆਖਿਆ, "ਬਰਾਇ ਖੁਦਾਇ ਗਲੋ ਮੁਤਕਾ ਲਾਹਿ, ਕਮਰ ਬੰਧੁ, ਭਲਾ ਫਕੀਰੁ ਹੈ।" ਤਬ ਗੁਰੂ ਨਾਨਕ ਗਲਹੁ ਮੁਤਕਾ ਲਾਹਿਆ, ਕਮਰ ਬੰਧਿਆ। ਤਬ ਖਾਨਿ ਕਹਿਆ, "ਨਾਨਕ ! ਮੇਰੀ ਕੰਮ-ਬਖਤੀ ਹੈ ਜੋ ਤੁਧੁ ਜੇਹਾ ਵਜੀਰੁ ਫਕੀਰੁ ਹੋਵੈ।" ਤਬ ਖਾਨੁ ਗੁਰੂ ਨਾਨਕੁ ਨੂੰ ਆਪਣੇ ਪਾਸਿ ਬਹਾਲਿਆ ਅਤੇ ਆਖਿਓਸੁ, "ਕਾਜੀ ! ਕਾਈ ਬਾਤ ਪੁਛਨੀ ਹੈ ਤਾ ਪੁਛ, ਨਹੀ ਤਾ ਏਹੁ ਬਹੁਤ ਸੁਖਨ ਕਰੈਗਾ ਨਾਹੀ।" ਤਬ ਕਾਜੀ ਦਿਲਗੀਰੁ ਹੋਇ ਕਰਿ ਹਸਿਆ, ਅਰੁ ਆਖਿਆ, "ਨਾਨਕ ! ਤੂੰ ਜੁ ਆਖਦਾ ਹੈ ਜੁ, 'ਨਾ ਕੋ ਹਿੰਦੂ ਨਾ ਮੁਸਲਮਾਨੁ ਹੈ', ਸੋ ਤੁਧੁ ਜੋਗੁ ਕਿਆ ਮਲੂਮੁ ਹੋਇਆ ਹੈ ?"

ਤਬ ਬਾਬੇ ਇਹੁ ਸਲੋਕ[3] ਦਿਤਾ :—

ਮੁਸਲਮਾਣੁ ਕਹਾਵਣੁ ਮੁਸਕਲ, ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ, ਮੁਸਕਲਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ, ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ,ਹੋਇ ਤ ਮੁਸਲਮਾਣੁ ਕਹਾਵੈ ॥ ੧ ॥
ਮਿਹਰ ਮਸੀਤਿ ਸਿਦਕੁ ਮੁਸਲਾ, ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ, ਹੋਹੁ ਮੁਸਲਮਾਣੁ ॥
ਕਰਣੀ ਕਾਬਾ ਸਚੁ ਪੀਰੁ,ਕਲਮਾ ਕਰਮ ਨਿਵਾਜ ॥
ਤਸਬੀ ਸਾ ਤਿਸੁ ਭਾਵਸੀ, ਨਾਨਕ ਰਖੈ ਲਾਜ ॥ ੧ ॥
ਹਕੁ ਪਰਾਇਆ ਨਾਨਕਾ, ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ ॥

---

੧ ਵਾਸਤੇ, ਲਈ। ੨ ਸੇਲੀ, ਇਕ ਕਿਸਮ ਦਾ ਡੋਰਾ। ੩ ਵਾਰ ਮਾਝ, ਸਲੋਕ ਮਹਲਾ ੧, ਪਰ ਏਥੇ ਕੇਵਲ ਇਹ ਇਕੋ ਸ਼ਲੋਕ ਨਹੀਂ, ਸਗੋਂ ਪੂਰੇ ੪ ਸ਼ਲੋਕ ਇਕੋ ਬਾਣੀ 'ਵਾਰ ਮਾਝ' ਵਿਚੋਂ ਕੁਝ ਅੱਗੇ-ਪਿੱਛੇ ਕਰਕੇ ਦਿੱਤੇ ਹੋਏ ਹਨ।

ਗਲੀ ਭਿਸਤਿ ਨ ਜਾਈਐ, ਛੁਟੈ ਸਚੁ ਕਮਾਇ ॥
ਮਾਰਣ ਪਾਹਿ ਹਰਾਮ ਮਹਿ, ਹੋਇ ਹਲਾਲੁ ਨ ਜਾਇ ॥
ਨਾਨਕ ਗਲੀ ਕੂੜੀਈ, ਕੂੜੋ ਪਲੇ ਪਾਇ ॥੨॥
ਪੰਜ ਨਿਵਾਜਾ ਵਖਤ ਪੰਜ, ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ, ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ, ਤਾ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰ, ਕੂੜੈ ਕੂੜੀ ਪਾਇ ॥੩॥

ਜਬ ਏਹੁ ਸਲੋਕੁ ਬਾਬੇ ਦਿਤਾ, ਕਾਜੀ ਹੈਰਾਨੁ ਹੋਇ ਗਇਆ। ਤਬ ਖਾਨ ਆਖਿਆ, "ਕਾਜੀ ! ਤੂੰ ਇਸ ਨੂੰ ਕਿਆ ਪੁਛਦਾ ਹੈ, ਏਹੁ ਖੁਦਾਇ ਦਾ ਨਿਵਾਜਿਆ ਹੋਇਆ ਹੈ।"

## ੧੫. ਅਸਲ ਨਿਮਾਜ਼—ਕੱਖ ਓਹਲੇ ਲੱਖ

ਤਬ ਪੇਸੀ[੧] ਦੀ ਨਿਵਾਜ ਦਾ ਵਖਤੁ ਹੋਇਆ। ਸਭੇ ਉਠੁ ਨਿਵਾਜੁ ਉਤੇ ਖੜੇ ਹੋਏ। ਕਾਜੀ ਸਭਨਾ ਦੇ ਅਗੇ ਖੜਾ ਹੋਇਆ। ਨਿਵਾਜ ਲਗਾ ਕਰਣ ਅਤੇ ਬਾਬਾ ਭੀ ਨਾਲ ਗਇਆ, ਅਰੁ ਕਾਜੀ ਕੀ ਤਰਫ ਦੇਖ ਕੇ ਬਾਬਾ ਹਸਿਆ। ਤਬ ਕਾਜੀ ਡਿਠਾ ਜੋ ਨਾਨਕ ਹਸਦਾ ਹੈ। ਤਬ ਨਿਵਾਜ ਕਰਿ ਫਾਰਕੁ[੨] ਹੋਏ ਤਾ ਕਾਜੀ ਕਹਿਆ, "ਖਾਨ ਜੀ ਸਲਾਮਤ ! ਡਿਠੋ ਹੀ, ਜੋ ਮੁਸਲਮਾਨਾ ਵਲੋਂ ਦੇਖ ਕਰਿ ਹਸਦਾ ਹੈ। ਤੂੰ ਜੋ ਆਖਦਾ ਹੈ, ਨਾਨਕ ਭਲਾ ਹੈ।" ਖਾਨ ਕਹਿਆ, "ਨਾਨਕ ਜੀ ! ਕਿਆ ਆਖਦਾ ਹੈ ?" ਤਬ ਬਾਬੇ ਆਖਿਆ, "ਖਾਨ ਜੀ ਸਲਾਮਤ ! ਮੈ ਕਾਜੀ ਦੀ ਕਿਆ ਪ੍ਰਵਾਹ ਪੜੀ ਹੈ, ਪਰ ਕਾਜੀ ਦੀ ਨਿਵਾਜ ਨਾਹੀ ਕਬੂਲੁ ਪੜੀ। ਮੈ ਇਸ ਵਾਸਤੇ ਹਸਦਾ ਹਾਂ।"

ਫਿਰ ਕਾਜੀ ਬੋਲਿਆ, "ਜੀ, ਜੋ ਕਿਛੁ ਮੇਰੀ ਤਕਸੀਰੁ ਹੈ, ਇਸ ਨਦਰ ਆਈ ਹੈ, ਸੋ ਜਾਹਰੁ ਕਰੋ।" ਤਬ ਬਾਬੇ ਕਹਿਆ," ਜਾਂ ਏਹੁ ਨਿਵਾਜ ਉਪਰ ਖੜਾ ਹੋਇਆ ਆਹਾ ਤਬ ਇਸ ਕਾ ਈਮਾਨੁ ਠਉੜੁ ਨਾ ਥਾ, ਇਸ ਕੇ ਘਰ ਘੋੜੀ ਸੂਈ ਸੀ, ਉਸ ਕੀ ਵਛੇਰੀ ਜੰਮੀ ਥੀ ਅਰੁ ਵੇੜੇ ਇਸ ਕੇ ਵਿਚਿ ਖੂਹੀ ਥੀ। ਇਨ ਕਹਿਆ ਮਤੁ,

੧ ਪੇਸ਼ੀਨ, ਸਵੇਰ ਤੇ ਦੁਪਹਿਰ ਦੇ ਵਿਚਕਾਰ ਦਾ ਸਮਾਂ। ੨ ਫ਼ਾਰਿਗ਼, ਵਿਹਲੇ।

ਵਡੇਰੀ ਖੂਹੁ ਵਿਚਿ ਪਉਦੀ ਹੋਵੈ। ਇਸ ਕਾ ਮਨੁ ਉਹਾ[1] ਗਇਆ ਆਹਾ।" ਤਬ ਕਾਜੀ ਹੈਰਾਨ ਹੋਇ ਰਹਿਆ। ਆਇ ਕਰਿ ਬਾਬੇ ਦੀ ਪੈਰੀ ਪਇਆ, ਆਖਿਓਸੁ, "ਵਾਹੁ-ਵਾਹੁ! ਇਸ ਕਉ ਖੁਦਾਇ ਦੀ ਨਿਵਾਜਸ ਹੈ।" ਤਬ ਕਾਜੀ ਪਤੀਣਾ। ਤਬ ਬਾਬੇ ਕਹਿਆ ਸਲੋਕੁ :—

ਮੁਸਲਮਾਨੁ ਮੁਸਾਵੈ ਆਪ ॥
ਸਿਦਕੁ ਸਬੂਰੀ ਕਲਮੈ ਪਾਕੁ ॥
ਖੜੀ ਨ ਛੇੜੈ, ਪੜੀ ਨ ਖਾਇ ॥
ਨਾਨਕ ਸੋ ਮੁਸਲਮਾਨੁ ਭਿਸਤਿ ਕੂ ਜਾਇ[2] ॥ ੧ ॥

ਜਬ ਬਾਬੇ ਏਹੁ ਸਲੋਕੁ ਬੋਲਿਆ ਤਾਂ ਸਈਅਦ, ਸੇਖਸਾਦੇ, ਕਾਜੀ-ਮੁਫਤੀ, ਖਾਨ-ਖਵਾਨ, ਮਹਰ-ਮੁਕਦਮੁ ਹੈਰਾਨੁ ਹੋਇ ਰਹੇ। ਤਬ ਖਾਨ ਅਤੇ ਲੋਕ ਹਿੰਦੂ-ਮੁਸਲਮਾਨੁ ਜੋ ਕੋਈ ਸੇ, ਸੋਈ ਸਭ ਆਜਜੀ ਲਗੇ ਕਰਣ ਜੁ, "ਨਾਨਕ ਵਿਚਿ ਆਪੁ ਖੁਦਾਇ ਬੋਲਦਾ ਹੈ।" ਬਾਬੇ ਨੂੰ ਖਾਨੁ ਆਖਿਆ, "ਨਾਨਕ! ਰਾਜ ਮਾਲੁ ਪਾਤਸਾਹੀ ਤੇਰੀ ਹੈ।" ਤਬ ਬਾਬੇ ਆਖਿਆ, "ਖੁਦਾਇ ਤੇਰਾ ਭਲਾ ਕਰੈ। ਹੁਣ ਟਿਕਣ ਦੀ ਗਲ ਰਹੀ ਹੈ। ਰਾਜ-ਮਾਲੁ, ਘਰੁ-ਬਾਰ ਸਭੁ ਤੇਰੇ ਹੈਨਿ। ਅਸੀਂ ਤਿਆਗ ਚਲੇ ਹਾਂ।" ਫਿਰ ਬਾਬਾ ਜਾਇ ਫਕੀਰਾਂ ਨਾਲ ਬੈਠਾ।

## ੧੬. ਬਾਬਾ ਦੇਖੈ ਧਿਆਨ ਧਰਿ

ਜਾਂ ਤਿੰਨ ਦਿਹਾੜੇ ਗੁਦਰੇ ਤਾਂ ਮਰਦਾਨੇ ਨੂ ਨਾਲ ਕਰਦੋ ਉਠੁ ਚਲਦੋ ਰਹਿਆ। ਤਬ ਕਿਤੈ ਵਸਦੀ ਵੜੈ ਨਾਹੀ, ਨਾ ਕਿਤੇ ਦਰੀਆਇ ਨਾ ਕਿਤੇ ਜੰਗਲੁ ਟਿਕੇ ਨਾਹੀ। ਕਦੇ ਜੇ ਮਰਦਾਨੇ ਨੂੰ ਭੁਖ ਲਗੈ ਤਾ ਬਾਬਾ ਆਖੈ, "ਮਰਦਾਨਿਆ! ਕਿਉ ਭੁਖ ਲਗੀ ਹੈ?" ਤਾਂ ਮਰਦਾਨਾ ਆਖੈ, "ਜੀ,, ਤੈਨੂੰ ਸਭੁ ਕਿਛੁ ਮਲੂਮੁ ਹੈ।" "ਮਰਦਾਨਿਆਂ! ਜਾਇ ਕਿਸੇ ਵਸਦੀ ਵੜੁ। ਜੇ ਕੋਈ ਅਗੋਂ ਮਿਲੇਗਾ ਸੋ ਛਤ੍ਰੀ ਪ੍ਰਸਾਦਿ ਅਗੇ ਰਖੂਗਾ। ਕੋਈ ਰੁਪਜੇ ਅਰੁ ਕੋਈ ਪੈਸੇ, ਕੋਈ ਕਪੜੇ ਪਰਕਾਲੇ ਅਗੇ ਆਣੁ ਰਖੇਗਾ ਅਤੇ ਆਖਨਗੇ ਇਸ ਨੂੰ ਸਾਰਾ ਸਰਬੰਸੁ ਆਨ ਦਿਚੈ ਤਾ ਭਲਾ ਹੋਵੈ ਜੋ ਅਸਾ ਨੂੰ ਦੀਦਾਰੁ ਹੋਇਆ।"

ਮਰਦਾਨਾ ਇਕੁ ਦਿਨੁ ਸਿਧੋ ਹੀ ਵਸਦੀ ਵਿਚਿ ਗਇਆ। ਆਵਦਿਆ ਨਾਲ ਮਰਦਾਨੇ ਨੂ ਬਹੁਤੁ ਪੂਜਾ ਲਗੀ ਹੋਵਨੁ। ਤਬ ਸਾਰਾ ਸਹਰੁ ਆਇ ਪੈਰੀ ਪਇਆ ਅਤੇ

---

੧ ਵਹਾਂ, ਉੱਥੇ, ਉਸ ਥਾਵੇਂ। ੨ ਇਹ ਸ਼ਲੋਕ ਗੁਰੂ ਨਾਨਕ ਕ੍ਰਿਤ ਨਹੀਂ ਹੈ।

ਰੁਪਏ ਕਪੜੇ ਅਗੇ ਆਨ ਰਖੇ ਆਹੇ। ਤਾ ਮਰਦਾਨਾ ਪੰਜੀਹੇ[1] ਅਤੈ ਕਪੜੇ ਪੰਡਿ ਬੰਨਿ ਕਰਿ ਲੈ ਆਇਆ ਬਾਬੇ ਪਾਸਿ। ਬਾਬਾ ਹਸਦਾ ਹਸਦਾ ਨਲੇਟ ਹੋਆ। ਬਾਬੇ ਹਸਕੇ ਆਖਿਆ, "ਮਰਦਾਨਿਆ! ਕੀ ਆਂਦੋ?" ਮਰਦਾਨੇ ਅਰਦਾਸ ਕੀਤੀ, "ਜੀ, ਤੇਰੇ ਨਾਵੇ ਕਾ ਸਦਕਾ ਸਭੁ ਸੰਸਾਰੁ ਉਛਲੁ ਪਇਆ। ਉਠੁ ਸੇਵਾ ਨੂ ਖੜਾ ਹੋਇਆ। ਮੈ ਆਖਿਆ ਜੁ ਏਹੁ ਵਸਤੁ ਬਾਬੇ ਪਾਸ ਲੈ ਜਾਈ।" ਬਾਬੇ ਆਖਿਆ, "ਮਰਦਾਨਿਆਂ! ਭਲਾ ਕੀਤੋ, ਆਂਦੋ, ਪਰ ਅਸਾਂ ਏਹ ਕੀ ਕਰਨੀ ਹੈ?" ਮਰਦਾਨੇ ਆਖਿਆ, "ਜੀਉ, ਪਾਤਸਾਹ। ਕੀ ਕਰੀਂ?" ਬਾਬੇ ਆਖਿਆ, "ਮਰਦਾਨਿਆਂ! ਸੁਟਿ ਘਤੁ।" ਮਰਦਾਨੇ ਸਭੁ ਸੁਟੁ ਘਤਿਆ। ਉਠੀ ਉਥਉ ਰਵਦੇ ਰਹੇ।

## ੧੭. ਭਾਰੀ ਕਰੀ ਤਪੱਸਿਆ[2]

ਤਾ ਫਿਰ ਗੁਰੂ ਬਾਬੇ ਜੀ ਤਪੁ ਅਰੰਭਿਆ, ਚਹੁ ਕੋਹਾ ਵਿਚਿ ਦੁਇ ਢੇਰੀਆਂ ਕੀਤੀਆਂ ਨੀਸਾਨੀ। ਇਕਤਿ ਸਿਰੇ ਜਾਪੁ ਲਗੇ ਪੜ੍ਹਨ, ਪੜ੍ਹਦਾ ਪੜ੍ਹਦਾ ਊਤੁ ਸਿਰੇ ਜਾਇ ਕਰਿ, ਪੈਰੀ ਪੈਇ ਕਰਿ ਫਿਰ ਪੜ੍ਹਣ ਲਗੇ। ਇਤੇ ਜੁਗਤੁ ਇਤ ਸਿਰੇ ਆਵਨੁ। ਬਰਸ ਦਿਨੁ ਗੁਦਰਿਆ। ਆਹਾਰੁ ਇਕੁ ਖਖੜੀ ਖਾਵਨੁ ਅਕ ਦੀ। ਇਕੇ ਤਾਂ ਤਲੀ ਰੇਤੁ ਦੀ, ਏਹੁ ਅਹਾਰੁ ਹੋਇਆ। ਕਿਤਿਨਿਆ ਬਰਸਾਂ ਤੀਕੁ ਇਤਿ ਜੁਗਤੁ ਤਪੱਸਿਆ ਕੀਤੀ। ਤਾਂ ਪਰਮੇਸਰ ਦਾ ਹੁਕਮੁ ਹੋਇਆ, "ਨਾਨਕ! ਤੇਰੀ ਤਪਸਿਆ ਥਾਇ ਪਈ।"

## ੧੮. ਸੱਜਨ ਠੱਗ ਦਾ ਉਧਾਰ

ਫਿਰ ਬਾਬਾ ਜੀ ਆਵਦਾ ਆਵਦਾ ਦੇਖੈ ਤਾ ਇਕ ਸਿਖੁ ਹੈ ਬੈਠਾ ਹੋਇਆ ਅਰੁ ਧਰਮੁਸਾਲਾ[3] ਚਲਾਇਦਾ ਹੈ। ਪਾਣੀ ਦੇ ਘੜੇ ਕੋਰੇ ਧਰੇ ਹੈਨ। ਜੁ ਕੋਈ ਆਵਦਾ ਹੈ ਸੋ ਪਾਣੀ ਪੀਂਦਾ ਹੈ। ਸੁਪੇਦ ਕਪੜੇ, ਗਲ ਮਾਲਾ, ਮਥੇ ਟਿਕਾ, ਰਾਮੁ ਰਾਮੁ ਕਰਦਾ

---

੧ ਪੰਝੀ ਪੰਝੀ ਰੁਪਏ ਦੀ ਢੇਰੀ ਲਾ ਕੇ ਦਿੱਤੇ ਰੁਪਏ ਪੰਜੀਹੇ ਅਖਵਾਂਦੇ ਹਨ।

੨ ਇਹ ਪ੍ਰਸੰਗ ਗੁਰਦੁਆਰਾ ਰੋੜੀ ਸਾਹਿਬ, ਏਮਨਾਬਾਦ (ਜ਼ਿਲਾ ਗੱਜਰਾਂ ਵਾਲਾ) ਦਾ ਹੈ। ਗੁਰੂ ਸਾਹਿਬ ਪਹਿਲਾਂ ਸੁਲਤਾਨ ਪੁਰੋਂ ਤਲਵੰਡੀ ਤੇ ਫੇਰ ਤਲਵੰਡੀਓਂ ਚੱਲ ਕੇ ਇਥੇ ਭਾਈ ਲਾਲੋ ਤ੍ਰਖਾਣ ਦੇ ਘਰ ਠਹਿਰੇ ਸਨ ਤੇ ਇਸੇ ਸਥਾਨ ਪਰ ਉਨ੍ਹਾਂ ਨੇ ਕਠਿਨ ਤਪੱਸਿਆ ਕੀਤੀ ਸੀ।

੩ ਇਹ ਸਾਖੀ ਪਿੰਡ ਤੁਲੰਬਾ (ਹੁਣ ਪ੍ਰਸਿੱਧ ਨਾਮ ਮਖ਼ਦੂਮ ਪੁਰ) ਤਹਿਸੀਲ ਤੇ ਥਾਣਾ ਕਬੀਰ ਵਾਲਾ, ਜ਼ਿਲਾ ਮੁਲਤਾਨ (ਪਾਕਿਸਤਾਨ) ਦੀ ਹੈ, ਜਿੱਥੇ ਕਿ ਗੁਰੂ ਬਾਬੇ ਦਾ ਪਵਿਤ੍ਰ ਸਥਾਨ ਗੁਰਦੁਆਰਾ ਬਣਿਆ ਹੋਇਆ ਹੈ।



ਗੁਰਦੁਆਰਾ ਗੁਰੂ-ਕਾ ਬਾਗ, ਸੁਲਤਾਨਪੁਰ ਲੋਧੀ



ਗੁਰਦੁਆਰਾ ਨਾਨਕ ਪਿਆਉ, ਦਿੱਲੀ

ਹੈ । ਬਾਬਾ ਉਥਾਊ ਆਇ ਨਿਕਲਿਆ ।

ਤਾ ਉਨ ਆਖਿਆ, "ਆਈਐ ਜੀ, ਬੈਠੀਐ ਜੀ !" ਬਾਬਾ ਜੀ ਬੈਠਾ । ਬਾਬੇ ਜੀ ਪੁਛਿਆ, "ਤੇਰਾ ਨਾਉਂ ਕਿਆ ਹੈ ?" ਉਨੁ ਆਖਿਆ, "ਜੀ, ਮੇਰਾ ਨਾਉ ਸਜਣੁ ਹੈ ।" ਉਸ ਦੇ ਕਰਮੁ ਬਾਬੇ ਨੂੰ ਸਭੁ ਦਿਸ ਆਏ । ਗੁਰੂ ਬਾਬੇ ਨਿਰੰਜਨ ਪੁਰਖੁ ਉਸ ਨੂੰ ਆਖਿਆ "ਤੇਰਾ ਨਾਉ ਸਜਣ ਹੈ ?" ਉਥੇ ਸਬਦ ਹੋਇਆ ਰਾਗੁ ਸੂਹੀ (ਮਹਲਾ ੧, ਘਰ ੬) ਵਿਚਿ :—

ਉਜਲੁ ਕੈਹਾ[1] ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ, ਜੇ ਸਉ ਧੋਵਾ ਤਿਸੁ ॥੧॥
ਸਜਣ ਸੇਈ ਨਾਲਿ ਮੈ, ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ ॥੧॥ ਰਹਾਉ ॥
ਕੋਠੇ ਮੰਡਪ ਮਾੜੀਆ, ਪਾਸਹੁ ਚਿਤਵੀਆਹ ॥
ਢਠੀਆ ਕੰਮਿ ਨ ਆਵਨੀ, ਵਿਚਹੁ ਸਖਣੀਆਹ॥੨॥
ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨਿ ॥
ਘੁਟਿ ਘੁਟਿ ਜੀਆ ਖਾਵਣੇ, ਬਗੇ ਨਾ ਕਹੀਅਨਿ ॥੩॥
ਸਿੰਮਲ ਰੁਖੁ ਸਰੀਰੁ ਮੈ, ਮੈ ਜਨ ਦੇਖਿ ਭੁਲੰਨਿ ॥
ਸੇ ਫਲ ਕੰਮਿ ਨ ਆਵਨੀ, ਤੇ ਗੁਣ ਮੈ ਤਨਿ ਹੰਨਿ ॥੪॥
ਅੰਧੁਲੈ ਭਾਰੁ ਉਠਾਇਆ, ਡੂਗਰ[2] ਵਾਟ ਬਹੁਤੁ ॥
ਅਖੀ ਲੋੜੀ ਨਾ ਲਹਾ, ਹਉ ਚੜਿ ਲੰਘਾ ਕਿਤੁ ॥੫॥
ਚਾਕਰੀਆ ਚੰਗਿਆਈਆ, ਅਵਰ ਸਿਆਣਪ ਕਿਤੁ ॥
ਨਾਨਕ ਨਾਮ ਸਮਾਲਿ ਤੂ, ਬਧਾ ਛੁਟਹਿ ਜਿਤੁ ॥੬॥੧॥੩॥

ਜਾਂ ਬਾਬੇ ਏਹੁ ਸਬਦ ਆਖਿਆ ਤਾਂ ਉਹੁ ਉਠ ਪੈਰੀ ਪਇਆ ਅਤੇ ਬੋਲਿਆ, "ਜੀ, ਜੋ ਤੂ ਆਖਦਾ ਹੈ ਸੋ ਮੈਂ ਵਿਚਿ ਏਹੇ ਕਰਮੁ ਹੈਨਿ, ਪਰੁ ਮੇਰੇ ਕਿਵੈਂ ਪਾਪ ਕਟੀਅਨ ਤਾਂ ਭਲਾ ਹੋਵੈ ।" ਗੁਰੂ ਬਾਬੇ ਆਖਿਆ, "ਹਉ ਜੋ ਆਇਆ ਹਾ, ਤੇਰੇ ਪਾਸ ਤੇਰੇ ਪਾਪੁ ਗਵਾਵਣੁ ਨੁ ਆਇਆ ਹਾਂ । ਪਰਮੇਸੁਰ ਜੀ ਨੇ ਭੇਜਿਆ ਹਾਂ । ਏਹੁ ਜੋ ਤੂੰ ਕਰਮੁ ਕਮਾਵਦਾ ਹੈ ਸੋ ਤੂੰ ਛਡੁ ।" ਤਾਂ ਉਨ ਆਖਿਆ, "ਜੀ ਹਉ ਵਡੇ ਪਾਪ ਕਮਾਵਦਾ ਹਾਂ । ਕਿਵੈਂ ਤੇਰੇ ਦਰਸਨ ਤੇ ਮੇਰਾ ਜੀਉ ਫਿਰਿ ਆਵੈ । ਨਾਹੀ ਤਾਂ ਮੈਂ ਫਾਹੀ ਲੈ ਬੈਠਾ ਹਾਂ । ਤੂੰ ਮੇਰੇ ਕਰਮੁ ਵੇਖੁ, ਕਿਆ ਹਾਲ ਹੈ ।"

---

੧ ਕਾਂਸੀ ਦਾ ਭਾਂਡਾ । ੨ ਪਹਾੜੀ ਰਸਤਾ ।

ਬਾਬੇ ਨੂ ਬਾਹਿ ਪਕੜ ਕੇ ਅੰਦਰ ਲੈ ਗਇਆ। ਅਗੇ ਪਕਾ ਕੋਟੁ ਹੈ। ਤਿਸ ਵਿਚਿ ਭਲੀਆ ਭਲੀਆ ਇਸਤ੍ਰੀਆ ਹੈਨਿ। ਵਸਦੀ ਦੇਖ ਕੈ ਲੋਕ ਆਇ ਉਤਰਤਾ ਹੈ। ਜੋ ਆਇ ਉਤਰੇ ਸੋ ਅੰਦਰੇ ਮਾਰੀਐ। ਮਾਰਿ ਕਰਿ ਭੋਹਿਰਿਆ ਵਿਚ ਸੁਟਿ ਪਾਈਐ। ਭੋਹਰੇ ਮੜਿਆ[1] ਨਾਲਿ ਭਰੀਦੇ ਜਾਨ। ਬਾਬੇ ਨੂ ਏਹੁ ਕਰਮੁ ਵਿਖਾਲਿਅਨ। ਆਖਣ ਲਗਾ, "ਜੀ, ਮੈਂ ਏਹੁ ਕਰਮੁ ਕਮਾਵਦਾ ਹਾਂ, ਪਰੁ ਜੀ, ਤੇਰੇ ਦਰਸਨ ਤੇ ਮੇਰਾ ਆਤਮਾ ਹੋਰੁ ਹੋਇ ਗਇਆ ਹੈ।" ਤਾ ਬਾਬੇ ਆਖਿਆ, "ਹੁਣੁ ਤੇਰਾ ਜੀਉ ਕਿ ਆਖਿਦਾ ਹੈ ?" ਤਾ ਉਨੁ ਆਖਿਆ, "ਜੀ, ਮੇਰਾ ਜੀਉ ਤੇਰੇ ਦਰਸਨ ਤੇ ਹੁਣੁ ਅਜੇਹਾ ਹੈ ਜੁ ਘਰ ਬਾਰੁ ਪੁਤ ਧੀਆ ਸਭੁ ਕਿਹੁ[2] ਜਹਰੁ ਲਗਤਾ ਹੈ।" ਤਾ ਗੁਰੂ ਬਾਬੇ ਆਖਿਆ, "ਪਿਛੁ[3] ਤੇਰਾ ਜੀਉ ਹੈ ਤਾਂ ਇਹੁ ਘਰ ਬਾਰੁ ਢਾਹਿ, ਹੋਰੁ ਘਰੁ ਪਕੇ ਕਰੁ। ਲੋਕੁ ਸੁਖੁ ਪਾਇਨ। ਜਿਥੇ ਪਾਪ ਕਰਦਾ ਹੈ ਤਿਥੇ ਧਰਮਸਾਲਾ ਕਰੁ ਜੁ ਤੇਰੀ ਗਤਿ ਹੋਵੈ।"

ਜਦ ਬਾਬੇ ਏਹੁ ਆਖਿਆ ਤਾਂ ਉਹੁ ਪੈਰੀ ਪਇਆ। ਹਥੁ ਜੋੜੁ ਖੜਾ ਹੋਇਆ। ਆਖਣ ਲਗਾ, "ਜੀ, ਮੇਰਾ ਨਿਸਤਾਰਾ ਕੀਚੈ।" ਤਬ ਬਾਬੇ ਉਸ ਦੇ ਮਥੇ ਉਪਰੁ ਆਪਣਾ ਚਰਣ ਰਖਿਆ, ਆਗਿਆ ਕੀਤੀ, "ਜਾਹਿ, ਤੂੰ ਮੁਕਤੁ ਕੀਤੋ।" ਜੋ ਕਿਛੁ ਬਾਬੇ ਨਾਨਕ ਆਗਿਆ ਕੀਤੀ, ਸੋਈ ਉਸੁ ਕੀਤਾ। ਕੋਟ ਘਰੁ ਢਾਹਿ ਧਰਮੁ ਸਾਲਾ ਕੀਤੀ, ਭਲੇ ਕਰਮੁ ਲਗਾ ਕਮਾਵਣੁ। ਨਾਮੁ ਦਾਨੁ ਇਸਨਾਨੁ ਜੋ ਬਾਬੇ ਜੀ ਦਸਿਆ, ਉਤੁ ਜੁਗਤੁ ਲਗਾ ਕਰਣ। ਤਾ ਬਾਬੇ ਜੀ ਪਹਲੀ ਧਰਮਸਾਲਾ ਏਹਾ ਬਧੀ, ਧਰਮਸਾਲਾ[4] ਬੰਨੁ ਕੇ ਉਥਹੁ ਅਗੇ ਚਲਿਆ।

## ੧੯. ਵਣਜਾਰਿਆਂ ਦੇ ਡੇਰੇ ਖ਼ੁਸ਼ੀ ਤੇ ਗ਼ਮੀ

ਤਬ ਗੁਰੂ ਬਾਬਾ ਉਥਹੁ ਚਲਿਆ। ਇਕਤੁ ਡੇਰੈ ਆਇ ਨਿਕਲੇ ਵਣਜਾਰਿਆ ਕੇ[5], ਬਾਹਰਿ ਬਾਰਿ ਆਇ ਬੈਠੇ। ਓਸ ਦੈ ਘਰਿ ਪੁਤ੍ਰ ਹੋਆ ਥਾ ਅਤੇ ਲੋਕ ਬਹੁਤੁ

---

੧ ਮੁਰਦਿਆਂ, ਲੋਥਾਂ। ੨ ਕਿਛੁ, ਕੁਝ। ੩ ਪਸ਼ਚਾਤਾਪ ਵਿਚ। ੪ ਇਹ ਧਰਮ ਸਾਲਾ ਰੂਪ ਹਰਿ ਮੰਦਰ (ਗੁਰਦੁਆਰਾ), ਜੋ ਸੱਜਣ ਠੱਗ ਨੇ ਗੁਰੂ ਨਾਨਕ ਦੇ ਹੁਕਮ ਨਾਲ ਕਾਇਮ ਕੀਤਾ ਸੀ, ਪਿੰਡ ਤੁਲੰਬਾ (ਪ੍ਰਸਿੱਧ ਨਾਮ ਮਖ਼ਦੂਮਪੁਰ) ਤਹਿਸੀਲ ਤੇ ਥਾਣਾ ਕਬੀਰ ਵਾਲਾ ਜ਼ਿਲਾ ਮੁਲਤਾਨ ਵਿਚ ਹੁਣ ਤਕ ਉਸੇ ਤਰ੍ਹਾਂ ਕਾਇਮ ਹੈ। ੫ ਇਹ ਸਾਖੀ ਪਿੰਡ ਘਵਿੰਡੀ, ਥਾਨਾ ਬਰਕੀ, ਜ਼ਿਲਾ ਲਾਹੌਰ ਦੀ ਹੈ। ਇਸ ਪਿੰਡ ਵਿਚ ਉਸ ਸਮੇਂ ਵਣਜਾਰੇ ਸਿੱਖਾਂ ਦੀ ਆਬਾਦੀ ਸੀ। ਹੁਣ ਇਸ ਪਿੰਡ ਦੇ ਲਾਗੇ, ਜਿਥੇ ਲਹੂੜੇ (ਰਹੂੜੇ) ਦੇ ਦਰਖਤ ਹੇਠ ਸ੍ਰੀ ਗੁਰੂ ਨਾਨਕ ਦੇਵ ਜੀ ਵਿਰਾਜੇ ਸਨ, ਇਕ ਛੋਟਾ ਜਿਹਾ ਗੁਰਦਵਾਰਾ ਗੁਰੂ ਸਾਹਿਬ ਦੀ ਯਾਦਗਾਰ ਵਜੋਂ ਬਣਿਆ ਹੋਇਆ ਹੈ।

ਮੁਬਾਰਖੀ ਦੇਵਣਿ ਆਵਨ ਲਗੇ । ਕੋਈ ਅਲਤਾ[1] ਪਾਵੈ, ਕੋਈ ਲਖ ਅਸੀਸਾ ਦੇਵੈ । ਤਬ ਮਰਦਾਨੈ ਬੈਠੇ ਤਮਾਸਾ ਦੇਖਿਆ, ਘਰਿ ਖਬਰਿ ਲਈਆ ਨਾਹੀ । ਤਬ ਮਰਦਾਨੈ ਨੋ ਭੁਖ ਬਹੁਤਿ ਲਗੀ, ਆਖਿਓਸੁ, "ਜੀ, ਸਚੇ ਪਾਤਸਾਹੁ ! ਇਸੁ ਤਾ ਅਸਾਡੀ ਖਬਰਿ ਭੀ ਨਾ ਲਧੀਆ । ਇਸ ਦੈ ਘਰਿ ਪੁਤ੍ਰ ਅਜੁ ਹੋਆ ਹੈ । ਆਪਣੀ ਹੂਹ-ਹਵਾਇ ਨਾਲਿ ਉਠਿ ਗਇਆ, ਪਰੁ ਮੈਨੋ ਹੁਕਮੁ ਹੋਵੈ ਤਾ ਇਸ ਦੇ ਘਰਿ ਜਾਵਾ । ਇਹੁ ਪੁਤ੍ਰ ਦੀ ਵਧਾਈ ਦੇਂਦਾ ਹੈ । ਹੁਕਮੁ ਹੋਵੈ ਤਾ ਮੈ ਭੀ ਮੰਗਾ । ਕੁਛੁ ਲੈਇ ਆਵਾ ?" ਤਾ ਬਾਬਾ ਹਸਿਆ, ਆਖਿਓਸੁ, "ਮਰਦਾਨਿਆ ! ਇਸ ਦੈ ਘਰਿ ਪੁਤ੍ਰ ਨਾਹੀ ਹੋਆ, ਇਸ ਦੈ ਘਰਿ ਇਕੁ ਕਰਜਾਈ ਆਇਆ ਹੈ । ਚਾਰਿ ਪਹਰ ਰਾਤਿ ਰਹੈਗਾ, ਭਲਕੇ ਉਠਿ ਜਾਵੈਗਾ, ਪਰੁ ਤੇਰੈ ਮਨਿ ਆਈ ਹੈ ਤਾ ਜਾਹਿ, ਪਰੁ ਅਸੀਸਾ ਦੇਵੈ ਨਾਹੀ–ਚੁਪ ਕੀਤੇ ਜਾਇ ਖੜਾ ਹੋਹਿ ।" ਤਬ ਮਰਦਾਨੈ ਆਖਿਆ,"ਜੀ,ਭਲਾ ਹੋਵੈ ਜੀ ! ਜਾਵਾ, ਦੇਖਾ ?" ਤਬ ਮਰਦਾਨਾ ਗਇਆ, ਜਾਇ ਖੜਾ ਹੋਆ ਚੁਪ ਕੀਤਾ । ਖਬਰਿ ਕਿਸੈ ਨਾ ਲਈਓਸੁ, ਉਠਿ ਆਇਆ । ਤਬ ਬਾਬੈ ਆਖਿਆ, "ਮਰਦਾਨਿਆ ! ਰਬਾਬੁ ਵਜਾਇ ।" ਤਬ ਮਰਦਾਨੈ ਰਬਾਬੁ ਵਜਾਇਆ, ਰਾਗੁ ਸ੍ਰੀ ਰਾਗੁ (ਪਹਰੇ ਮਹਲਾ ੧, ਘਰੁ ੧) ਕੀਤਾ ਸਬਦੁ :—

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਹੁਕਮਿ ਪਇਆ ਗਰਭਾਸਿ ॥
ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ, ਖਸਮ ਸੇਤੀ ਅਰਦਾਸਿ ॥
ਖਸਮ ਸੇਤੀ ਅਰਦਾਸਿ ਵਖਾਣੈ, ਉਰਧ ਧਿਆਨਿ ਲਿਵ ਲਾਗਾ ॥
ਨਾ ਮਰਜਾਦੁ ਆਇਆ ਕਲਿ ਭੀਤਰਿ, ਬਾਹੁੜਿ ਜਾਸੀ ਨਾਗਾ ॥
ਜੈਸੀ ਕਲਮ ਵੁੜੀ ਹੈ ਮਸਤਕਿ, ਤੈਸੀ ਜੀਅੜੇ ਪਾਸਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ, ਹੁਕਮਿ ਪਇਆ ਗਰਭਾਸਿ ॥੧॥
ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਵਿਸਰਿ ਗਇਆ ਧਿਆਨੁ ॥
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ, ਜਿਉ ਜਸੁਦਾ ਘਰਿ ਕਾਨੁ ॥
ਹਥੋ ਹਥਿ ਨਚਾਈਐ ਪ੍ਰਾਣੀ, ਮਾਤ ਕਹੈ ਸੁਤੁ ਮੇਰਾ ।
ਚੇਤ ਅਚੇਤ ਮੂੜ ਮਨ ਮੇਰੇ, ਅੰਤਿ ਨਹੀ ਕਛੁ ਤੇਰਾ ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ, ਮਨ ਭੀਤਰਿ ਧਰਿ ਗਿਆਨੁ ॥
ਕਹੁ ਨਾਨਕ ਪ੍ਰਾਣੀ ਦੂਜੈ ਪਹਰੈ, ਵਿਸਰਿ ਗਇਆ ਧਿਆਨੁ ॥੨॥

---

੧ ਲਾਖ ਤੋਂ ਬਣਿਆ ਹੋਇਆ ਲਾਲ ਰੰਗ, ਜੋ ਲੋਕਾਂ ਵਲੋਂ ਜਨਮ-ਉਤਸਵਾਂ ਜਾਂ ਵਿਆਹ-ਸ਼ਾਦੀਆਂ ਸਮੇਂ ਖ਼ੁਸ਼ੀ ਵਜੋਂ ਵਰਤਿਆ ਜਾਂਦਾ ਹੈ ।

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਧਨ ਜੋਬਨ ਸਿਉ ਚਿਤੁ ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ, ਬਧਾ ਛੁਟਹਿ ਜਿਤੁ ॥
ਹਰਿ ਕਾ ਨਾਮੁ ਨ ਚੇਤੈ ਪ੍ਰਾਣੀ, ਬਿਕਲੁ ਭਇਆ ਸੰਗਿ ਮਾਇਆ ॥
ਧਨ ਸਿਉ ਰਤਾ ਜੋਬਨਿ ਮਤਾ, ਅਹਿਲਾ ਜਨਮੁ ਗਵਾਇਆ ॥
ਧਰਮ ਸੇਤੀ ਵਾਪਾਰ ਨ ਕੀਤੋ, ਕਰਮੁ ਨ ਕੀਤੋ ਮਿਤੁ ॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ, ਧਨ ਜੋਬਨ ਸਿਉ ਚਿਤੁ ॥੩॥
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਲਾਵੀ ਆਇਆ ਖੇਤੁ ॥
ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ,ਕਿਸੈ ਨ ਮਿਲਿਆ ਭੇਤੁ ॥
ਭੇਤੁ ਚੇਤੁ ਹਰਿ ਕਿਸੈ ਨ ਮਿਲਿਓ, ਜਾ ਜਮਿ ਪਕੜਿ ਚਲਾਇਆ ॥
ਝੂਠਾ ਰੁਦਨੁ ਹੋਆ ਦੋਆਲੈ, ਖਿਨ ਮਹਿ ਭਇਆ ਪਰਾਇਆ ॥
ਸਾਈ ਵਸਤੁ ਪਰਾਪਤਿ ਹੋਈ, ਜਿਸੁ ਸਿਉ ਲਾਇਆ ਹੇਤੁ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ, ਲਾਵੀ ਲੁਣਿਆ ਖੇਤੁ ॥੪॥੧॥

ਤਬ ਭਲਕ ਹੋਈ, ਓਹੁ ਲੜਕਾ ਚਲਿਆ। ਰੋਦੇ ਪਿਟਦੇ ਆਇ ਨਿਕਲੇ। ਤਬ ਮਰਦਾਨੈ ਅਰਜੁ ਕੀਤਾ, ਆਖਿਓਸੁ, "ਜੀ, ਇਸ ਦੈ ਬਾਬ ਕਿਆ ਵਰਤੀ ? ਕਲ ਅਲਤਾ ਪਾਇਦੇ ਆਹੇ ਅਤੈ ਹਸਦੇ ਖੇਡਦੇ ਥੇ।" ਤਬ ਬਾਬੈ ਸਲੋਕੁ ਦਿਤਾ—

ਜਿਤੁ ਮੁਖਿ ਮਿਲਹਿ ਮੁਮਾਰਖੀ, ਲਖਿ ਲਖਿ ਲਹੇ ਅਸੀਸ ॥
ਸੇ ਮੁਹਿ ਫੇਰਿ ਪਿਟਾਈਅਨਿ, ਤਨੁ ਮਨੁ ਸਹੈ ਕਸੀਸ ॥
ਇਕੁ ਮੁਏ ਇਕੁ ਦਬਿਆ, ਇਕੁ ਦਿਤੇ ਨਦੀ ਵਹਾਇ ॥
ਗਈ ਮੁਮਾਰਖਿ ਨਾਨਕਾ, ਭੀ ਸਚੇ ਨੋ ਸਾਲਾਹਿ[1] ॥੧॥

## ੨੦. ਗੁਰੂ ਬਾਬੇ ਦੇ ਦੋ ਵਰਦਾਨ :
## ਇਹ ਸਹਰੁ ਵਸੇ, ਤੇ ਇਹ ਉਜੜ ਜਾਵੇ

ਤਬ ਉਥਹੁ ਰਵਦੇ ਰਹੇ। ਜਾਇ ਇਕਤੁ ਗਾਉ[2] ਵਿਚਿ ਬੈਠੇ। ਤਬ ਉਸ

੧ ਇਹ ਸ਼ਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹੈ। ੨ ਇਹ ਸਾਖੀ ਪਿੰਡ ਕੰਗਣ ਪੁਰ, ਮੁਤਸਿਲ ਚੂਹਣੀਪੁਰ, ਜ਼ਿਲਾ ਲਾਹੌਰ (ਪਾਕਿਸਤਾਨ) ਦੀ ਹੈ, ਜਿਥੋਂ ਦੇ ਲੋਕਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਤਾਂ ਕੋਈ ਨਾ ਕੀਤੀ, ਸਗੋਂ ਮਖ਼ੌਲ ਕੀਤੇ ਸਨ, ਜਿਸ ਕਰਕੇ ਉਨ੍ਹਾਂ ਦੇ ਤਰਕ ਵਾਦੀ ਸੁਭਾਉ ਨੂੰ ਦੇਖ ਕੇ ਹੀ ਗੁਰੂ ਸਾਹਿਬ ਨੇ "ਏਹੁ ਸਹਿਰੁ ਵਸਦਾ ਰਹੈ" ਦਾ ਵਰਦਾਨ ਦਿੱਤਾ ਸੀ। (ਦੇਖੋ, ਪੰਡਿਤ ਅਰਜੁਨ ਮੁਨੀ ਕ੍ਰਿਤ 'ਗੁਰਦੁਵਾਰਾ ਦਰਪਣ', ੧੯੨੩, ਸਫ਼ਾ ੪੫ ਤੇ ਗਿਆਨੀ ਗਿਆਨ ਸਿੰਘ ਕ੍ਰਿਤ 'ਗੁਰਧਾਮ ਸੰਗ੍ਰਹ', ਸਫ਼ਾ ੪੯)

ਗਾਉ ਵਿਚਿ ਕੋਈ ਬੈਠਣੇ ਦੇਣ ਨਾਹੀ। ਲਗੇ ਮਸਕਰੀਆ ਕਰਣਿ। ਤਬ ਗੁਰੂ ਬਾਬਾ ਬੋਲਿਆ ਸਲੋਕੁ—

ਏਸ ਕਲੀਓ ਪੰਜ ਭੀਤੀਓ, ਕਿਉ ਕਰਿ ਰਖਾ ਪਤਿ॥
ਚੁਪ ਕਰਾ ਤਾ ਆਖੀਐ, ਇਤੁ ਘਟਿ ਨਾਹੀ ਮਤਿ॥
ਜੇ ਬੋਲਾ ਤਾ ਆਖੀਐ, ਬੜਿ ਬੜਿ ਕਰੇ ਬਹੁਤੁ॥
ਜਾ ਬਹਿ ਰਹਾ ਤਾ ਆਖੀਐ, ਬੈਠਾ ਸਥਰੁ ਘਤਿ॥
ਉਠਿ ਜਾਈ ਤਾ ਆਖੀਐ, ਛਾਰ ਗਇਆ ਸਿਰਿ ਘਤਿ॥
ਜੇ ਕਰਿ ਨਿਵਾ ਤਾ ਆਖੀਐ, ਡਰਦਾ ਕਰੇ ਭਗਤਿ॥
ਕਾਈ ਗਲੀ ਨ ਮੇਵਣੀ, ਜਿਥੈ ਕਢਾ ਝਤਿ॥
ਇਥੈ ਉਥੈ ਨਾਨਕਾ, ਮੇਰੀ ਕਰਤਾ ਰਖੈ ਪਤਿ[1] ॥੧॥

ਤਬ ਉਥੈ ਕਾਈ ਘੜੀ ਨ ਰਹੇ। ਤਬ ਮਰਦਾਨੈ ਆਖਿਆ, "ਜੀ, ਇਨਾ ਦੇ ਬਾਬਿ ਕਿਆ ਹੋਈ?" ਤਬ ਗੁਰੂ ਬਾਬੈ ਆਖਿਆ, "ਮਰਦਾਨਿਆ। ਏਹੁ ਸਹਰੁ ਵਸਦਾ ਰਹੈ।"

ਤਬ ਅਗਲੇ ਸਹਿਰ[2] ਗਏ। ਤਬ ਓਨ ਲੋਕਾ ਬਹੁਤੁ ਸੇਵਾ ਕੀਤੀਆ। ਉਥੈ ਰਾਤੁ ਰਹੇ, ਭਲਕੇ ਉਠਿ ਚਲੇ। ਤਾ ਗੁਰੂ ਬਾਬਾ ਬੋਲਿਆ, "ਏਹੁ ਸਹਰੁ ਉਜਾੜਿ ਹੋਵੈਗਾ।"

ਤਬ ਮਰਦਾਨੈ ਆਖਿਆ, "ਅਜੀ, ਤੇਰੈ ਦਰਿ ਭਲਾ ਨਿਆਉ ਡਿਠਾ। ਜਿਥੈ ਬੈਠਣੇ ਨ ਮਿਲੇ ਸੋ ਵਸਾਇਆ ਅਤੇ ਜਿਨ ਸੇਵਾ-ਬੰਦਗੀ ਬਹੁਤੁ ਕੀਤੀ ਸੋ ਸਹਰ ਉਜੜਿਆ।" ਤਬ ਗੁਰੂ ਬਾਬੈ ਆਖਿਆ, "ਮਰਦਾਨਿਆ! ਉਸੁ ਸਹਰ ਕਾ ਆਦਮੀ ਅਵਰੁ ਸਹਰਿ ਜਾਵੈਗਾ ਤਾ ਹੋਰੁ ਭੀ ਵਿਗੜਨਿਗੇ ਅਤੇ ਇਸੁ ਸਹਰ ਕਾ ਆਦਮੀ ਹੋਰਤ ਸਹਰ ਜਾਵੈਗਾ ਤਾ ਉਨਾ ਦੀ ਭੀ ਗਤਿ ਕਰੈਗਾ ਅਤੇ ਸੁਮਤਿ ਦੇਵੈਗਾ।" ਤਬ

---

੧ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹੈ। ੨ ਇਹ ਅਗਲਾ ਸ਼ਹਿਰ ਅਥਵਾ ਨਗਰ ਪਿੰਡ ਕੰਗਣਪੁਰ ਤੋਂ ਪੰਜ ਕੋਹਾਂ ਦੀ ਵਿੱਥ ਤੇ ਹੈ ਤੇ ਇਸ ਦਾ ਨਾਂ ਭੀਲਾ ਪਿੰਡ ਹੈ। ਇਥੋਂ ਦੇ ਲੋਕਾਂ ਨੇ ਗੁਰੂ ਜੀ ਦੀ ਤਨ, ਮਨ, ਧਨ ਤੋਂ ਸੇਵਾ ਕੀਤੀ, ਜਿਸ ਕਰ ਕੇ ਲੋਕ-ਭਲਾਈ ਦੇ ਪ੍ਰਚਾਰ ਵਾਸਤੇ ਗੁਰੂ ਜੀ ਨੇ, 'ਏਹੁ ਸਹਰੁ ਉਜਾੜਿ ਹੋਵੈਗਾ' ਦਾ ਵਰਦਾਨ ਦਿੱਤਾ ਸੀ। ਭਾਈ ਕਾਨ੍ਹ ਸਿੰਘ ਜੀ ਨੇ ਇਸ ਪਿੰਡ ਦਾ ਨਾਮ 'ਮਾਣਕ ਦੇ ਕੇ' ਲਿਖਿਆ ਹੈ। (ਵੇਖੋ, ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦, ਸਫ਼ਾ ੭੨੦)।

ਮਰਦਾਨੇ ਆਖਿਆ, "ਜੀ, ਪਾਤਿਸਾਹ ! ਤਉ ਭਾਵੈ, ਤਿਸ ਦੀ ਗਤਿ ਕਰਹਿ ।"

ਤਬ ਗੁਰੂ ਬਾਬੈ ਸਬਦੁ ਕੀਤਾ ਰਾਗੁ ਮਲਾਰ (ਮਹਲਾ ੧) ਵਿਚਿ :—

ਖਾਣਾ ਪੀਣਾ ਹਸਣਾ ਸਉਣਾ, ਵਿਸਰਿ ਗਇਆ ਹੈ ਮਰਣਾ ॥
ਖਸਮੁ ਵਿਸਾਰਿ ਖੁਆਰੀ ਕੀਨੀ, ਧ੍ਰਿਗੁ ਜੀਵਣੁ ਨਹੀ ਰਹਣਾ ॥
ਪ੍ਰਾਣੀ ਏਕੋ ਨਾਮੁ ਧਿਆਵਹੁ ॥
ਅਪਨੀ ਪਤਿ ਸੇਤੀ ਘਰਿ ਜਾਵਹੁ ॥੧॥ ਰਹਾਉ ॥
ਤੁਧ ਨੋ ਸੇਵਹਿ, ਤੁਝੁ ਕਿਆ ਦੇਵਹਿ, ਮਾਂਗਹਿ ਲੇਵਹਿ ਰਹਹਿ ਨਹੀ ॥
ਤੂ ਦਾਤਾ ਜੀਆ ਸਭਨਾ ਕਾ, ਜੀਆ ਅੰਦਰਿ ਜੀਉ ਤੁਹੀ ॥੨॥
ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ, ਸੇਈ ਸੂਚੇ ਹੋਹੀ ॥
ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ, ਮੈਲੇ ਹਛੇ ਹੋਹੀ ॥੩॥
ਜੇਹੀ ਰੁਤਿ ਕਾਇਆ ਸੁਖੁ ਤੇਹਾ, ਤੇਹੋ ਜੇਹੀ ਦੇਹੀ ॥
ਨਾਨਕ ਰੁਤਿ ਸੁਹਾਵੀ ਸਾਈ, ਬਿਨੁ ਨਾਵੈ ਰੁਤਿ ਕੇਹੀ ॥੪॥੧॥

ਤਬ ਗੁਰੂ ਬਾਬਾ ਓਥਹੁ ਰਵਦੇ ਰਹੇ ।

## ੨੧. ਪਾਣੀਪਤ ਦੇ ਮੈਦਾਨ ਵਿਚ

ਤਬ ਉਥਹੁ ਗੁਰੂ ਬਾਬਾ ਰਉਦੇ ਰਹੇ । ਪੈਡਿ ਪੈਡਿ ਵਿਚ ਆਇ ਪਾਣੀ ਪਥ[੧] ਨਿਕਲੇ । ਤਬ ਪੀਰੁ ਸੇਖ ਸਰਫ[੨] ਥਾ । ਤਿਸ ਕਾ ਮੁਰੀਦੁ ਸੇਖ ਟਟੀਹਰੀ ਥਾ । ਉਹੁ ਪੀਰ ਕੈ ਤਾਈ ਅਸਤਾਵਾ[੩] ਪਾਣੀ ਕਾ ਭਰਣਿ ਗਇਆ ਥਾ । ਅਗੈ ਬਾਬਾ ਅਤੇ ਮਰਦਾਨਾ ਦੋਵੈ ਬੈਠੇ ਥੇ । ਉਨਿ ਆਇ ਸਲਾਮੁ ਪਾਇਓਸੁ, ਆਖਿਆ, "ਸਲਾਮ ਅਲੇਖ[੪] ਹੋ ਦਰਵੇਸ !" ਤਬ ਗੁਰੂ ਨਾਨਕ ਬੋਲਿਆ, ਆਖਿਓਸੁ, "ਅਲੇਖ ਕੂ ਸਲਾਮ[੫] ਹੋ ਪੀਰ ਕੇ ਦਸਤ ਪੇਸ[੬] ।" ਤਬ ਸੇਖ ਟਟੀਹਰੀ ਹੈਰਾਨੁ ਹੋਇ ਗਇਆ । ਆਖਿਓਸੁ, "ਅਜੁ ਤੇਰੀ ਸਲਾਮੁ

---

੧ ਗੁਰੂ ਸਾਹਿਬ ਇਸ ਸਮੇਂ ਕੁਰੂਖੇਤ੍ਰ ਥੀਂ ਹੁੰਦੇ ਹੋਏ, ਜਿੱਥੇ ਕਿ 'ਸਿੱਧ ਬਟੀ' ਨਾਮਕ ਇਕ ਗੁਰਦੁਆਰਾ ਉਨ੍ਹਾਂ ਦੀ ਇਸ ਯਾਦ ਵਿਚ ਬਣਿਆ ਹੋਇਆ ਹੈ, ਪਹਿਲਾਂ ਕਰਨਾਲ ਤੇ ਫੇਰ ਪਾਣੀਪਤ ਗਏ ਸਨ । ਨਗਰ ਕਰਨਾਲ ਵਿਚ ਗੁਰੂ ਜੀ ਦੀ ਯਾਦਗਾਰ ਵਜੋਂ ਗੁਰਦੁਆਰਾ ਮੰਜੀ ਸਾਹਿਬ ਕਾਇਮ ਹੈ । ੨ ਮੁਸਲਮਾਨ ਸੂਫ਼ੀ ਫ਼ਕੀਰ ਸ਼ੇਖ਼ ਸ਼ਰਫ਼ (ਸਾਨੀ) ਜੋ ਪ੍ਰਸਿੱਧ ਆਲਮ ਸ਼ੇਖ਼ ਬੂ ਅਲੀ ਕਲੰਦਰ ਦਾ ਗੱਦੀ ਨਸ਼ੀਨ ਸੀ, ਉਸ ਦਾ ਮੁਰੀਦ-ਸ਼ੇਖ਼ ਟਟੀਹਰੀ (ਤਾਹਿਰ) ਪਹਿਲਾਂ ਇੱਥੇ ਕਰਨਾਲ ਦੇ ਸਥਾਨ ਪਰ ਹੀ ਗੁਰੂ ਸਾਹਿਬ ਨੂੰ ਮਿਲੇ ਸਨ । ੩ ਆਫ਼ਤਾਬਾ, ਟੂਟੀਦਾਰ ਲੋਟਾ । ੪ ਅੱਸਲਾਮੁ ਅਲੈਕੁਮ, ਅਰਥਾਤ-ਤੁਹਾਡੇ ਉਪਰ ਰੱਬ ਦੀ ਸੁਖ ਅਥਵਾ ਮਿਹਰ ਹੋਵੇ । ੫ ਵ ਅਲੈਕੁਮ ਸਲਾਮ, ਅਰਥਾਤ-ਤੁਹਾਡੇ ਉੱਤੇ ਵੀ ਰੱਬ ਦੀ ਮਿਹਰ ਹੋਵੇ । ੬ ਭਾਵ-ਪੀਰ ਦੇ ਹਜ਼ੂਰੀ ਸੇਵਕ ।

ਕਿਨੈ ਨਾਹੀ ਫੇਰਿਆ, ਪਰੁ ਹੋਵੈ ਤਾ ਮੈ ਆਪਣੇ ਪੀਰ ਪਾਸਿ ਖਬਰਿ ਕਰਾਂ।" ਤਬ ਆਇ ਕਰਿ ਅਰਜੁ ਕੀਤੀਆਸੁ, ਆਖਿਓਸੁ, "ਪੀਰ ਸਲਾਮਤਿ! ਇਕ ਦਰਵੇਸੁ ਕਹਾਇਦਾ ਹੈ। ਮੈ ਸੁਣਿ ਕਰਿ ਹੈਰਾਨੁ ਹੋਇ ਗਇਆ ਹਾ। ਉਹੁ ਆਗੈ ਬੈਠਾ ਆਹਾ, ਮੈ ਜਾਇ ਸਲਾਮੁ ਪਾਇਆ। ਮੈ ਆਖਿਆ, "ਸਲਾਮ ਹੋ ਦਰਵੇਸ!" ਤਬ ਉਹੁ ਬੋਲਿਆ, ਆਖਿਓਸੁ, "ਅਲੇਖ ਕਉ ਸਲਾਮੁ ਹੋ ਪੀਰ ਕੇ ਦਸਤ ਪੇਸ।" ਤਬ ਪੀਰ ਕਹਿਆ, "ਬਚਾ! ਜਿਨਿ ਅਲੇਖ ਕਉ ਸਲਾਮੁ ਕੀਤਾ ਹੈ ਤਿਸੁ ਦਾ ਦੀਦਾਰੁ ਦੇਖਹਿ, ਦਿਖਾ ਕਿਥੈ ਡਿਠੋਸੁ ਅਲੇਖ ਪੁਰਖੁ?"

ਤਬ ਸੇਖ ਸਰਫੁ ਅਤੈ ਟਟੀਹਰੀ ਮੁਰੀਦ ਕਉ ਨਾਲਿ ਲੈ ਕਰਿ ਆਇਆ ਗੁਰੂ ਨਾਨਕ ਪਾਸ। ਆਇ ਕਰਿ ਅਵਾਜ ਬੋਲਿਆ, ਆਖਿਓਸੁ "ਅਗਰ ਤੁਰਾ ਸੁਆਲ ਮੇ ਪੁਰਸਮ। ਅਹਲ ਜਬਾਬ ਬੁਗੋ ਦਰਵੇਸ! ਕੁਲਹ ਸੁਮਾ ਚਿ ਮਜਬਸਤ[1]?" ਤਬ ਬਾਬੈ ਜਬਾਬੁ ਦਿਤੋਸੁ :—

ਮਨੂਆ ਮੂੜੈ ਤਬ ਮੂੜੈ ਮੂੜੁ, ਬਿਨੁ ਮਨ ਮੂੜੇ ਜੁਗਤਿ ਨ ਪਾਇ॥
ਮੂੜੁ ਕਾਟਿ ਗੁਰ ਆਗੈ ਧਰੈ॥ ਮਨਮਤਿ ਤਿਆਗਿ ਗੁਰ ਕੀ ਮਤਿ ਤਰੈ॥
ਮੂੜੁ ਮੁਡਾਇ ਹੋਵੈ ਸਭ ਰੇਨਾ॥ ਸੋ ਬੈਰਾਗਿ ਰਖੈ ਗੁਰ ਕੇ ਬੈਨਾ॥
ਮੂੜੁ ਮੁਡਾਏ ਦੀ ਇਹ ਗਤਿ ਭਾਈ॥
ਕੋਈ ਬਿਰਲਾ ਗੁਰਮਤਿ ਮੂੜੁ ਮੁਡਾਈ॥
ਸੁਆਦੁ ਸਨੇਹ ਮਮਤਾ ਸਭ ਤਜੀ॥
ਤਬ ਨਾਨਕ ਇਹ ਬਿਧਿ ਕੁਲਹ ਪਹਰੀ॥ ੧॥

ਤਬ ਫੇਰਿ ਸੇਖਿ ਪੁਛਿਆ, "ਅਗਰ ਤੁਰਾ ਸੁਆਲ ਮੇ ਪੁਰਸਮ ਅਹਲ ਜਬਾਬੁ ਬੁਗੋ ਦਰਵੇਸ! ਖਿਰਕਾਇ ਸੁਮਾ ਚਿ ਮਜਹਬਸਤ[2]?" ਤਬ ਬਾਬੈ ਜਬਾਬੁ ਦਿਤੋਸੁ :—

ਪੀਰ ਮਤਿ ਮੁਰੀਦ ਹੋਇ ਰਹਨੰ॥
ਖਫਨੀ ਟੋਪੀ ਮਨ ਸਬਦੁ ਗਹਨੰ॥
ਬਹਤਾ ਦਰੀਆਉ ਕਰਿ ਰਹੈ ਬਰੇਤੀ॥
ਸਹਜਿ ਬੈਸਿ ਤਹ ਸੁਖਮ ਨੇਤੀ॥

---

੧ ਅਰਥਾਤ–ਅਗਰ (ਜੇ) ਤੁਰਾ (ਤੈਨੂੰ) ਸੁਆਲ (ਪ੍ਰਸ਼ਨ) ਮੇ ਪੁਰਸਮ (ਮੈਂ ਪੁੱਛਾਂ) ਤਾਂ ਦਰਵੇਸ਼ (ਸੰਤ ਜੀ) ਇਸ ਦਾ ਜਵਾਬ (ਉੱਤਰ) ਬਿਗੋ (ਕਹੋ) ਕਿ ਤੁਹਾਡੀ ਟੋਪੀ ਤੋਂ ਕਿਸ ਮਜ਼ਹਬ ਦਾ ਸੰਕੇਤ ਹੈ? ੨ ਅਰਥਾਤ–ਤੁਹਾਡੀ ਖਫਨੀ (ਖ਼ਿਰਕਾ) ਦਾ ਕੀ ਮਤ ਹੈ?

ਹਰਖ ਸੋਗ ਕੀਨਾ ਅਹਾਰੰ ॥
ਖਫਨੀ ਪਾ ਸਭ ਦੂਖ ਬਿਦਾਰੰ ॥
ਸੁੰਨ ਗੜੀ ਲੈ ਸਬਦਿ ਰਹਾਈ ॥
ਤਉ ਖਫਨੀ ਕੀ ਜੁਗਤੀ ਪਾਈ ॥
ਕੁਟੰਬ ਛੋਡ ਕੇ ਹੂਆ ਇਕੇਲਾ ॥
ਨਾਨਕ ਪਹਰ ਖਫਨੀ ਭਇਆ ਸੁਹੇਲਾ[1] ॥੨॥

ਤਬ ਫੇਰਿ ਸੇਖ ਸਰਫ ਪੁਛਿਆ, "ਅਗਰ ਤੁਰਾ ਸਵਾਲ ਮੇ ਪੁਰਸਮ ਅਹਲ ਜਬਾਬੁ ਬੁਗੋ ਦਰਵੇਸ। ਕੁਪੀਨ[2] ਸੁਮਾ ਚਿ[3] ਮਜਬਸਤ ?" ਤਬ ਬਾਬੇ ਜਬਾਬ ਦਿਤੋਸੁ :—

ਗੁਰ ਸਬਦ ਦੀਖਿਆ ਮਨਿ ਸਹਜਿ ਗਹਨੰ ॥
ਪੰਚ ਇੰਦ੍ਰੀ ਲੈ ਅਲਿਪਤੁ ਰਹਨੰ ॥
ਦ੍ਰਿਸਟਿ ਬੰਦਿ ਭਰਮਤਾ ਰਹਿਆ ॥
ਦਸ ਹੀ ਦੁਆਰੇ ਤਾਲਾ ਚੜਿਆ ॥
ਅਠ ਸਠ ਹਾਟ ਤਾੜ ਕਰਨੰ ॥
ਜੈ ਜਾਗੋਟੀ ਜਰਾ ਨ ਮਰਨੰ ॥
ਪਹਰਿ ਲਗੋਟੀ ਰਹੈ ਇਕੇਲਾ ॥
ਉਜੀ ਲੰਬਕੁ ਪੀਵੈ ਉਹੁ ਜਲਾ ॥
ਬਿਲੰਦ ਮਤਿ ਗੁਰ ਹਰੀ ਛੋਟੀ ॥
ਇਹ ਜੁਗਤਿ ਨਾਨਕ ਪਹਿਰਬੋ ਲਗੋਟੀ[4] ॥੩॥

ਤਬ ਫੇਰਿ ਸੇਖ ਸਰਫਿ ਪੁਛਿਆ, "ਅਗਰ ਤੁਰਾ ਸਵਾਲ ਮੇ ਪੁਰਸਮ, ਅਹਲ ਜਬਾਬੁ ਬੁਗੋ ਦਰਵੇਸ।" ਪਾਉਪੋਸ[5] ਚਿ ਮਜਬਸਤ ?" ਤਬ ਗੁਰੂ ਨਾਨਕ ਜਬਾਬ ਦਿਤੋਸੁ :—

ਸਰਬ ਗਿਆਨ ਅਹਲ ਸਰੀਤੰ[6] ॥
ਪਾਵਕ[7] ਪਉਨ ਜਾਤਿ ਮਨੁ ਕੀਤੰ ॥

---

੧ ਇਹ ਦੋਵੇਂ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕ੍ਰਿਤਿ ਨਹੀਂ ਹਨ, ਇਸ ਲਈ ਗੁਰਬਾਣੀ ਨਾਲ ਕੋਈ ਸੰਬੰਧ ਨਹੀਂ ਰਖਦੇ। ੨ ਲਿੰਗੋਟੀ ਅਥਵਾ ਲਿੰਗੋਟ। ੩ ਕੀ, ਕਿਆ। ੪ ਇਹ ਸ਼ਬਦ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹਨ। ੫ ਪਾਪੋਸ਼, ਜੁੱਤੀ। ੬ ਅਹਲਿ ਸ਼ਰੀਅਤ, ਮੁਸਲਮਾਨ। ੭ ਅੱਗ।

ਧਰਨਿ[1] ਤਰੁਵਰ[2] ਕੀ ਰਹਤ ਰਹਨੰ ।
ਕਾਟਨ ਖੋਦਨ ਮਨ ਮਹਿ ਸਹਨੰ ।
ਦਰੀਆਉ ਮਿਲੈ ਰੀਤਿ ਬਾਛਾ ।
ਭਾਇ ਭਾਇ ਉਹੁ ਕਰੇ ਆਛਾ ।
ਏਹੁ ਮਥਨ ਮਥਿ ਕਰਿ ਰਹਿਓ ਰਹਨੰ ।
ਤਉ ਪਾਉ ਪੋਸ ਹੋਵੈ ਬ੍ਰਹਮੰ[3] ।
ਬਿਨੁ ਬ੍ਰਹਮ ਚੀਨੈ[4] ਪਾਉ ਪੋਸ ਤਿਆਗੈ ।

ਤਉ ਕਹੈ ਨਾਨਕ ਉਹੁ ਤਰਿਨ ਲਾਗੈ[5] ।੪।।੧।।

ਤਬ ਫੇਰਿ ਸੇਖਿ ਸਰਫਿ ਪੁਛਿਆ, "ਅਗਰ ਤੁਰਾ ਸੁਆਲ ਮੇ ਪੁਰਸਮ, ਅਹਲ ਜਬਾਬੁ ਬੁਗੋ ਦਰਵੇਸੁ ! ਸਫਾਇ ਦਿਲਿ ਦਰਵੇਸੁ ਚਿ ਅਸਤ[6] ?" ਤਬ ਬਾਬੇ ਜਬਾਬੁ ਦਿਤੋਸੁ, ਆਖਿਓਸੁ, "ਮਰਦਾਨਿਆ ! ਰਬਾਬੁ ਵਜਾਇ । ਸਬਦੁ ਰਾਗੁ ਦੇਵ ਗੰਧਾਰੀ (ਮ: ੧) ਵਿਚਿ ਕੀਤਾ :

ਜੀਵਤ ਮਰੈ ਜਾਗਤ ਫੁਨਿ ਸੋਵੈ, ਜਾਨਤ ਆਪੁ ਮੁਸਾਵੈ ।
ਸਫਨੁ ਸਫਾਇ ਮਿਲੈ ਖਾਲਕ ਕਉ, ਤਉ ਦਰਵੇਸ ਕਹਾਵੈ ।।੧।।
ਤੇਰਾ ਜਨੁ ਕੋਈ ਐਸਾ ਦਿਲ ਦਰਵੇਸੁ ।।੧।। ਰਹਾਉ ।।
ਕੰਚਨ ਖਾਕ ਬਰਾਬਰ ਦੇਖੈ, ਹਕੁ ਹਲਾਲੁ ਪਛਾਣੈ ।
ਆਈ ਤਲਬ ਸਾਹਿਬ ਕੀ ਮਾਨੈ, ਅਵਰ ਤਲਬ ਨਹੀ ਜਾਨੈ ।।੨।।
ਗਗਨ ਮੰਡਲ ਮਹਿ ਆਸਣ ਬੈਠਾ, ਅਨਹਦੁ ਨਾਦੁ ਵਜਾਵੈ ।
ਕਹੁ ਨਾਨਕ ਸਾਧੂ ਕੀ ਮਹਿਮਾ, ਬੇਦੁ ਕਤੇਬੁ ਨ ਪਾਵੈ[7] ।।੩।।

ਤਬ ਸੇਖਿ ਸਰਫਿ ਆਖਿਆ, "ਵਾਹ ਖੁਦਾਇ ! ਇਸ ਹੀ ਕਹਣ ਵਾਲੇ ਦਾ ਕਿਆ ਸਹੀ ਕੀਚੈ । ਉਨਾ ਕਾ ਦੀਦਾਰੁ ਹੀ ਬਹੁਤੁ ਹੈ ।" ਤਬ ਆਇ ਦਸਤ ਪੋਸੀ[8] ਕੀਤੀਆਸੁ ਅਤੇ ਪੈਰ ਚੁੰਮਿਆਸੁ । ਡੇਰੇ ਕਉ ਰਵਾਨਾ ਹੋਆ । ਬਾਬਾ ਅਤੇ ਮਰਦਾਨਾ ਉਥਹੁ ਰਉਦੇ ਰਹੇ ।

---

੧ ਧਰਤੀ । ੨ ਦਰਖ਼ਤ । ੩ ਬ੍ਰਹਮ ਗਿਆਨ । ੪ ਜਾਣੇ । ੫ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹੈ । ੬ ਦਰਵੇਸ਼ (ਫ਼ਕੀਰ) ਦੇ ਦਿਲ ਦੀ ਸਫ਼ਾਈ ਕੀ ਹੈ ? ੭ ਇਹ ਸ਼ਬਦ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹੈ । ੮ ਹੱਥ ਮਿਲਾਉਣਾ ।

## ੨੨. ਗੁਰੂ ਬਾਬਾ ਜੀ ਦਿਲੀ ਪੁੱਜੇ– ਦੁਆਇ ਫ਼ਕੀਰਾਂ ਰਹਿਮ ਅੱਲਾਹ

ਤਬ ਗੁਰੂ ਬਾਬਾ ਜੀ ਦਿਲੀ ਆਇ ਨਿਕਲੇ। ਤਬ ਦਿਲੀ ਕਾ ਪਾਤਿਸਾਹੁ ਸੁਲਤਾਨੁ ਬਿਰਾਹਮ ਬੇਗ[1] ਥਾ। ਊਹਾ ਜਾਇ[2] ਰਾਤਿ ਰਹੇ ਮਹਾਬਤਾ ਵਿਚਿ। ਉਨਾ ਖਿਜਮਤਿ ਬਹੁਤੁ ਕੀਤੀ। ਇਕੁ ਹਾਥੀ ਉਨਾ ਕਾ ਮੂਆ। ਤਬ ਲੋਕ ਰੋਵਦੇ ਪਿਟਦੇ ਆਇ ਗਏ। ਤਬ ਬਾਬੇ ਪੁਛਿਆ, "ਤੁਸੀ ਕਿਉ ਰੋਦੇ ਹਹੁ?" ਤਬ ਉਨ੍ਹਾ ਅਰਜੁ ਕੀਤਾ, "ਜੀ, ਹਾਥੀ ਦੇ ਪਿਛੈ ਰੋਦੇ ਹਹਿ।" ਤਬ ਬਾਬੇ ਪੁਛਿਆ, "ਹਾਥੀ ਕਿਸ ਦਾ ਥਾ?" ਤਬ ਮਹਾਬਤਾ ਕਹਿਆ, "ਜੀ, ਹਾਥੀ ਪਾਤਿਸਾਹੁ ਦਾ ਥਾ, ਅਕੈ ਖੁਦਾਇ ਦਾ ਥਾ।" ਤਬ ਬਾਬੇ ਆਖਿਆ, "ਤੁਸੀ ਕਿਉ ਰੋਦੇ ਅਸਹੁ?" ਤਾ ਉਨ੍ਹੀ ਆਖਿਆ, "ਜੀ, ਅਸਾਡਾ ਰੁਜਗਾਰੁ ਥਾ।" ਤਬ ਬਾਬੇ ਕਹਿਆ, "ਹੋਰੁ ਰੁਜਗਾਰੁ ਕਰਹੁ।" ਤਬ ਉਨ੍ਹਾ ਕਹਿਆ, "ਜੀ, ਬਣੀ ਥੀ, ਟਬਰ ਸੁਖਾਲੇ ਖਾਦੇ ਥੇ।" ਤਬ ਬਾਬਾ ਮਿਹਰਵਾਨ ਹੋਆ, ਆਖਿਓਸੁ, "ਜੇ ਇਹੁ ਹਾਥੀ ਜੀਵੈ ਤਾਂ ਰੋਵਹੁ ਨਾਹੀ?" ਤਬ ਉਨ੍ਹਾ ਆਖਿਆ, "ਜੀ, ਮੁਏ ਕਿਥਹੁ ਜੀਵਨਿ?" ਤਬ ਬਾਬੇ ਆਖਿਆ, "ਜਾਇ ਕੈ ਇਸ ਕੈ ਮੁਹਿ ਊਪਰਿ ਹਥੁ ਫੇਰਹੁ, ਵਾਹਿਗੁਰੂ ਆਖਿਹੁ।" ਤਬ ਉਨਾ ਆਗਿਆ ਮੰਨੀ। ਜਾਇ ਹਥੁ ਫੇਰਿਆ। ਹਾਥੀ ਊਠਿ ਖੜਾ ਹੋਇਆ।

ਤਬ ਪਾਤਿਸਾਹੁ ਕਉ ਖਬਰਿ ਪਹੁਚੀ, ਆਖਿ ਸੁਣਾਇਆ। ਤਬ ਸੁਲਤਾਨੁ ਬਿਰਾਹਿਮ ਬੇਗੁ ਹਾਥੀ ਊਪਰਿ ਚੜਿ ਕਰਿ ਦੀਦਾਰ ਕਉ ਆਇਆ। ਆਇ ਬੈਠਾ

---

੧ ਸਹੀ ਨਾਮ ਇਬਰਾਹੀਮ ਲੋਧੀ (੧੫੧੭–੧੫੨੬), ਪਰ ਐਥੇ ਅਸਲ ਵਿਚ ਸੁਲਤਾਨ ਸਿਕੰਦਰ ਲੋਧੀ ਪਾਠ ਹੋਣਾ ਚਾਹੀਏ, ਕਿਉਂਕਿ ਇਹ ਘਟਨਾ ਦਰ ਅਸਲ ਸੰਮਤ ੧੫੬੨ ਬਿ: (ਸੰਨ ੧੫੦੫ ਈ:) ਦੀ ਹੈ। ਉਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਮਰ ੩੬ ਸਾਲ ਤੋਂ ਵੱਧ ਨਹੀਂ ਸੀ ਤੇ ਦਿੱਲੀ ਦੇ ਤਖ਼ਤ ਉਤੇ ਉਸ ਸਮੇਂ ਸੁਲਤਾਨ ਇਬਰਾਹੀਮ ਨਹੀਂ, ਸਗੋਂ ਸਿਕੰਦਰ ਲੋਧੀ ਬਿਰਾਜਮਾਨ ਸੀ। ਸਿਕੰਦਰ ਲੋਧੀ ਦਾ ਸਮਾਂ ਸੰਨ ੧੪੮੯ ਈ: (ਸੰ: ੧੫੪੬ ਬਿ:) ਤੋਂ ੧੫੧੭ ਈ: (੧੫੭੪ ਬਿ:) ਤਕ ਹੈ, ਇਸ ਲਈ ਇਹ ਘਟਨਾ ਇਸੇ ਬਾਦਸ਼ਾਹ ਦੇ ਸਮੇਂ ਨਾਲ ਸੰਬੰਧਿਤ ਹੈ। ਇਸਤੋਂ ਲਗਭਗ ੨੧ ਵਰ੍ਹੇ ਪਿੱਛੋਂ ਸਿਕੰਦਰ ਦਾ ਪੁਤ੍ਰ ਇਬਰਾਹੀਮ ਲੋਧੀ ਸੰਨ ੧੫੨੬ ਈ: (ਮੁਤਾਬਿਕ ਸੰਮਤ ੧੫੮੩ ਬਿ:) ਵਿਚ ਪਾਣੀਪਤ ਦੇ ਜੰਗ ਸਮੇਂ ਮੁਗ਼ਲ ਬਾਦਸ਼ਾਹ ਬਾਬਰ ਦੇ ਹੱਥੋਂ ਮਾਰਿਆ ਗਿਆ ਸੀ। ੨ ਗੁਰੂ ਸਾਹਿਬ ਇਸ ਸਮੇਂ ਦਿੱਲੀ ਜਾ ਕੇ ਦੋ ਥਾਵੀਂ ਰਹੇ ਸਨ। ਉਹ ਸਥਾਨ ਹੁਣ (ਗੁਰੂ) ਨਾਨਕ ਪਿਆਉ ਤੇ ਟਿੱਲਾ ਮਜਨੂੰ ਦੇ ਨਾਂ ਨਾਲ ਮਸ਼ਹੂਰ ਹਨ ਤੇ ਦੋਹੀਂ ਥਾਵੀਂ ਗੁਰੂ ਜੀ ਦੀ ਇਸ ਯਾਤ੍ਰਾ ਦੀ ਯਾਦ ਵਿਚ ਸੁੰਦਰ ਗੁਰਦੁਆਰੇ ਬਣੇ ਹੋਏ ਹਨ।

ਆਖਿਓਸੁ, "ਏ ਦਰਵੇਸ ! ਹਾਥੀ ਤੁਸਾ ਜੀਵਾਇਆ ਹੈ ?" ਤਬ ਬਾਬੇ ਆਖਿਆ, "ਮਾਰਣ ਜੀਵਾਲਣ ਵਾਲਾ ਖੁਦਾਇ ਹੈ ਅਤੇ ਦੁਆਇ ਫਕੀਰਾ ਰਹਮ ਅਲਾਹ ਹੈ।" ਤਬ ਫੇਰਿ ਪਾਤਿਸਾਹ ਆਖਿਆ, "ਮਾਰਿ ਦਿਖਾਲਿ ਵੇਖਾ।" ਤਬ ਬਾਬਾ ਬੋਲਿਆ, ਸਲੋਕੁ :—

ਆਪੇ ਮਾਰਿ ਜੀਵਾਲੇ ਸੋਇ ॥
ਨਾਨਕ ਏਕਸ ਬਿਨੁ, ਅਵਰ ਨ ਕੋਇ[1] ॥

ਤਬ ਹਾਥੀ ਮਰਿ ਗਇਆ। ਬਹੁੜਿ ਪਾਤਿਸਾਹੁ ਆਖਿਆ, "ਜੀਵਾਲਿ।" ਤਬ ਬਾਬੈ ਆਖਿਆ, "ਹਜਰਤਿ ਸਲਾਮਤਿ ! ਲੋਹਾ ਅਗੀ[2] ਵਿਚਿ ਤਪਿ ਕੈ ਲਾਲੁ ਹੋਦਾ ਹੈ, ਪਰੁ ਓਹੁ ਰਤੀ ਹਥ ਉਪਰਿ ਟਿਕਦਾ ਨਾਹੀ, ਤਿਉ ਖੁਦਾਇ ਦੇ ਵਿਚਿ ਫਕੀਰ ਲਾਲੁ ਹੋਏ ਹੈਨਿ ਅਤੇ ਖੁਦਾਇ ਕੀ ਸੁਟੀ ਉਹੁ ਉਠਾਲਨਿ, ਪਰੁ ਉਨਾ ਕੀ ਸੁਟੀ ਉਠਣਹੁ ਰਹੀ।" ਤਬ ਪਾਤਿਸਾਹੁ ਸਮਝਿ ਕੈ ਬਹੁਤੁ ਖੁਸੀ ਹੋਆ, ਆਖਿਓਸੁ, "ਵਾਹ ! ਵਾਹ !! ਦੀਦਾਰੁ ਹੋਆ।" ਆਖਿਓਸੁ, "ਜੀ, ਕਿਛੁ ਕਬੂਲ ਕਰਹ।" ਤਬ ਬਾਬਾ ਬੋਲਿਆ, ਸਲੋਕ :—

ਨਾਨਕ ਭੁਖ ਖੁਦਾਇ ਕੀ, ਬਿਆ[3] ਬੇਪਰਵਾਹੁ ॥
ਅਸਾ ਤਲਬ ਖੁਦਾਇ ਕੀ, ਬਿਆ ਤਲਬ ਕਹਿ ਕਾਇ[4] ॥

## ੨੩. ਪ੍ਰਥਮ ਉਦਾਸੀ : ਗੁਰੂ ਜੀ ਦਾ ਪਹਿਰਾਵਾ, ਸ਼ੇਖ ਬਜ਼ੀਦ

ਪ੍ਰਥਮੇ ਉਦਾਸੀ[5] ਕੀਤੀ ਪੂਰਬ ਕੀ। ਤਿਤੁ ਉਦਾਸੀ ਨਾਲਿ ਮਰਦਾਨਾ ਰਬਾਬੀ ਥਾ। ਤਦਹੁ ਬਾਬਾ ਪਉਣ ਅਹਾਰੁ ਕਰਦਾ ਸਾ। ਪਹਿਰਾਵਾ ਇਕੁ ਬਸਤਰੁ ਅੰਬੁਆ[6], ਇਕੁ ਬਸਤਰੁ ਚਿਟਾ, ਇਕ ਪੈਰਿ ਜੁਤੀ, ਇਕੁ ਪੈਰਿ ਪੈਜਾਰ[7], ਗਲ ਖਫਨੀ, ਸਿਰ ਟੋਪੀ ਕਲੰਦਰੀ[8], ਮਾਲਾ ਹਡਾ ਦੀ, ਮਥੈ ਟਿਕਾ ਕੇਸਰ ਕਾ।

ਤਦਹੁ ਰਾਹਿ ਵਿਚਿ ਸੇਖੁ ਬਾਜੀਦੁ ਮਿਲਿਆ। ਸੁਖ ਪਾਲ[9] ਵਿਚਿ ਚੜਿਆ ਆਵਦਾ ਆਹਾ। ਉਸ ਦੇ ਲਕੜੇ[10] ਨਾਲਿ ਛਿਅ ਕਹਾਰ ਥੇ। ਤਬ ਉਹੁ ਜਾਇ

---

੧ ਇਹ ਸ਼ਬਦ ਸੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹੈ। ੨ ਅਗਨੀ। ੩ ਦੂਜਾ, ਹੋਰ। ੪ ਇਹ ਦੋਵੇਂ ਤੁਕਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਕ੍ਰਿਤ ਨਹੀਂ ਹਨ। ੫ ਇਹ ਪਹਿਲੀ ਉਦਾਸੀ ਦਾ ਵੇਰਵਾ ਬਟਾਲੇ ਵਾਲੀ ਪੋਥੀ ਤੋਂ ਲਿਆ ਗਿਆ ਹੈ। ੬ ਅੰਬ (ਅਮ) ਰਸੀ ਰੰਗ ਦਾ। ੭ ਜੁੱਤੀ ਦੀ ਇਕ ਕਿਸਮ। ੮ ਕਲੰਦਰਾਂ (ਮੁਸਲਮਾਨ ਫ਼ਕੀਰਾਂ) ਵਾਲੀ। ੯ ਪਾਲਕੀ। ੧੦ ਪਾਲਕੀ ਦੀਆਂ ਬਾਹੀਆਂ।

ਉਤਰਿਆ ਇਕ ਦਰਖਤ ਤਲੈ। ਤਾ ਉਹ ਲਗੈ ਚਿਕਣਿ[1] ਅਤੇ ਝਲਣਿ। ਤਾ ਮਰਦਾਨੈ ਆਖਿਆ, "ਜੀ, ਖੁਦਾਇ ਇਕੋ ਹੈ?" ਤਬ ਬਾਬੇ ਆਖਿਆ, "ਹੇ ਮਰਦਾਨਿਆ! ਖੁਦਾਇ ਇਕੋ ਹੈ।" ਤਬ ਮਰਦਾਨੈ ਅਰਜ ਕੀਤੀ, ਆਖਿਓਸੁ, "ਜੀਉ ਪਾਤਸਾਹ! ਏਹੁ ਕਿਸ ਕੀ ਪੈਦਾਇਸਿ ਹੈ ਜੋ ਸੁਖ ਪਾਲ ਵਿਚਿ ਚੜਿਆ ਭੀ ਆਇਆ ਹੈ ਅਤੇ ਉਹੁ ਪੈਰਾ ਤੇ ਉਬਹਣੇ[2] ਭੀ ਹੈਨਿ ਅਤੈ ਪੈਰਾ ਤੇ ਨੰਗੇ ਭੀ ਹੈਨਿ ਅਤੇ ਫਿਰਿ ਚਿਕਣਿ ਲਗੇ ਅਤੈ ਝਲਣਿ ਲਗੇ ਹੈਨਿ?"

ਤਾ ਬਾਬਾ ਬੋਲਿਆ ਸਲੋਕ :—

ਪੂਰਬ ਜਨਮ ਕੇ ਤਪੀਏ ਹੋਤੇ, ਪਾਲੈ ਸਹਿਆ ਡਾਡ ॥
ਤਬ ਕੇ ਬਾਕੇ ਨਾਨਕਾ ਅਬ ਮੰਡਾਵਣ ਲਾਗ[3] ॥

ਤਬ ਬਾਬੇ ਆਖਿਆ, "ਮਰਦਾਨਿਆ! ਤਪ ਤੇ ਰਾਜੁ, ਰਾਜੁ ਤੇ ਨਰਕੁ, ਅਤੈ ਜੋ ਕੋਈ ਆਇਆ ਹੈ ਸੋ ਮਾਤਾ ਦੇ ਪੇਟਹੁ ਨਿਕਲਿਆ ਹੈ ਨੰਗਾ, ਅਤੈ ਦੂਖ ਸੂਖ ਪਿਛਲਾ ਹੈ ਲੇਖ।" ਤਬ ਮਰਦਾਨਾ ਪੈਰੀ ਪਇਆ।

## ੨੪. ਬਾਬਾ ਗਇਆ ਤੀਰਥੀਂ – ਗੰਗਾ[4] (ਹਰਿਦ੍ਵਾਰ)

ਤਾ ਫੇਰ ਬਾਬਾ ਜੀ ਤੀਰਥਾ ਨੂ ਚਲਿਆ[5]। ਪ੍ਰਥਮੇ ਬਾਬਾ ਜੀ ਗੰਗਾ ਊਪਰਿ ਆਇਆ। ਲੋਕ ਗੰਗਾ ਨਾਵਣੁ ਨੂ ਬਹੁਤ ਆਇਆ ਸੀ, ਬਾਬਾ ਜੀ ਭੀ ਆਇ ਬੈਠਾ। ਬਾਬਾ ਵੇਖੇ ਮਤ ਕੋਈ ਪਰਮੇਸਰ ਕਾ ਪਿਆਰਾ ਦਿਸ ਆਵੈ। ਲੋਕੁ ਬਹੁਤੁ ਨਾਵਣੁ ਆਇਆ ਥਾ। ਬਾਬਾ ਜੀ ਭੀ ਜਾਇ ਬੈਠਾ। ਦੇਖੇ ਤਾ ਕਈ ਲਾਖ ਮਨੁਖੁ ਨਾਵਦੇ ਹੈਨਿ, ਪਰ ਨਾਵਦਾ[5] ਕੋਈ ਨਾਹੀ। ਬਾਬੇ ਜੀ ਨੂ ਦਿਬ ਦ੍ਰਿਸਟਿ ਅਤੇ ਲੋਕਾ ਨੂੰ ਚਮੁ

੧ ਝੰਬੋਣ, ਮੁੱਠੀ ਚਾਪੀ ਕਰਨ। ੨ ਪੈਦਲ, ਅਰਥਾਤ—ਕਿਸੇ ਵਾਹਨ (ਸਵਾਰੀ) ਤੋਂ ਬਗ਼ੈਰ। ੩ ਇਹ ਸ਼ਲੋਕ ਗੁਰੂ ਜੀ ਦੀ ਕ੍ਰਿਤਿ ਨਹੀਂ ਹੈ। ੪ ਭਾਰਤ ਵਰਸ਼ ਦੀ ਇਕ ਪ੍ਰਸਿੱਧ ਨਦੀ, ਜੋ ਉੱਤਰਾਖੰਡ ਦੇ ਗੌਮੁਖ ਚਸ਼ਮੇ ਤੋਂ ਨਿਕਲ ਕੇ ਹਰਿਦ੍ਵਾਰ ਦੇ ਸਥਾਨ ਪਰ ਬੜਾ ਭਾਰੀ ਦਰਿਆ ਬਣ ਜਾਂਦੀ ਹੈ। ਹਿੰਦੂ ਲੋਕ ਇਸ ਨਦੀ ਨੂੰ ਸ਼ਿਵ ਜੀ ਦੀਆਂ ਜਟਾਂ ਚੋਂ ਨਿਕਲੀ ਹੋਣ ਕਰ ਕੇ ਬੜੀ ਪਵਿਤ੍ਰ ਮੰਨਦੇ ਤੇ ਪੂਜਦੇ ਹਨ। ੫ ਸ੍ਰੀ ਗੁਰੂ ਨਾਨਕ ਦੇਵ ਜੀ ਤੀਰਥਾਂ ਉਤੇ 'ਸਤਿਨਾਮ' ਦਾ ਉਪਦੇਸ਼ ਦੇਣ ਤੇ ਰੱਬੀ ਗਿਆਨ ਤੋਂ ਭੁਲੇ-ਭਟਕੇ ਲੋਕਾਂ ਨੂੰ ਭਾਉ-ਭਗਤੀ ਦਾ ਰਾਹ ਦੱਸਣ ਵਾਸਤੇ ਗਏ ਸਨ। (ਵੇਖੋ, ਵਾਰਾਂ ਗਿਆਨ ਰਤਨਾਵਲੀ ਕ੍ਰਿਤ ਭਾਈ ਗੁਰਦਾਸ, ਵਾਰ ੧/੨੫, ਅਤੇ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕ੍ਰਿਤ ਭਾਈ ਮਨੀ ਸਿੰਘ, ਛਾਪਾ ਬੰਬਈ, ਸੰਮਤ ੫੨੩ ਨਾ: ਸ਼ਾ:, ਸਫ਼ੇ ੧੩੨-੧੩੩)। ੫ ਅੰਤਹਕਰਣ ਦੀ ਸੁਧੀ ਲਈ ਸੱਚਾ ਨ੍ਹਾਉਣ, ਅਸਲ ਇਸਨਾਨ।



ਗੁਰਦੁਆਰਾ ਤਪ-ਸਥਾਨ ਰੋੜੀ ਸਾਹਿਬ, ਸੈਦਪੁਰ (ਏਮਨਾਬਾਦ)



ਗੁਰਦੁਆਰਾ ਗੁਰੂ ਨਾਨਕ ਸਾਹਿਬ ਟਿੱਲਾ ਮਜਨੂੰ, ਦਿੱਲੀ

ਦ੍ਰਿਸਟਿ। ਲੋਕੁ ਨਾਵਦੇ ਹੈਨ, ਪਰੁ ਬਾਬੇ ਦੀ ਦ੍ਰਿਸਟ ਕੋਈ ਨਾਤੋ ਨਾਹੀ। ਤਾ ਬਾਬਾ ਜੀ ਭੀ ਨਾਵਣੁ ਵੜਿਆ। ਲੋਕੁ ਨਾਵਦੇ ਸੇ ਉਗਣੁ[1] ਦੀ ਧਿਰ ਕਰਿ ਕੇ ਮੁਹੁ ਅਤੇ ਪਾਣੀ ਸੂਰਜ ਦੀ ਤਰਫ ਦੇਦੇ ਸੇ। ਬਾਬਾ ਲਗਾ ਆਥਣ[2] ਦੀ ਧਿਰ ਦੇਣ, ਲੋਕੁ ਹਸੇ, ਪੁਛਣੁ ਜੁ, "ਪਰਮੇਸਰ ਕੇ ਪਿਆਰਿਆ! ਤੂੰ ਹਿੰਦੂ ਹੈ ਕਿ ਮੁਸਲਮਾਨੁ ਹੈ?" ਤਾ ਬਾਬੇ ਆਖਿਆ, "ਹਉ ਹਿੰਦੂ ਹਾਂ।" "ਤੂੰ ਹਿੰਦੂ ਹੈ ਤਾਂ ਪਾਣੀ ਇਧਰ ਕਿਸ ਨੂੰ ਦੇਦਾ ਹੈ?" ਬਾਬੇ ਆਖਿਆ, "ਤੁਸੀ ਕਿਸ ਨੂੰ ਪਾਣੀ ਦੇਦੇ ਹੋ?" ਉਨ੍ਹੀ ਆਖਿਆ, "ਅਸੀ ਪਾਣੀ ਦੇਦੇ ਹਾਂ ਪਿਤ੍ਰੀ ਨੂ।" ਬਾਬੇ ਆਖਿਆ, "ਤੁਸਾਡੀਆ ਪਿਤ੍ਰੀ ਕਿਥੈ ਹੈਨ?" ਉਨ੍ਹੀ ਆਖਿਆ, "ਅਸਾਡੀਆ ਪਿਤ੍ਰੀ ਦੇਵ ਲੋਕੁ[3] ਹੈਨ।" ਬਾਬੇ ਆਖਿਆ, ਦੇਵ ਲੋਕੁ ਇਥੋ ਕਿਤਨਾ ਕੁ ਹੈ?" ਤਾ ਉਨ੍ਹੀ ਆਖਿਆ, "ਦੇਵ ਲੋਕੁ ਇਥੋ ਸਾਢੀਆ ਉਨਵੰਜਾ ਕਰੋੜੀ ਜੋਜਨ ਹੈਨ। ਮਿਰਤ ਲੋਕਹੁ ਉਸੇ ਥਾਵ ਨੂ ਪਾਣੀ ਦੇਦੇ ਹਾਂ।" ਬਾਬੇ ਜੀ ਆਖਿਆ, "ਉਥੇ ਅਪੜੇਗਾ?" ਜਾਂ ਉਨ੍ਹਾ ਏਹੁ ਗਲ ਆਖੀ ਤਾ ਬਾਬਾ ਅਗੈ ਪਾਣੀ ਥੋੜਾ ਦੇਦਾ ਸਾ, ਫਿਰ ਬਹੁਤਾ ਲਗਾ ਦੇਣੁ।

ਤਾ ਉਨ੍ਹੀ ਆਖਿਆ, "ਤੂੰ ਪਾਣੀ ਕਿਸ ਨੂ ਦੇਦਾ ਹੈ?" ਤਾ ਗੁਰੂ ਬਾਬੇ ਆਖਿਆ, "ਮੇਰੀ ਘਰੀ ਇਕੁ ਖੇਤੁ ਹੈ[4]। ਸੁ ਹਰ ਫਸਲ ਸੁਕੁ ਜਾਦਾ ਹੈ। ਹਉ ਪਾਣੀ ਉਸੁ ਨੂ ਦੇਦਾ ਹਾਂ। ਵਡੇ ਵਡੇ ਮੀਹ ਪਉਦੇ ਹੈਨਿ, ਪਰੁ ਉਹੁ ਖੇਤੁ ਪਾਣੀ ਨਾਹੀ ਟਿਕਦਾ। ਹਉ ਉਸ ਨੂ ਪਾਣੀ ਦੇਦਾ ਹਾਂ।" ਤਾ ਉਨ੍ਹੀ ਆਖਿਆ, "ਪਰਮੇਸਰ ਕੇ ਪਿਆਰੇ! ਤੇਰੇ ਖੇਤ ਨੂ ਪਾਣੀ ਕਿਉ ਕਰਿ ਜਾਗੁ[5]? ਤੂੰ ਜੋ ਇਵੈ ਪਾਣੀ ਸੁਟਦਾ ਹੈ ਸੋ ਕਿ ਕਰਦਾ ਹੈ?" ਬਾਬੇ ਆਖਿਆ, "ਪਰਮੇਸਰ ਕੇ ਪਿਆਰਿਓ! ਜਾ ਮੇਰੇ ਖੇਤ ਪਾਣੀ ਨਾ ਅਪੜੇਗਾ ਤਾ ਤੁਸਾਡੀਆ ਪਿਤ੍ਰੀ ਨੂ ਕਿਉ ਕਰਿ ਪਹੁਚੇਗਾ?" ਜਾ ਬਾਬੇ ਜੀ ਏਹੁ ਗਲ ਆਖੀ ਤਾ ਉਨ੍ਹਾ ਆਖਿਆ, "ਭਾਈ ਵੇ! ਏਹ ਕਮਲਾ ਨਾਹੀ, ਏਹੁ ਤਾ ਮਹਾ ਪੁਰਖੁ ਹੈ।" ਸਭ ਆਇ ਪੈਰੀ ਪਏ।

ਨਾਇ ਕਰ ਬਾਹਰ ਆਏ, ਲਗੇ ਸਿਮਰਨ ਕਰਣੁ। ਕੋਈ ਮਾਲਾ ਹਥਿ ਲੈ ਬੈਠਾ, ਕੋਈ ਗਾਇਤ੍ਰੀ ਲਗਾ ਪੜਨ, ਕੋਈ ਪੂਜਾ ਲਗਾ ਕਰਨ। ਆਪੋ ਆਪਣੀ ਲਗੇ ਸੇਵਾ

---

੧ ਚੜ੍ਹਦੇ ਸੂਰਜ ਵਲ, ਪੂਰਬ ਵਲ। ੨ ਆਥਣ (ਪੱਛਮ) ਵਲ, ਜਿਸ ਪਾਸੇ ਸੂਰਜ ਛਿਪਦਾ ਹੈ। ੩ ਸੁਰਗ ਲੋਕ ਵਿਚ। ੪ ਏਥੇ ਕਈ ਲੇਖਕਾਂ ਨੇ ਗੁਰੂ ਜੀ ਦਾ 'ਤਲਵੰਡੀ' ਵਲ ਤੇ ਕਈਆਂ ਨੇ 'ਕਰਤਾਰ ਪੁਰ' ਵਲ ਪਾਣੀ ਦੇਣਾ ਲਿਖਿਆ ਹੈ। ੫ ਜਾਵੇਗਾ ਅਥਵਾ ਪਹੁੰਚੇਗਾ।

ਕਰਣ । ਤਾਂ ਬਾਬੇ ਆਖਿਆ, "ਹਾਇ ਹਾਇ, ਹਿੰਦੂ ਨਰਕ ਜਾਂਦੇ ਹੈਨਿ।" ਤਾਂ ਉਨ੍ਹੀ ਆਖਿਆ ਜੁ, "ਪਰਮੇਸਰ ਜਪਿਦਿਆ ਭੀ ਨਰਕ ਜਾਈਦਾ ਹੈ ?" ਤਾ ਬਾਬੇ ਆਖਿਆ, "ਜੇ ਪਰਮੇਸਰ ਦਾ ਨਾਉ ਲੈਹਿ ਤਾਂ ਕਿਉ ਨਰਕ ਜਾਹਿ।" ਤਾ ਉਨੀ ਆਖਿਆ, "ਜੀ, ਪਰਮੇਸਰ ਦਾ ਨਾਉ ਲੈਦੇ ਹਾਂ।" ਤਾਂ ਬਾਬੇ ਆਖਿਆ, "ਕਿਉ ਕਰਿ ਲੈਦੇ ਹੋ ? ਤੇਰਾ ਆਤਮਾ ਕਾਬਲੁ ਤੇਲੁ ਵੇਚਣ ਗਇਆ ਆਹਾ, ਤਾ ਨਾਉਂ ਕਿਉ ਕਰਿ ਲੈਦੇ ਹੋ ?" ਕਿਸੇ ਨੁ ਆਖਿਆ, "ਤੇਰਾ ਜੀਉ ਘਰੀ ਰੰਨ ਨਾਲ ਗਲਾਂ ਕਰਦਾ ਹੈ।" ਕਿਸੇ ਨੂ ਆਖਿਓਸੁ ਜੋ, "ਤੂੰ ਫਲਾਣੇ ਥਾਇ ਫਿਰਦਾ ਸਾ।" ਜਿਥੇ ਜਿਥੇ ਉਨ੍ਹਾ ਦਾ ਜੀਉ ਫਿਰਦਾ ਸੀ ਤਿਥੇ ਤਿਥੇ ਦਾ ਨਾਉ ਲੈ ਦਿਤਾ ਬਾਬੇ ਜੀ। ਤਾਂ ਉਨ੍ਹੀ ਆਖਿਆ ਜੁ, "ਭਾਈ ਵੇ ! ਏਹੁ ਪਰਮੇਸਰ ਹੈ। ਅਸੀ ਏਵੇ ਭੁਲੇ ਫਿਰਦੇ ਹਹਿ। ਏਹੁ ਅਸਾਡਾ ਗੁਰੂ ਹੈ।" ਸਭੁ ਪੂਜਾ ਵਾਲੇ, ਜਪਮਾਲੀਆ ਵਾਲੇ ਜਪੁ ਕਰਦੇ ਸੇ, ਸਭੇ ਛਡ ਬੈਠੇ। ਆਇ ਪੈਰੀ ਲਗੇ ਜੁ, "ਤੂੰ ਅਸਾਡਾ ਗੁਰੂ ਹੈ। ਤੂੰ ਆਪਣੀ ਚਰਨੀ ਲਾਇ। ਅਸਾ ਨੂ ਆਪਣਾ ਸਿਖੁ ਕਰਿ।" ਤਾ ਬਾਬੇ ਆਖਿਆ, "ਹਉ ਆਪੁ ਸਿਖੁ ਹੋਇਆ ਨਾਹੀ, ਹਉ ਗੁਰੂ ਕਿਸ ਦਾ ਹੋਵਾ ?" ਉਨੀ ਆਖਿਆ, "ਅਸੀਂ ਤੁਹੁ ਨੂ ਛਡਣੇ ਰਹੇ ਹਾਂ। ਤੂੰ ਭਾਵੇਂ ਕਿਛੁ ਆਖੁ। ਅਸਾਡਾ ਤੂ ਗੁਰੂ ਹੈ।" ਤਾਂ ਗੁਰੂ ਬਾਬੇ ਦੇ ਪੈਰੀ ਪਏ।

(ਗੁਰੂ ਬਾਬਾ) ਉਨ੍ਹਾਂ ਨੂ ਸੰਤੋਖਣ ਲਗਾ। ਤਿਚਰੁ ਤੀਕੁ ਰਸੋਈ ਹੋਈ। ਉਨੀ ਆਖਿਆ, "ਜੀ, ਉਠੀਦੇ, ਪ੍ਰਸਾਦੁ ਲੀਜੈ।" ਬਾਬੇ ਆਖਿਆ "ਅਸੀ ਪ੍ਰਸਾਦ ਨਾਹੀ ਲੈਦੇ।" ਉਨੀ ਆਖਿਆ ਜੁ, "ਜੀ, ਪਰਮੇਸਰ ਦੇ ਅਰਥ ਪ੍ਰਸਾਦਿ ਲੀਚੈ।" (ਤਾਂ) ਬਾਬਾ ਜੀ ਉਠੁ ਖੜਾ ਹੋਇਆ ਪਰਮੇਸਰ ਦਾ ਨਾਉ ਸੁਣਦੇ, ਜਾਇ ਜੇਵਣ ਬੈਠਾ। ਤਾ ਉਨ੍ਹੀ ਚਉਕੇ ਵਿਚਿ ਕਾਰਾਂ[1] ਕਢੀਆਂ ਤਾਂ ਗੁਰੂ ਬਾਬੇ ਆਖਿਆ, "ਚਉਕਾ ਤਾ ਭਿਟਾ। ਤੁਸਾ ਕਾਰਾਂ ਕਿਉਂ ਕੱਢੀਆ ?" ਤਾ ਉਨ੍ਹੀ ਆਖਿਆ, "ਅਸਾਂ ਆਪਣੇ ਅਗੇ ਚਉਕਾ ਪਵਾਇਆ, ਅੰਨ ਕਰਾਇਆ ਹੈ, ਚਉਕਾ ਭਿਟਨ ਨਾਹੀ ਦਿਤਾ।" ਤਾ ਬਾਬੇ ਕਹਿਆ "ਜਿਚਰੁ ਤੁਸੀ ਨ ਸੇ ਚੜੇ ਤਿਚਰੁ ਤੀਕੁ ਚਉਕਾ ਨਾ ਸਾ ਭਿਟਾ, ਜਾ ਤੁਸੀ ਚੜੇ ਤਾ ਚਉਕਾ ਭਿਟਾ। ਤੁਸਾਂ ਨਾਲ ਨੀਚੁ ਚੜੇ ਹੈਨ।" ਉਨੀ ਆਖਿਆ, "ਜੀ, ਅਸਾ ਨੂ ਉਹ ਨੀਚ ਦਿਸ ਨਾਹੀ ਆਵਦੇ।" ਤਾ ਬਾਬੇ ਸਲੋਕੁ (ਵਾਰ ਸ੍ਰੀ ਰਾਗ ਵਿਚ) ਆਖਿਆ :

ਕੁਬੁਧਿ ਡੂਮਣੀ, ਕੁਦਇਆ ਕਸਾਇਣਿ, ਪਰ ਨਿੰਦਾ ਘਟ ਚੂਹੜੀ,
ਮੁਠੀ ਕ੍ਰੋਧਿ ਚੰਡਾਲਿ ॥

---

੧ ਸ਼ਾਸਤ੍ਰ ਦੀ ਵਿਧਿ ਅਨੁਸਾਰ ਮੰਤ੍ਰ ਪੜ੍ਹ ਕੇ ਰਖਯਾ ਦੇ ਭਾਵ ਨਾਲ ਕੱਢੀਆਂ ਹੋਈਆਂ ਰੇਖਾਂ ਜਾਂ ਲਕੀਰਾਂ।

ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ ॥
ਸਚੁ ਸੰਜਮੁ ਕਰਣੀ ਕਾਰਾ, ਨਾਵਣੁ ਨਾਉ ਜਪੇਹੀ ॥
ਨਾਨਕ ਅਗੈ ਊਤਮ ਸੇਈ, ਜਿ ਪਾਪਾਂ ਪੰਦਿ ਨ ਦੇਹੀ ॥੧॥

ਤਾਂ ਬਾਬੇ ਆਖਿਆ, "ਇਤੁ ਸੰਜਮੁ ਚਉਕਾ ਸੁਚਾ ਹੁੰਦਾ ਹੈ।" ਤਾਂ ਉਨ੍ਹੀ ਉਤੈ[1] ਥਾਇ ਜਨੇਊ ਲਾਹਿ ਸੁਟੇ। ਬਾਬੇ ਦੀ ਆਇ ਪੈਰੀ ਪਏ, ਆਖਣ ਲਗੇ, "ਜਿਉ ਜਾਣੈ ਤਿਉ ਅਸਾਡੀ ਗਤਿ[2] ਕਰੁ। ਅਸਾ ਜੀਉ ਤੁਸਾਡੇ ਹਥ ਵੇਚਿਆ ਹੈ। ਭਾਵੇ ਤਿਉ ਅਸਾ ਨੂ ਉਬਾਰੁ।" ਤਾਂ ਉਹੁ ਗੁਰੂ ਬਾਬੇ ਦੀ ਪੈਰੀ ਪਏ। ਉਨਾ ਦੀ ਬਹੁਤੁ ਬਿਸਾਤ[3] ਥੀ ਘੋੜੇ ਵਾਹਣੀਆ[4], ਡੇਰੇ ਖਰਚੀਆ ਸਭੁ ਲੁਟਾਇ ਦਿਤੇ। ਉਇ ਬੈਰਾਗੁ ਰੂਪ ਹੋਇ ਖੜੇ ਹੋਏ। ਬਾਬੇ ਦੀ ਐਸੀ ਮਿਹਰ ਦੀ ਨਜਰ ਕੀਤੀ ਜੋ ਉਹੁ ਪਰਮੇਸਰ ਦੇ ਨਾਵੈ ਵਿਚਿ ਮਸਤ ਹੋਇ ਗਏ। ਪਹਿਲੇ ਸਿਖ ਏਈ ਕੀਤੇ। ਉਨਾ ਨੂ ਆਪਣੀ ਬਖਸ ਕਰਿ ਕੇ ਸ੍ਰੀ ਪਾਰਬ੍ਰਹਮੁ ਗੁਰੂ ਬਾਬਾ ਜੀ ਆਗੇ ਚਲਿਆ।

## ੨੫. ਗੰਗਾ ਤੋਂ ਬਨਾਰਸ : ਪੰਡਿਤ ਚਤੁਰ ਦਾਸ ਨੂੰ ਉਪਦੇਸ਼

ਤਾ (ਗੁਰੂ ਬਾਬਾ) ਉਥਹੁ ਚਲੇ ਬਨਾਰਸੀ[5] ਆਏ। ਤਬ ਆਇ ਚਉਕ ਵਿਚ ਬੈਠੇ। ਤਬ ਬਨਾਰਸਿ ਕਾ ਪੰਡਿਤੁ ਚਤੁਰਦਾਸ ਥਾ, ਸੋ ਗੁਰੂ ਨਾਨਕ ਪਾਸ ਆਇਆ, ਆਇ ਕੇ ਰਾਮ ਰਾਮ ਕੀਤੀਆਸੁ। ਭੇਖੁ ਦੇਖ ਬੈਠਿ ਗਇਆ। ਆਖਿਓਸੁ, "ਏ ਭਗਤ! ਤੇਰੇ ਪਾਸ ਸਾਲਗਰਾਮੁ ਨਾਹੀ, ਸਿਮਰਨੀ ਨਾਹੀ, ਗੋਪੀ ਚੰਦਨ ਕਾ ਟੀਕਾ ਨਾਹੀ। ਅਤੀਤੁ ਭਗਤੁ ਕਹਾਇਦਾ ਹੈ, ਸੋ ਤੁਮ ਕਿਆ ਭਗਤਿ ਪਾਈ ਹੈ?" ਤਬ ਬਾਬੇ ਆਖਿਆ, "ਮਰਦਾਨਿਆ! ਰਬਾਬ ਵਜਾਇ।" ਤਾ ਮਰਦਾਨੈ ਰਬਾਬੁ ਵਜਾਇਆ, ਰਾਗੁ ਬਸੰਤ (ਮਹਲਾ ੧, ਹਿੰਡੋਲੁ ਘਰੁ ੨) ਕੀਤਾ। ਬਾਬੇ ਸਬਦੁ ਉਠਾਇਆ—

ਸਾਲਗ੍ਰਾਮ ਬਿਪ ਪੂਜਿ ਮਨਾਵਹੁ, ਸੁਕ੍ਰਿਤੁ ਤੁਲਸੀ ਮਾਲਾ ॥
ਰਾਮੁ ਨਾਮੁ ਜਪਿ ਬੇੜਾ ਬਾਧਹੁ, ਦਇਆ ਕਰਹੁ ਦਇਆਲਾ ॥੧॥
ਕਾਹੇ ਕਲਰਾ ਸਿੰਚਹੁ, ਜਨਮੁ ਗਵਾਵਹੁ ॥
ਕਾਚੀ ਢਹਗਿ ਦਿਵਾਲ, ਕਾਹੇ ਗਚੁ ਲਾਵਹੁ ॥੧॥ ਰਹਾਉ ॥

---

੧ ਉਸੇ। ੨ ਮੁਕਤੀ। ੩ ਬਸਾਤੀ, ਸਾਜ-ਸਾਮਾਨ। ੪ ਪਾਲਕੀਆਂ। ੫ ਵਰਣਾ ਅਤੇ ਅਸਿ ਨਾਮਕ ਦੋ ਨਦੀਆਂ ਦੇ ਸੰਗਮ ਪਰ ਵਸਿਆ ਹੋਣ ਕਰਕੇ ਸ਼ਿਵ ਜੀ ਦੀ ਪੁਰੀ ਕਾਸ਼ੀ ਦਾ ਨਾਮ ਹੀ ਵਾਰਾਣਸੀ (ਬਨਾਰਸ ਜਾਂ ਬਨਾਰਸੀ) ਹੈ। ਬਨਾਰਸ, ਗੰਗਾ (ਹਰਿਦੁਆਰ) ਵਾਂਗੂ ਹੀ ਹਿੰਦੂਆਂ ਦਾ ਇਕ ਪ੍ਰਸਿੱਧ ਤੀਰਥ ਹੈ, ਜਿੱਥੇ ਹਿੰਦੂ ਅੰਤ ਸਮੇਂ ਮ੍ਰਿਤੂ ਹੋਣ ਤੇ ਮੁਕਤੀ ਹੋਈ ਸਮਝਦੇ ਹਨ।

"ਹੇ ਭਗਤ ! ਏਹ ਵਸਤੁ ਤਾ ਕਲਰ ਕਾ ਸਿੰਚਣਾ ਹੋਆ। ਉਹੁ ਵਸਤੁ ਕਉਣੁ ਹੈ ਜਿਸੁ ਨਾਲਿ ਧਰਤੀ ਸੀਚੀਐ ਅਤੇ ਪਰਮੇਸਰ ਮਿਲੈ ?" ਤਬ ਬਾਬੇ ਦੂਜੀ ਪਉੜੀ ਆਖੀ :

ਕਰ ਹਰਿ ਹਟਿ[1] ਮਾਲ ਟਿੰਡ ਪਰੋਵਹੁ, ਤਿਸੁ ਭੀਤਰਿ ਮਨੁ ਜੋਵਹੁ ॥
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ, ਤਉ ਮਾਲੀ ਕੇ ਹੋਵਹੁ[2] ॥੨॥

ਤਬ ਫੇਰਿ ਪੰਡਿਤ ਪੁਛਿਆ, "ਐ ਭਗਤ ! ਧਰਤੀ ਤਾ ਖੋਦੀ, ਪਰੁ ਸੀਚੇ ਬਿਨੁ ਕਿਉ ਕਰਿ ਹਰੀ ਹੋਵੈ ਅਤੇ ਮਾਲੀ ਕਿਤ ਬਿਧਿ ਆਪਣਾ ਕਰਿ ਜਾਣੈ ?" ਤਬ ਬਾਬੈ ਪਉੜੀ ਤੀਸਰੀ ਕਹੀ—

ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ, ਗੋਡਹੁ ਧਰਤੀ ਭਾਈ ॥
ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ, ਕਿਰਤੁ ਨ ਮੇਟਿਆ ਜਾਈ[2] ॥੩॥

ਤਬ ਚਤੁਰ ਦਾਸ ਪੰਡਿਤੁ ਕਹਿਆ, "ਜੀ, ਤੁਮ ਪਰਮ ਹੰਸ ਹਹੁ ਅਤੈ ਜੀ, ਅਸਾਡੀ ਮਤਿ ਮਲੀਣ ਹੈ ਬਗਲੇ ਕੀ ਨਿਆਈ।" ਤਬ ਬਾਬੈ ਚਉਥੀ ਪਉੜੀ ਆਖੀ—

ਬਗੁਲੇ ਤੇ ਫੁਨਿ ਹੰਸੁਲਾ ਹੋਵੈ, ਜੇ ਤੂ ਕਰਹਿ ਦਇਆਲਾ ॥
ਪ੍ਰਣਵਤਿ ਨਾਨਕ ਦਾਸਨਿ ਦਾਸਾ, ਦਇਆ ਕਰਹੁ ਦਇਆਲਾ ॥੪॥੧॥੯॥

ਤਬ ਪੰਡਿਤ ਬੋਲਿਆ, ਆਖਿਓਸੁ, "ਜੀ, ਪਰਮੇਸਰ ਕੇ ਭਗਤ ਹੋ, ਪਰੁ ਇਸੁ ਨਗਰ ਕਉ ਭੀ ਪਵਿਤ੍ਰ ਕਰੋ। ਕਿਛੁ ਇਸ ਕਾ ਭੀ ਗੁਣੁ ਲੇਵਹੁ। ਤਬ ਗੁਰੂ ਨਾਨਕ ਪੁਛਿਆ, "ਇਸ ਕਾ ਗੁਣੁ ਕੈਸਾ ਹੈ ?" ਤਬ ਪੰਡਿਤ ਕਹਿਆ, "ਇਸ ਕਾ ਗੁਣੁ ਵਿਦਿਆ ਹੈ ਜਿਸ ਪੜੇ ਸੁਗੰਧੁ ਆਇ ਰਹੇ ਅਤੈ ਜਹਾਂ ਬੈਠਹੁ ਤਹਾਂ ਸੰਸਾਰੁ ਮੰਨੈ ਅਤੈ ਇਸ ਮੰਨ ਲਏ ਤੇ ਮਹੰਤ ਹੋਵਹੁ।" ਤਬ ਬਾਬਾ ਬੋਲਿਆ ਸਬਦੁ ਰਾਗੁ ਬਸੰਤ[3] ਵਿਚਿ—

ਰਾਜਾ ਬਾਲਕੁ ਨਗਰੀ ਕਾਚੀ, ਦੁਸਟਾ ਨਾਲਿ ਪਿਆਰੋ ॥
ਦੁਇ ਮਾਈ ਦੁਇ ਬਾਪਾ ਪੜੀਅਹਿ, ਪੰਡਿਤ ਕਰਹੁ ਬੀਚਾਰੋ ॥੧॥
ਸੁਆਮੀ ਪੰਡਿਤਾ ! ਤੁਮ ਦੇਹੁ ਮਤੀ ॥
ਕਿਨ ਬਿਧਿ ਪਾਵਉ ਪ੍ਰਾਨ ਪਤੀ ॥੧॥ ਰਹਾਉ ॥

---

੧ ਹਰਟ, ਹਲਟ। ੨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕ ੩ ਤੇ ੨ ਦੀ ਥਾਵੇਂ ਕ੍ਰਮ ਅਨੁਸਾਰ ੨, ੩ ਲਿਖੇ ਹਨ, ਪਰ ਏਥੇ ਇਸ ਸਾਖੀ ਦੇ ਲੇਖਕ ਨੇ ਬਾਣੀ ਦਾ ਕ੍ਰਮ ਬਦਲ ਕੇ ਪਉੜੀ ੩ ਨੂੰ ੨ ਤੇ ੨ ਨੂੰ ੩ ਕਰ ਦਿੱਤਾ ਹੈ, ਜੋ ਉਸ ਦੀ ਗਲਤੀ ਦਾ ਸੂਚਕ ਹੈ। ੩ ਮਹਲਾ ੧।



ਗੁਰਦੁਆਰਾ ਸਾਹਿਬ ਸਿੱਧ ਬਟੀ, ਕੁਰੁਖੇਤ੍ਰ (ਕਰਨਾਲ)



ਗੁਰਦੁਆਰਾ ਨਾਨਕ ਮਤਾ (ਪੀਲੀ ਭੀਤ)

ਭੀਤਰਿ ਅਗਨਿ ਬਨਾਸਪਤਿ ਮਉਲੀ, ਸਾਗਰੁ ਪੰਡੈ ਪਾਇਆ ॥
ਚੰਦੁ ਸੂਰਜੁ ਦੁਇ ਘਰ ਹੀ ਭੀਤਰਿ, ਐਸਾ ਗਿਆਨੁ ਨ ਆਇਆ ॥੨॥
ਰਾਮ ਰਵੰਤਾ ਜਾਣੀਐ, ਇਕ ਮਾਈ ਭੋਗੁ ਕਰੇਇ ॥
ਤਾ ਕੇ ਲਖਣ ਜਾਣੀਅਹਿ, ਖਿਮਾ ਧਨ ਸੰਗ੍ਰਹੇਇ ॥੩॥
ਕਹਿਆ ਸੁਣਹਿ ਨ ਖਾਇਆ ਮਾਨਹਿ, ਤਿਨ ਹੀ ਸੇਤੀ ਵਾਸਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਖਿਨੁ ਤੋਲਾ ਖਿਨੁ ਮਾਸਾ ॥੪॥੩॥੧੧॥

ਤਬ ਫੇਰ ਚਤੁਰ ਦਾਸ ਪੰਡਿਤੁ ਬੇਨਤੀ ਕਰੀ, ਆਖਿਓਸੁ, "ਜੀ, ਏਹੁ ਜੋ ਅਸੀ ਸੰਸਾਰ ਕੈ ਤਾਈ ਪੜ੍ਹਾਵਤੇ ਹੈ ਅਤੈ ਅਸੀ ਭੀ ਪੜ੍ਹਦੇ ਹੈ, ਕਿਛੁ ਪ੍ਰਾਪਤ ਹੋਵੈਗਾ ਪਰਮੇਸਰ ਕਾ ਨਾਉ ?" ਤਾ ਗੁਰੂ ਬਾਬੇ ਕਹਿਆ, "ਏ ਸੁਆਮੀ ! ਤੂ ਕਿਆ ਪੜ੍ਹਿਆ ਹੈ ਅਰੁ ਕਵਣੁ ਵਸਤੁ ਪੜ੍ਹਾਵਤੇ ਹੋ ਸੰਸਾਰੈ ਜੋਗ ਅਰੁ ਕਿਆ ਵਿਦਿਆ ਪੜ੍ਹਾਵਦੇ ਹੋ ਚਾਟੜਿਆ ਜੋਗੁ ਪਹਿਲਾ ?" ਤਬ ਪੰਡਿਤ ਬੋਲਿਆ, "ਜੀ, ਬਚਨਿ ਪਾਇ ਕੈ ਬ੍ਰਹਮੇ ਕੀ ਪਹਿਲੀ ਪਟੀ ਪੜ੍ਹਾਇਦੇ ਹਾਂ ਸੰਸਾਰੈ ਜੋਗੁ।" ਤਬ ਬਾਬੈ ਬੋਲਿਆ ਸ਼ਬਦੁ ਰਾਗੁ ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਪਉੜੀ—

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰ ਤ੍ਰਿਭਵਣ ਸਾਰੁ ॥੧॥
ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥ ਲਿਖੁ ਰਾਮਨਾਮ ਗੁਰਮੁਖਿ ਗੋਪਾਲਾ॥
੧॥ ਰਹਾਉ ॥

ਤਬ ਪੰਡਿਤ ਆਇ ਪੈਰੀ ਪਇਆ। ਨਾਉ ਧਰੀਕੁ[1] ਹੋਆ। ਗੁਰੂ ਗੁਰੂ ਲਗਾ ਜਪਣਿ।

## ੨੬. ਗੋਰਖ ਮਤੇ ਤੋਂ ਨਾਨਕ ਮਤਾ

ਤਬ ਬਾਬਾ ਜੀ ਉਥਹੁ ਰਉਦੇ ਰਹੇ। ਤਬ ਨਾਨਕ ਮਤੇ[2] ਆਇ ਨਿਕਲੇ।

---

੧ ਗੁਰੂ ਕਾ ਨਾਮ ਲੇਵਾ, ਸਹਿਜਧਾਰੀ ਸਿੱਖ।

੨ ਪਹਿਲਾਂ ਇਸ ਸਥਾਨ ਦਾ ਨਾਮ ਗੋਰਖ ਮਤਾ ਜਾਂ ਸਿੱਧ ਮਤਾ ਸੀ ਤੇ ਇਸ ਥਾਂ ਉਤੇ ਜੋਗੀ ਨਾਥਾਂ ਦਾ ਹੀ ਕਬਜ਼ਾ ਸੀ, ਪਰ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਤੇ ਉਨ੍ਹਾਂ ਨੇ ਗਿਆਨ-ਚਰਚਾ ਕਰ ਕੇ ਜੋਗੀਆਂ ਨੂੰ ਜਿੱਤਿਆ ਤਾਂ ਉਹ ਇਹ ਸਥਾਨ ਛੱਡ ਗਏ। ਉਸੇ ਸਮੇਂ ਤੋਂ ਇਸ ਸਥਾਨ ਦਾ ਨਾਮ 'ਨਾਨਕ ਮਤਾ' ਪ੍ਰਸਿੱਧ ਹੋ ਗਿਆ। ਹੁਣ ਇਥੇ ਅਤਿ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ।

ਤਬ ਇਕਸ ਬੜ[1] ਕੈ ਤਲੈ ਜਾਇ ਬੈਠੇ। ਉਹੁ ਬੜੁ ਸੁਕਾ ਖੜਾ ਥਾ ਕਈ ਬਰਖਾ ਕਾ। ਜਬ ਸਾਧੂ (ਗੁਰੂ ਬਾਬਾ ਨਾਨਕ) ਆਇ ਬੈਠਾ ਤਬ ਹਰਿਆ ਹੋਆ। ਤਬ ਸਿਧ ਆਏ। ਤਬ ਸਿਧਾ ਪੁਛਿਆ, "ਏ ਬਾਲਕੇ! ਤੂ ਕਿਸ ਕਾ ਸਿਖੁ ਹੈ? ਕਿਸ ਤੇ ਦੀਖਿਆ[2] ਪਾਈ ਹੈ?" ਤਬ ਗੁਰੂ ਬਾਬੇ ਸਬਦੁ ਉਠਾਇਆ ਰਾਗੁ ਸੂਹੀ (ਮਹਲਾ ੧, ਘਰੁ ੭) ਵਿਚਿ :—

ਕਉਣ ਤਰਾਜੀ ਕਵਣੁ ਤੁਲਾ, ਤੇਰਾ ਕਵਣੁ ਸਰਾਫੁ ਬੁਲਾਵਾ ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ, ਕੈ ਪਹਿ ਮੁਲੁ ਕਰਾਵਾ ॥ ੧ ॥
ਮੇਰੇ ਲਾਲ ਜੀਉ, ਤੇਰਾ ਅੰਤੁ ਨ ਜਾਣਾ ॥
ਤੂੰ ਜਲਿ ਥਲਿ ਮਹੀਅਲਿ ਭਰਿ ਪੁਰਿ ਲੀਣਾ, ਤੂੰ ਆਪੇ ਸਰਬ ਸਮਾਣਾ ॥੧॥ਰਹਾਉ॥
ਮਨੁ ਤਾਰਾਜੀ ਚਿਤੁ ਤੁਲਾ, ਤੇਰੀ ਸੇਵ ਸਰਾਫੁ ਕਮਾਵਾ ॥
ਘਟ ਹੀ ਭੀਤਰਿ ਸੋ ਸਹੁ ਤੋਲੀ, ਇਨ ਬਿਧਿ ਚਿਤੁ ਰਹਾਵਾ ॥ ੨ ॥
ਆਪੇ ਕੰਡਾ ਤੋਲੁ ਤਰਾਜੀ, ਆਪੇ ਤੋਲਣਹਾਰਾ ॥
ਆਪੇ ਦੇਖੈ ਆਪੇ ਬੂਝੈ, ਆਪੇ ਹੈ ਵਣਜਾਰਾ ॥ ੩ ॥
ਅੰਧੁਲਾ ਨੀਚ ਜਾਤਿ ਪਰਦੇਸੀ, ਖਿਨੁ ਆਵੈ ਤਿਲੁ ਜਾਵੈ ॥
ਤਾ ਕੀ ਸੰਗਤਿ ਨਾਨਕੁ ਰਹਦਾ, ਕਿਉ ਕਰਿ ਮੂੜਾ ਪਾਵੈ ॥ ੪ ॥ ੨ ॥ ੯ ॥

ਤਬ ਸਿਧਾ ਆਖਿਆ, "ਬਾਲਕਾ! ਤੂ ਜੋਗੀ ਹੋਹੁ। ਦਰਸਨ ਭੇਖੁ ਲੇਹਿ।" ਤਬ ਬਾਬੇ ਸਬਦੁ ਉਠਾਇਆ ਰਾਗੁ ਸੂਹੀ (ਮਹਲਾ ੧, ਘਰੁ ੭) ਵਿਚਿ :—

ਜੋਗੁ ਨ ਖਿੰਥਾ ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁੰਡਾਇਐ, ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ ॥ ੧ ॥
ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ, ਜੋਗੀ ਕਹੀਐ ਸੋਈ ॥ ੧ ॥ ਰਹਾਉ ॥
ਜੋਗੁ ਨ ਬਾਹਰਿ ਮੜੀ ਮਸਾਣੀ, ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ, ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ ॥ ੨ ॥

---

੧ ਬੋਹੜ ਜਾਂ ਬਰੋਟਾ। ਭਾਈ ਮਨੀ ਸਿੰਘ ਜੀ ਦੇ ਕਥਨ ਅਨੁਸਾਰ ਗੁਰੂ ਬਾਬਾ ਜੀ ਨੇ ਬੜ (ਬੋਹੜ) ਹੇਠ ਨਹੀਂ, ਪਿੱਪਲ ਹੇਠ ਆਸਣ ਕੀਤਾ ਸੀ। (ਦੇਖੋ, ਜਨਮ ਸਾਖੀ, ਛਾਪਾ ਬੰਬਈ, ਸਫ਼ਾ ੨੦੦)। ੨ ਗੁਰਮੰਤ੍ਰ ਲੈਣ ਦੀ ਕ੍ਰਿਆ।



ਗੁਰਦੁਆਰਾ ਸਾਹਿਬ ਨਾਨਕ ਮਤਾ ਦੀ ਸਰਾਇ (ਪੀਲੀ ਭੀਤ)



ਗੁਰਦੁਆਰਾ ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ

ਸਤਿਗੁਰੁ ਭੇਟੈ ਤ ਸਹਸਾ ਤੂਟੈ, ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ, ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ ॥ ੩ ॥
ਨਾਨਕ ਜੀਵਤਿਆ ਮਰਿ ਰਹੀਐ, ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ, ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਤਉ ਪਾਈਐ ॥ ੪ ॥ ੧ ॥ ੮ ॥

ਤਬ ਸਿਧਾ "ਆਦੇਸੁ, ਆਦੇਸੁ" ਕੀਤਾ, "ਇਹ ਕੋਈ ਮਹਾਪੁਰਖੁ ਹੈ ਜਿਸ ਕੈ ਬੈਠਿਆ ਬੜ ਹਰਿਆ ਹੋਇਆ ਹੈ।"

## ੨੭. ਹੋਲਾਂ ਦੀ ਮੁੱਠ ਬਦਲੇ ਰਾਜ-ਭਾਗ

ਤਬ ਬਾਬਾ ਅਤੈ ਮਰਦਾਨਾ ਉਥਹੁ ਚਲੇ। ਰਾਹ ਵਿਚਿ ਇਕ ਚਣਿਆ ਦੀ ਵਾੜੀ[1] ਆਈ। ਉਸ ਕਾ ਮਾਲੀ ਲਗਾ ਹੋਲਾ ਕਰਣਿ। ਤਬ ਮਰਦਾਨੈ ਦੈ ਜੀ ਆਈ ਜੋ ਬਾਬਾ ਚਲਹਿ ਤਾ ਦੁਇ ਬੂਟੇ ਲੈਹਿ। ਤਬ ਬਾਬਾ ਮੁਸਕਿਆ[2], ਜਾਇ ਬੈਠਾ।

ਤਾ ਉਨ੍ਹੀ ਮਾਲੀ ਹੋਲਾ ਆਗੈ ਰਖੀਆ। ਬਾਬੇ ਮਰਦਾਨੇ ਨੋ ਦਿਤੀਆ। ਤਬ ਉਸ ਲੜਕੇ ਕੈ ਜੀ ਆਈ ਜੋ ਕਿਛੁ ਘਰ ਤੇ ਲੈ ਆਵਾ, ਫਕੀਰ ਦੈ ਮੁਹਿ ਪਾਵਣੈ ਤਾਈ। ਤਬ ਉਠਿ ਚਲਿਆ। ਤਬ ਬਾਬੈ ਪੁਛਿਆ। ਆਖਿਓਸੁ, "ਜੀ, ਕਿਛੁ ਘਰਹੁ ਲੈ ਆਵਾ ਤੇਰੈ ਮੁਹਿ ਪਾਵਣੈ ਤਾਈ।" ਤਬ ਗੁਰੂ ਬਾਬੇ ਸਲੋਕੁ ਦਿਤਾ:—

ਸਬਰ ਤੇਰਾ ਲੇਫੁ ਨਿਹਾਲੀ, ਭਾਉ ਤੇਰਾ ਪਕਵਾਨੁ।
ਨਾਨਕ ਸਿਫਤੀ ਤ੍ਰਿਪਤਿਆ, ਬਹੁ ਰੇ ਤੂ[3] ਸੁਲਤਾਨੁ ॥੧॥

ਤਬ ਪਾਤਿਸਾਹੀ ਮਿਲੀ[4] ਚਣਿਆ ਕੀ ਮੁਠੀ ਕਾ ਸਦਕਾ। ਤਬ ਬਾਬਾ ਉਥਹੁ ਰਵਦਾ ਰਹਿਆ।

---

੧ ਛੋਲਿਆਂ ਦਾ ਖੇਤ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਇਹ ਸਾਖੀ ਅਟਕੋਂ ਪਾਰ ਸੂਬਾ ਸਰਹੱਦ ਦੀ ਹੈ ਤੇ ਲਿਖਿਆ ਹੈ ਕਿ ਪਿੰਡ ਮਨਕੇਰਾ (ਜ਼ਿਲਾ ਮੀਆਂ ਵਾਲੀ) ਦਾ ਇਕ ਖ਼ਾਨ (ਪਠਾਨ) ਸੰਤਾਨ ਹੀਨ ਮਰ ਗਿਆ ਸੀ, ਜਿਸ ਦੀ ਥਾਵੇਂ ਗੁਰੂ ਨਾਨਕ ਦੇ ਵਰਦਾਨ ਨਾਲ ਇਕ ਮਾਲੀ ਨੂੰ, ਜਿਸ ਨੇ ਗੁਰੂ ਜੀ ਦੀ ਸੇਵਾ ਵਿਚ ਖਜੂਰਾਂ ਦੇ ਫਲ ਤੇ ਛੋਲਿਆਂ ਦੀਆਂ ਹੋਲਾਂ ਪੇਸ਼ ਕੀਤੀਆਂ ਸਨ, ਗੱਦੀ ਨਸ਼ੀਨ ਕੀਤਾ ਗਿਆ। (ਵੇਖੋ, ਤਵਾਰੀਖ਼ ਗੁਰੂ ਖ਼ਾਲਸਾ, ਹਿੱਸਾ ੧, ਨੰਬਰ ੧, ੧੯੨੫, ਸਫ਼ੇ ੩੮੭-੮੮)। ੨ ਮੁਸਕੜੀਏਂ ਹਸਿਆ। ੩ 'ਤੂ ਆਉ ਬੈਠ' ਪਾਠ ਵੀ ਹੈ। ੪ ਅਰਥਾਤ—ਉਹ ਲੜਕਾ ਰਈਸ ਬਣ ਗਿਆ।

## ੨੮. ਮੋਹਰਾਂ ਤੋਂ ਕੋਲੇ

ਤਬ ਮਰਦਾਨੈ ਆਖਿਆ, "ਜੀ, ਚਉਮਾਸਾ[੧] ਕਿਥਾਊ ਬੈਠੀਐ ?" ਤਬ ਬਾਬੈ ਆਖਿਆ, "ਭਲਾ ਹੋਵੈ। ਅਗੈ ਕੋਈ ਗਾਉ ਆਵੈ ਤਾ ਉਥੈ ਠਹਰੈ।" ਤਬ ਸਹਰ[੨] ਤੇ ਇਕੁ ਕੋਸੁ ਉਪਰੁ ਆਇ ਬੈਠਾ ਗਾਉ ਵਿਚਿ। ਤਬ ਉਸੁ ਗਾਉ ਵਿਚਿ ਇਕ ਖਤ੍ਰੀ ਦੀ ਲਾਗਿ ਆਹੀ। ਉਹੁ ਇਕੁ ਦਿਨੁ ਆਇਆ। ਆਇ ਦਰਸਨੁ ਲਗਾ। ਦਰਸਣ ਦੇਖਣਿ ਨਿਤਾ ਪ੍ਰਤੀ ਆਵੈ। ਸੇਵਾ ਕਰਣਿ। ਤਬ ਇਕੁ ਨੇਮੁ ਕੀਤੋਸੁ ਜੋ ਦਰਸਨ ਕੀਤੇ ਬਿਨਾ ਜਲੁ ਪਾਨੁ ਲੈਣਾ ਨਾਹੀ।

ਤਬ ਇਕ ਪਾਸਲਾ ਹਟਵਾਣੀਆ ਥਾ। ਉਨਿ ਪੁਛਿਆ, "ਭਾਈ ਜੀ ! ਤੂ ਨਿਤ ਦੀ ਨਿਤ ਕੈ ਕਿਥੈ ਜਾਦਾ ਹੈ ? ਅਗੈ ਕਦੇ ਸੰਜੋਗੁ ਪਾਇ ਕੈ ਜਾਦਾ ਸਹਿ।" ਤਬ ਓਨਿ ਸਿਖੁ ਆਖਿਆ, "ਭਾਈ ਜੀ ! ਇਕੁ ਸਾਧੂ ਆਇ ਰਹਿਆ ਹੈ।" ਤਬ ਓਸੁ ਕਹਿਆ, "ਜੀ, ਉਸ ਕਾ ਦਰਸਨੁ ਅਸੀ ਭੀ ਕਰਹਿ।" ਤਾ ਇਕਿ ਦਿਹਿ ਓਹੁ ਭੀ ਆਇਆ। ਫਿਰਿ ਓਹੁ ਲਉਡੀ[੩] ਸਾਥਿ ਅਟਕਿਆ। ਨਿਤ ਪ੍ਰਤਿ ਘਰ ਤੇ ਇਕਠੇ ਹੀ ਜਾਵਨਿ। ਤਬ ਗਿਰਾਉ ਵਿਚਹੁ ਇਕਠੇ ਹੀ ਆਵਨਿ, ਓਹੋ ਲਉਡੀ[੩] ਕੈ ਜਾਵੈ ਅਤੈ ਸਿਖੁ ਦਰਸਨ ਕਉ ਜਾਵੈ।

ਗੁਰੂ ਪਰਮੇਸਰ ਥਾ। ਤਬ ਇਕ ਦਿਨ ਉਨਿ ਕਹਿਆ, "ਭਾਈ ਜੀ ! ਮੈ ਜਾਦਾ ਹਾ ਵਿਕਰਮ[੪] ਕਰਣਿ ਅਤੈ ਤੂ ਜਾਦਾ ਹੈ ਸਾਧੂ ਕੀ ਸੇਵਾ ਕਰਣਿ। ਅਜ ਤੇਰਾ ਅਤੈ ਮੇਰਾ ਕਰਾਰੁ ਹੈ, ਦੇਖਾ ਤੈਨੋ ਕਿਆ ਪ੍ਰਾਪਤ ਹੋਵੈ ਅਤੈ ਮੈਨੂ ਕਿਆ ਪ੍ਰਾਪਤ ਹੋਵੈ ? ਜੇ ਤਾ ਤੂ ਅਗੈ ਆਵਹਿ ਤਾ ਈਹਾ ਆਇ ਬੈਠਣਾ। ਜੋ ਮੈ ਅਗੈ ਆਵਾਗਾ ਤਾ ਆਇ ਬੈਠਾਗਾ। ਜੋ ਇਕਠੇ ਹੋਇ ਕੈ ਚਲਹਿਗੇ।" ਤਾ ਉਹੁ ਜਾਵੈ ਤਾ ਲਉਡੀ ਡੇਰੈ ਨਾਹੀ ਤਬ ਓਹੁ ਦਲਗੀਰੁ ਹੋਇ ਕਰਿ ਉਠਿ ਆਇਆ। ਆਇ ਕਰਿ ਠਿਕਾਣੇ ਉਪਰਿ ਆਇ ਬੈਠਾ। ਫਿਕਰਿ ਨਾਲਿ ਧਰਤੀ ਖੋਦਣਿ ਲਗਾ। ਜਾ ਦੇਖੈ ਤਾ ਮੁਹਰਿ ਹੈ ਅਤੈ ਹੋਰੁ ਕੋਇਲੇ ਹਨਿ ਮਟਕਾ ਭਰਿਆ ਹੋਆ।

---

੧ ਚਾਰ ਮਹੀਨੇ ਕੱਚੀ ਰੁੱਤ ਦੇ, ਜੋ ਹਾੜ੍ਹ ਸੁਦੀ ੧੨ ਤੋਂ ਕੱਤਕ ਸੁਦੀ ੧੨ ਤਕ ਮੰਨੇ ਜਾਂਦੇ ਹਨ। ਪੁਰਾਤਨ ਸਮੇਂ ਵਿਚ ਸਾਧੂ ਲੋਕ ਇਹ ਚਾਰ ਮਹੀਨੇ ਕਿਸੇ ਇਕ ਨਿਸ਼ਚਿਤ ਥਾਵੇਂ ਠਹਿਰ ਕੇ ਗੁਜ਼ਾਰਦੇ ਸਨ ਤਾਕਿ ਮਹੀਨਾ ਸਾਵਣ ਤੇ ਭਾਦ੍ਰੋਂ ਵਿਚ ਨਿਕਲਣ ਵਾਲੇ ਅਨੇਕ ਕਿਸਮ ਦੇ ਜ਼ਹਿਰੀਲੇ ਕੀੜੇ ਪਤੰਗਿਆਂ ਤੋਂ ਉਨ੍ਹਾਂ ਦਾ ਬਚਾਉ ਰਹੇ। ੨ ਏਥੇ ਲੇਖਕ ਨੇ ਸ਼ਹਿਰ ਦਾ ਨਾਂ ਨਹੀਂ ਦਿੱਤਾ। ੩ ਵੇਸਵਾ, ਕੰਜਰੀ। ੪ ਬਦ ਕਰਮ, ਮਾੜੇ ਕੰਮ।

ਤਬ ਓਹੁ ਸਿਖੁ ਗੁਰੂ ਪਾਸਹੁ ਪੈਰੀ ਪੈ ਕੈ ਚਲਿਆ। ਤਬ ਦਰ ਤੇ ਬਾਹਰਿ ਕੰਡਾ ਚੁਭਿਆ। ਤਾ ਕਪੜੇ ਸਾਥਿ ਪੈਰੁ ਬਾਂਧ ਕਰਿ ਆਇਆ, ਇਕੁ ਜੁਤੀ ਚੜੀ ਇਕ ਜੁਤੀ ਲਥੀ। ਤਬ ਓਸੁ ਪੁਛਿਆ, "ਭਾਈ ਜੀ! ਤੂ ਜੁਤੀ ਚਾੜਿ ਲੇਹਿ।" ਤਬ ਓਸੁ ਕਹਿਆ, "ਭਾਈ ਜੀ! ਮੇਰੈ ਪੈਰਿ ਕੰਡਾ ਚੁਭਿਆ ਹੈ।" ਤਬ ਉਸੁ ਕਹਿਆ, "ਭਾਈ ਜੀ! ਮੈ ਪਾਈ ਮੁਹਰ ਅਤੈ ਤੈਨੋ ਚੁਭਿਆ ਕੰਡਾ, ਇਹੁ ਬਾਤ ਪੁਛੀ ਚਾਹੀਐ ਜੋ ਤੂ ਜਾਦਾ ਹੈ ਗੁਰ ਕੀ ਸੇਵਾ ਕਰਣਿ ਅਤੈ ਮੈ ਜਾਦਾ ਆਹਾ ਪਾਪ ਕਮਾਵਣਿ।" ਤਬ ਦੋਵੈ ਆਏ। ਆਇ ਕਰਿ ਬੇਨਤੀ ਕੀਤੀਓਨੁ। ਹਕੀਕਤਿ ਆਖਿ ਸੁਣਾਈ।

ਤਬ ਗੁਰੂ ਬਾਬਾ ਬੋਲਿਆ, "ਚੁਪ ਕਰਿ ਰਹੁ[1]।" ਤਬ ਓਨਿ ਕਹਿਆ, "ਜੀ, ਬਾਹਰਿ ਕਿਚੈ[2]।" ਤਬ ਬਾਬਾ ਬੋਲਿਆ, ਆਖਿਓਸੁ, "ਓਹੁ ਜੋ ਮਟੁ ਕੋਇਲਿਆ ਕਾ ਥਾ ਸੋ ਸਭ ਮੁਹਰਾ ਥੀਆ। ਪਿਛਲੇ ਜਨਮ ਕਾ ਬੀਜਿਆ ਥਾ, ਤਿਸ ਕਾ ਸਦਕਾ ਮੁਹਰਾ ਹੋਈਆ ਥੀਆ, ਪਰੁ ਜਿਉ ਜਿਉ ਬਿਕਰਮਾ ਕੋ ਦਉੜਿਆ, ਤਿਉ ਤਿਉ ਕੋਇਲੇ ਮੁਹਰਾ ਦੇ ਹੋਏ ਅਤੈ ਤੇਰਾ ਲੇਖੁ ਸੂਲੀ ਥੀ। ਜਿਉ ਜਿਉ ਸੇਵਾ ਨੋ ਆਇਆ ਤਿਉ ਤਿਉ ਸੂਲੀ ਘਟਦੀ ਗਈ। ਸੂਲੀ ਦਾ ਕੰਡਾ ਹੋਆ, ਸੇਵਾ ਦਾ ਸਦਕਾ।"

ਤਬ ਦੋਵੈ ਉਠਿ ਪੈਰੀ ਪਏ। ਨਾਉ ਧਰੀਕ ਹੋਏ, ਗੁਰੂ ਗੁਰੂ ਲਗੇ ਜਪਣਿ। ਤਬ ਬਾਬਾ ਬੋਲਿਆ ਸਬਦੁ, ਰਾਗੁ ਮਾਰੂ (ਮਹਲਾ ੧)—

ਕਰਣੀ ਕਾਗਦੁ ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ, ਤਉ ਗੁਣ ਨਾਹੀ ਅੰਤੁ ਹਰੇ॥
ਚਿਤ ਚੇਤਸਿ ਕੀ ਨਹੀ ਬਾਵਰਿਆ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ॥
ਜਾਲੀ ਰੈਨਿ ਜਾਲੁ ਦਿਨੁ ਹੂਆ, ਜੇਤੀ ਘੜੀ ਫਾਹੀ ਤੇਤੀ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ, ਛੂਟਸਿ ਮੂੜੇ ਕਵਨ ਗੁਣੀ ॥੨॥
ਕਾਇਆ ਆਰਣੁ ਮਨੁ ਵਿਚਿ ਲੋਹਾ, ਪੰਚ ਅਗਨਿ ਤਿਤੁ ਲਾਗਿ ਰਹੀ॥
ਕੋਇਲੇ ਪਾਪ ਪੜੇ ਤਿਸ ਊਪਰਿ, ਮਨੁ ਜਲਿਆ ਸੰਨੀ ਚਿੰਤ ਭਈ ॥੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ।
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ, ਤਉ ਨਾਨਕ ਤ੍ਰਿਸਟਸਿ[3] ਦੇਹਾ ॥੪॥੩॥

---

੧ ਅਰਥਾਤ–'ਇਸ ਬਾਰੇ ਕੁਝ ਨਾ ਪੁਛੋ।' ੨ ਅਰਥਾਤ–ਸਾਰਾ ਭੇਤ ਖੋਲ੍ਹ ਕੇ ਬਾਹਰ ਦੱਸੋ।
੩ ਸਥਿਤ ਅਥਵਾ ਕਾਇਮ ਹੋਣਾ।

## ੨੯. ਠੱਗਾਂ ਨੂੰ ਪਾਪ ਦਾ ਅਹਿਸਾਸ

ਤਬ ਓਥਹੁ ਚਲੇ, ਪੈਂਡੇ ਵਿਚਿ ਠਗ[੧] ਮਿਲੇ। ਦੇਖਿ ਕਰਿ ਆਖਿਓਸੁ, "ਜਿਸ ਕੇ ਮੁਹਿ ਵਿਚਿ ਐਸੀ ਜੋਤਿ ਹੈ ਸੁ ਖਾਲੀ ਨਾਹੀ। ਇਸ ਦੈ ਪਲੈ ਬਹੁਤੁ ਦੁਨੀਆ ਹੈ।" ਤਬ ਬਾਬੇ ਦੈ ਚਉਫੇਰੈ ਆਇ ਖੜੇ ਹੋਏ। ਤਬ ਦਰਸਨੁ ਦੇਖਣੈ ਨਾਲਿ ਸੁਬਾਹੁ ਹੋਆ, ਡਰੁ ਨਿਬਲੁ ਭਏ। ਤਬ ਗੁਰੂ ਬਾਬੇ ਪੁਛਿਆ, "ਤੁਸੀ ਕਉਣ ਹਉ?" ਤਬ ਓਨ੍ਹਾ ਕਹਿਆ, "ਅਸੀ ਠਗ ਆਹੇ! ਤੇਰੈ ਮਾਰਣੈ ਨੋ ਆਏ ਹਾ।" ਤਬ ਬਾਬੈ ਆਖਿਆ, "ਭਲਾ ਹੋਵੈ! ਇਕੁ ਕੰਮੁ ਕਰਿ ਕੈ ਮਾਰਉ। ਓਹੁ ਜੋ ਧੂਵਾ ਨਜਰਿ ਆਵਦਾ ਹੈ, ਤਹਾਂ ਤੇ ਅਗਿ ਲੈ ਆਵਹੁ। ਮਾਰਿ ਕੈ ਦਾਗੁ ਦੇਵਹੁ।" ਤਬ ਠਗਾ ਆਖਿਆ, "ਕਹਾ ਅਗਿ ਕਹਾ ਹਮ, ਮਾਰਿ ਦੂਰਿ ਕਰਹੁ।" ਤਬ ਇਕਸਿ ਠਗਿ ਆਖਿਆ, "ਬਹੁਤੁ ਅਸੀ ਜੀਅ ਮਾਰੇ ਹੈਨਿ, ਪਰੁ ਹਸੁ ਕਰਿ ਕਹਿਆ ਕਿਸੈ ਨਾਹੀ ਜੋ ਮਾਰਹੁ।" ਤਬ ਠਗਾ ਕਹਿਆ, "ਅਸਾ ਤੈ ਕਹਾ ਜਾਦਾ ਹੈ।" ਤਬ ਦੁਇ ਠਗ ਦਉੜੇ ਅਗਿ ਨੋ।

ਜਾ ਓਹੁ ਜਾਵਨਿ ਤਾ ਅਗੈ ਚਿਖਾ ਪਈ ਜਲਦੀ ਆਹੈ, ਅਤੈ ਰਾਮ ਗਣ ਅਤੈ ਜਮ ਗਣ ਖੜੇ ਝਗੜਦੇ ਹੈਨਿ। ਤਬ ਠਗ ਨੇ ਪੁਛਿਆ, "ਕਿਵ ਝਗੜਦੇ ਹੋ?" ਤਬ ਓਨਹੁ ਕਹਿਆ, "ਅਸੀ ਜਮਗਣ ਹੈ। ਆਗਿਆ ਪਰਮੇਸਰ ਕੀ ਨਾਲਿ ਇਸੁ ਜੀਉ ਨੂ ਕੁੰਭੀ ਨਰਕ ਲੈ ਚਲੇ ਆਹੈ, ਅਤੇ ਏਹੁ ਪਿਛੈਂ ਰਾਮ ਗਣ ਆਏ ਹੈਨਿ। ਅਸਾ ਤੇ ਖੁਸਿ ਲੈ ਚਲੇ ਹੈਨਿ।" ਤਬ ਠਗਾ ਪੁਛਿਆ, "ਤੁਸੀ ਕਿਉ ਖੁਸਿ ਲੈ ਚਲੇ ਹੋ ਇਨਾ ਪਾਸਹੁ?" ਤਬ ਰਾਮ ਗਣੋ ਆਖਿਆ, "ਜਿਸੁ ਗੁਰੂ ਪਰਮੇਸਰ ਨੂ ਤੁਮ ਮਾਰਣਿ ਆਏ ਹਹੁ, ਤਿਸ ਕੀ ਦ੍ਰਿਸਟਿ ਇਸ ਕੀ ਚਿਖਾ ਕਾ ਧੂਆ ਪਇਆ ਹੈ। ਤਿਸ ਕਾ ਸਦਕਾ ਬੈਕੁੰਠ ਪ੍ਰਾਪਤਿ ਹੋਆ ਹੈ।"

ਤਬ ਠਗ ਸੁਣਦੇ ਹੀ ਦਵੜੇ, ਆਖਿਓਨੁ, "ਜਿਸ ਕੀ ਦ੍ਰਿਸਟਿ ਧੂਆ ਪਏ ਤੇ ਮੁਕਤਿ ਨੂ ਪ੍ਰਾਪਤ ਹੋਆ ਤਿਸ ਕੇ ਮਾਰਣ ਕੂ ਅਸੀ ਆਏ ਹਾਂ।" ਤਬ ਓਹੁ ਆਇ ਪੈਰੀ ਪਏ ਅਰੁ ਅਵਗਿਆ ਕਹਿ ਸੁਣਾਈ। ਹਥ ਜੋੜਿ ਖੜੇ ਹੋਏ, ਬੇਨਤੀ ਲਗੇ ਕਰਣਿ।

---

੧ ਅਜਿਹੇ ਠੱਗ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਿਲੇ, ਉਸ ਸਮੇਂ ਹਿੰਦੂ ਤੇ ਮੁਸਲਮਾਨਾਂ ਦਾ ਭੇਸ ਧਾਰ ਕੇ ਪੰਜਾਬ, ਦਿੱਲੀ, ਰਾਜਸਥਾਨ, ਉੱਤਰ ਪ੍ਰਦੇਸ਼, ਮਧਯ ਪ੍ਰਦੇਸ਼, ਬਿਹਾਰ, ਬੰਗਾਲ, ਮਦਰਾਸ, ਮਹਾਰਾਸ਼ਟ੍ਰ ਆਦਿ ਲਗ ਭਗ ਸਾਰੇ ਹੀ ਭਾਰਤੀ ਇਲਾਕਿਆਂ ਵਿਚ ਜਾਲ ਦੀ ਤਰ੍ਹਾਂ ਫੈਲੇ ਹੋਏ ਸਨ, ਜਿਨ੍ਹਾਂ ਨੂੰ ਫੰਦੇ ਵਾਲੇ ਆਦਮੀ ਕਿਹਾ ਜਾਂਦਾ ਸੀ। Sleeman's Rambles & Collections ਨਾਮੀ ਪੁਸਤਕ ਦੇ ਕਥਨ ਅਨੁਸਾਰ ਸਰਕਾਰ ਅੰਗ੍ਰੇਜ਼ੀ ਨੇ ਫਾਂਸੀ ਆਦਿ ਦੀਆਂ ਸਖ਼ਤ ਸਜ਼ਾਵਾਂ ਦੇ ਕੇ ਉਨ੍ਹਾਂ ਠੱਗਾਂ ਨੂੰ ਮਸਾਂ ਮਸਾਂ ਖ਼ਤਮ ਕੀਤਾ ਸੀ।

ਆਖਿਓਨੁ, "ਜੀ ! ਅਸਾ ਨੂ ਨਾਮ ਧਰੀਕ ਕਰਿ, ਅਸਾਡੇ ਪਾਪ ਬਿਨਾਸੁ, ਅਸਾ ਮਹਾ ਘੋਰ ਪਾਪ ਕਮਾਏ ਹੈਨਿ।" ਤਬ ਗੁਰੂ ਬਾਬਾ ਮਿਹਰਵਾਨੁ ਹੋਆ, ਆਖਿਓਸੁ, "ਤੁਸਾਡੇ ਪਾਪ ਤਬ ਹੀ ਬਿਨਾਸੁ ਹੋਵਨਿ, ਜੋ ਇਹ ਕਿਰਸਾਣੀ ਕਰਹੁ ਅਤੇ ਜੋ ਕਿਛੁ ਵਸਤੁ ਰਹਦੀ ਹੈ ਸੋ ਪਰਮੇਸਰ ਕੈ ਨਾਇ ਦੇਹੁ। ਅਤੀਤਾ ਅਤੇ ਅਭਿਆਗਤਾ ਦੈ ਮੁਹਿ ਪਾਵਹੁ।" ਤਬ ਓਨ ਆਗਿਆ ਮੰਨ ਲਈ। ਜੋ ਕਿਛੁ ਵਸਤੁ ਥੀ ਸੋ ਆਣਿ ਅਗੈ ਰਖੀ, ਲੁਟਾਇ ਦਿਤੀ।

ਬਾਬਾ ਮਿਹਰਵਾਨੁ ਹੋਆ। ਓਹੁ ਗੁਰੂ ਗੁਰੂ ਲਗੇ ਜਪਣਿ। ਜਨਮੁ ਸਵਾਰਿਆ। ਬਾਬਾ ਬੋਲਿਆ ਸਬਦੁ ਰਾਗੁ ਸ੍ਰੀ ਰਾਗੁ ਵਿਚਿ ਪਉੜੀ—

ਲਬੁ ਕੁਤਾ ਕੂੜੁ ਚੂਹੜਾ, ਠਗਿ ਖਾਧਾ ਮੁਰਦਾਰੁ ॥
ਪਰ ਨਿੰਦਾ ਪਰਮਲੁ ਮੁਖ ਸੁਧੀ, ਅਗਨਿ ਕ੍ਰੋਧੁ ਚੰਡਾਲੁ ॥
ਰਸੁ ਕਸੁ ਆਪੁ ਸਲਾਹਣਾ, ਏ ਕਰਮ ਮੇਰੇ ਕਰਤਾਰ ॥੧॥
ਬਾਬਾ ਬੋਲੀਐ ਪਤਿ ਹੋਇ ॥
ਊਤਮ ਸੇ ਦਰਿ ਊਤਮ ਕਹੀਅਹਿ, ਨੀਚ ਕਰਮ ਬਹਿ ਰੋਇ ॥੧॥ ਰਹਾਉ॥
ਰਸੁ ਸੁਇਨਾ ਰਸੁ ਰੁਪਾ ਕਾਮਣਿ, ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ, ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ, ਕੈ ਘਟਿ ਨਾਮ ਨਿਵਾਸੁ ॥੨॥
ਜਿਤੁ ਬੋਲੀਐ ਪਤਿ ਪਾਈਐ, ਸੋ ਬੋਲਿਆ ਪਰਵਾਣੁ ॥
ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣ ॥
ਜੋ ਤਿਸੁ ਭਾਵਹਿ ਸੇ ਭਲੇ, ਹੋਰਿ ਕਿ ਕਹਣ ਵਖਾਣ ॥੩॥
ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ, ਜਿਨ ਹਿਰਦੈ ਰਹਿਆ ਸਮਾਇ ॥
ਤਿਨ ਕਾ ਕਿਆ ਸਾਲਾਹਣਾ, ਅਵਰ ਸੁਆਲਿਹੁ ਕਾਇ ॥
ਨਾਨਕ ਨਦਰੀ ਬਾਹਰੇ, ਰਾਚਹਿ ਦਾਨਿ ਨ ਨਾਇ ॥੪॥੪॥

ਸਲੋਕੁ ॥

ਬਲਦੁ ਮਸਾਇਕੁ ਹਾਲੀ ਸੇਖੁ ॥
ਧਰਤ ਕਤੇਬ ਓੜੀ ਲੇਖੁ ॥
ਚੋਟੀ ਕਾ ਪ੍ਰਸੇਵ ਇੜੀ ਜਾਇ ॥
ਤਾ ਕਾ ਖਟਿਆ ਸਭੁ ਕੋ ਖਾਇ॥

ਘਾਲਿ ਖਟਿ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣੈ ਸੇਇ[1] ॥੧॥

ਤਾਂ ਗੁਰੂ ਬਾਬੇ ਦੀ ਖੁਸੀ ਹੋਈ। ਤਾ ਓਥਹੁ ਰਉਿਦ ਰਹੇ। ਬੋਲਹੁ ਵਾਹਗੁਰੂ, ਵਾਹਗੁਰੂ, ਵਾਹਗੁਰੂ ਜੀ।

## ੩੦. ਕਾਮ ਰੂਪ—ਤ੍ਰਿਯਾ ਰਾਜ

ਫੇਰ ਬਾਬਾ ਅਗਲਿਆ ਤੀਰਥਾ ਨੂ ਚਲਿਆ। ਗੰਗਾ, ਗੁਦਾਵਰੀ ਗਇਆ, ਪਿਰਾਗੁ, ਗੋਮਤੀ, ਅਜੁਧਿਆ, ਦੁਆਰਕਾ, ਜਗਨ ਨਾਥਿ, ਉਡੀਸਾ, ਅਠ ਸਠ[2] ਤੀਰਥ ਕੀਏ। ਸਭਨਾ ਕਾ ਫਲੁ ਲੀਆ। ਇਸਨਾਨੁ ਕੀਆ, ਸਭੁ ਧਰਤੀ ਦੇਖੀ, ਗੁਰੂ ਪੂਰਨ ਬਾਬਾ ਜੀ ਸਮੁੰਦ੍ਰ ਕੇ ਸਿਰੇ ਉਸੁ ਧਰਤੀ ਜਾਇ ਨਿਕਲਿਆ ਜਾਹਾ ਪੁਰਖੁ ਨਾਹੀ ਪਾਈਤਾ। ਤ੍ਰਿਅ ਰਾਜੁ ਹੈ। ਸਭੁ ਦੇਸੁ ਗਿਰਾਇ ਤ੍ਰੀਮਤਾਂ ਕਮਾਵਦੀਆ ਹੈਨਿ। ਉਹਾ ਪੁਰਖੁ ਨਾਹੀ।

ਤਾ ਮਰਦਾਨਾ ਬੋਲਿਆ, "ਬਾਬਾ ਜੀ, ਏਹ ਦੇਸੁ ਕਿਸੈ ?" ਬਾਬੇ ਜੀ ਕਹਿਆ, "ਏਹੁ ਦੇਸੁ ਰੰਨਾ ਦਾ ਹੈ। ਏਸੁ ਦੇਸ ਜਾਣਾ ਭਲਾ ਨਾਹੀ।" ਮਰਦਾਨੇ ਆਖਿਆ, "ਜੀ, ਆਇਆ ਹੈ ਤਾ ਦੇਖੀਐ। ਫੇਰ ਕਉਣੁ ਆਵਦਾ ਹੈ ਏਤਨੀ ਦੂਰੁ ?" ਤਾ ਗੁਰੂ ਬਾਬੇ ਆਖਿਆ, "ਜਾਹਿ, ਤੇਰਾ ਜੀਉ ਹੈ ਤਾਂ ਦੇਖ।" ਮਰਦਾਨਾ ਰਬਾਬੁ ਲੈਦੋ ਹੀ ਮੰਗਣ ਦੇ ਬਹਾਨੇ ਗਇਆ, ਨਗਰੀ ਜਾਇ ਵੜਿਆ। ਜਾ ਮਰਦਾਨਾ ਉਨ੍ਹਾ ਰੰਨਾ ਨੂ ਦਿਸਿ ਆਇਆ ਤਾ ਜਿਤਨੀਆ ਤੀਵੀਆ ਥੀਆ ਸਭ ਬਲਿ ਬਲਿ ਕਰਿ ਕੇ ਝਬਿ[3] ਪਈਆ। ਪੁਰਖੁ ਉਥੇ ਅਲਭੁ ਸੀ। ਉਨ੍ਹਾ ਆਖਿਆ ਜੋ, "ਤੂੰ ਅੰਦਰ ਆਉ।" ਤਾਂ ਮਰਦਾਨੇ ਆਖਿਆ, "ਮਾਈ! ਮੈ ਅੰਦਰੁ ਨਾਹੀ ਆਵਦਾ।" ਜਾ ਉਨ੍ਹੀ ਡਿਠਾ ਜੋ

---

੧ ਇਹ ਅੰਤਲੀਆਂ ਦੋ ਤੁਕਾਂ ਵਾਰ ਸਾਰੰਗ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਕ੍ਰਿਤ ਹਨ, ਜਿਨ੍ਹਾਂ ਦਾ ਸਹੀ ਪਾਠ ਇਹ ਹੈ—

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥੧॥

ਤੇ ਇਸ ਤੋਂ ਪਹਿਲੀਆਂ ਚਾਰ ਤੁਕਾਂ—"ਬਲਦੁ ਮਸਾਇਕੁ..." ਆਦਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹਨ। ੨ ਹਿੰਦੂਆਂ ਦੇ ੬੮ ਅਠਾਹਠ ਤੀਰਥ ਮਸ਼ਹੂਰ ਹਨ, ਜਿਨ੍ਹਾਂ ਬਾਰੇ ਗੁਰੂ ਨਾਨਕ ਨੇ ਜਪੁਜੀ ਸਾਹਿਬ ਵਿਚ ਵੀ ਲਿਖਿਆ ਹੈ—"ਸੁਣਿਐ ਅਠਸਠਿ ਕਾ ਇਸਨਾਨੁ।" (ਪਉੜੀ ੧੦)
੩ ਘੇਰ ਕੇ, ਝੁਕਿ ਕੇ।

ਨਾਹੀ ਆਂਵਦਾ ਤਾਂ ਧਕ ਅੰਦਰ ਵਾੜਿਆ, ਹਥਿ ਧਾਗਾ ਬੰਨ ਗਈਆ । ਧਾਗਾ ਉਨ੍ਹਾਂ ਦਾ ਕਰੜੇ ਮੰਤ੍ਰ ਦਾ ਸਾ । ਜੋ ਕੀਤਾ ਲੋੜਨ ਸੋ ਕਰਨ ਧਾਗੇ ਦੇ ਮੰਤ੍ਰ । ਜਾ ਮਰਦਾਨੇ ਹਥਿ ਧਾਗਾ ਬਧੋਨੇ ਤਾ ਛਤਰਾ ਹੋਇ ਗਇਆ[1] । ਰਬਾਬੁ ਅੰਦਰ ਸੁਟ ਘਤਿਓ ਨੇ । ਬਾਬਾ ਜੀ ਵਾਟ ਦੇਖੈ, ਮਰਦਾਨਾ ਆਇਓ ਨਾਹੀ । ਗੁਰੂ ਬਾਬੇ ਆਖਿਆ, "ਧੰਨ ਮਿਹਰਵਾਨੁ ! ਮਰਦਾਨਾ ਤਾਰ ਸੁਣਾਇਦਾ ਸੀ, ਪਰਮੇਸਰ ਦਾ ਨਾਉ ਲੈਦਾ ਸੀ, ਸੋ ਭੀ ਕਿਧਰੇ ਗਇਆ । ਆਪੰ ਦੂਜਾ ਆਦਮੀ ਸੀ, ਉਹੁ ਭੀ ਨਾ ਆਇਓ ।"

ਤਾ ਗੁਰੂ ਬਾਬਾ ਉਠੁ ਕਰਿ ਨਗਰੀ ਆਇਆ । ਆਵਦਾ ਆਵਦਾ ਜਿਥੇ ਮਰਦਾਨਾ ਸੀ ਉਤੇ ਵੇੜ੍ਹੇ ਆਇ ਵੜਿਆ । ਉਨ੍ਹਾ ਰੰਨਾਂ ਜਾ ਡਿਠਾ ਬਾਬੇ ਨੂੰ, ਸਭੁ ਆਇ ਝੁਬੀਆ । ਬਾਬੇ ਆਖਿਆ, "ਅਸਾਡਾ ਆਦਮੀ ਤੁਸਾ ਪਾਸ ਹੈ, ਤੁਸੀ ਦੇਹੁ ।" ਉਨ੍ਹਾਂ ਆਖਿਆ ਜੋ, "ਇਥੇ ਨਾਹੀ ।" ਮਰਦਾਨਾ ਛਤ੍ਰਾ ਹੋਇਆ ਬਧਾ ਪਇਆ ਸੀ । ਬਾਬੇ ਨੂੰ ਨਦਰੀ ਆਇਆ, ਸੋ ਪਇਆ ਖਉਰੂ ਕਰੇ । ਬੋਲ ਨ ਸਕੈ, ਛਤ੍ਰੇ ਕੀ ਬੋਲੀ ਪਇਆ ਕੂਕਾਵੈ । ਬਾਬੇ ਡਿਠਾ ਜੁ ਏਹੁ ਮਰਦਾਨਾ ਹੈ । ਅਗੋ ਹਥੁ ਬਾਬੇ ਕੀਤਾ ਜੋ, "ਧੀਰਾ ਹੋਹਿ ।" ਤਾ ਬਾਬੇ ਉਨ੍ਹਾ ਰੰਨਾ ਨੂੰ ਆਖਿਆ, "ਜੇ ਭਲਾ ਕਰਹੁ ਤਾਂ ਅਸਾਡਾ ਆਦਮੀ ਦੇਹੁ ।" ਤਾਂ ਉਨ੍ਹਾ ਰੰਨਾ ਆਖਿਆ, "ਜੀ, ਆਦਮੀ ਕੇਹਾ ? ਤੂੰ ਅੰਦਰ ਚਲੁ, ਖਾਹਿ ਪੀਉ, ਹੁਣੁ ਤੂੰ ਕਿਥੇ ਜਾਹਿਗਾ ?" ਇਤਨਾ ਆਖ ਕੇ ਬਾਬੇ ਦੇ ਹਥਿ ਧਾਗਾ ਬੰਨ ਗਈਆ । ਬਾਬਾ ਜੀ ਪੂਰਨੁ ਪੁਰਖੁ, ਉਸ ਦੇ ਨੇੜੇ ਕਿਆ ਆਵੈ । ਜਾ ਉਨ੍ਹਾ ਧਾਗਾ ਬਧਾ ਤਾ ਕਿਛੁ ਨ ਹੋਵੈ ।

ਤਾ ਉਨ੍ਹਾ ਹੋਰੁ ਸਿਆਣੀਆ ਸਦ ਆਦੀਆ । ਉਹੁ ਜਾ ਆਈਆ ਸੋ ਸਿਰ ਮਾਰ ਰਹੀਆ । ਤਾ ਬਾਬੇ ਜੀ ਆਖਿਆ, "ਅਸਾਡਾ ਆਦਮੀ ਦੇਹੁ ।" ਤਾ ਉਨ੍ਹੀ ਆਖਿਆ, "ਜੀ, ਜਿਥੇ ਤੇਰਾ ਆਦਮੀ ਹੈ ਤਿਥੇ ਸੰਵਾਣ ਲੈਇ ।" ਤਾ ਬਾਬੇ ਜੀ ਕਹਿਆ, "ਤੁਸੀ ਨਾਹੀ ਦੇਂਦੀਆਂ ?" ਉਨ੍ਹੀ ਆਖਿਆ, "ਆਪੇ ਲੈਇ ।" ਬਾਬੇ ਜੀ ਉਠਿ ਕਰਿ ਮਰਦਾਨੇ ਦੇ ਹਥਹੁ ਧਾਗਾ ਖੋਲਿ ਸੁਟਿਆ, ਮਰਦਾਨਾ ਫੇਰ ਆਦਮੀ ਹੋਇ ਖਲੋਤਾ । ਤਾਂ ਉਨ੍ਹਾਂ ਆਖਿਆ, "ਏਹੁ ਮਾਣੂ[2] ਨਾਹੀ, ਏਹੁ ਕੋਈ ਮਹਾਂਪੁਰਖ ਹੈ,

---

੧ ਬਟਾਲੇ ਵਾਲੀ ਪੋਥੀ ਵਿਚ ਇਹ ਸਾਖੀ ਕੁਝ ਬਦਲੇ ਹੋਏ ਰੂਪ ਵਿਚ ਮਿਲਦੀ ਹੈ । ਲੇਖਕ ਨੇ ਇਸ ਸਾਖੀ ਵਿਚ ਅਨੇਕ ਕਰਾਮਾਤਾਂ ਉਨ੍ਹਾਂ ਔਰਤਾਂ ਦੇ ਸਿਰ ਉਤੇ ਘੜਾ ਆਦਿ ਤੁਰਨ ਦੀਆਂ ਦੱਸ ਕੇ ਉਨ੍ਹਾਂ ਜ਼ਨਾਨੀਆਂ ਦੀ ਸਰਦਾਰਨੀ ਦਾ ਨਾਂ ਨੂਰ ਸ਼ਾਹ ਲਿਖਿਆ ਹੈ ਜੋ ਐਵੇਂ ਇਕ ਕਲਪਨਾ ਹੈ, ਜਿਸ ਕਰਕੇ ਅਸਾਂ ਏਥੇ ਸਾਧਾਰਣ ਤੇ ਸਰਲ ਰੂਪ ਵਿਚ ਆਪਣੀ ੧੭੯੧ ਬਿ: ਦੀ ਪੋਥੀ ਦੇ ਪਾਠਾਂ ਨੂੰ ਹੀ ਸਹੀ ਰੱਖਿਆ ਹੈ । ੨ ਆਮ ਮਨੁੱਖ ਜਾਂ ਆਮ ਆਦਮੀ ।

ਪਰਮੇਸਰ ਹੈ। ਇਸ ਨੂੰ ਅਸਾਡਾ ਮੰਤ੍ਰ ਨਾਹੀ ਚਲਦਾ ਹੈ। ਏਹੁ ਐਨ ਖੁਦਾਇ ਹੈ।" ਉਹੁ ਤ੍ਰੀਮਤੀ ਆਇ ਪੈਰੀ ਪਈਆਂ। ਰਿਦੇ ਵਿਚ ਉਨ੍ਹਾ ਅਰਦਾਸ ਕੀਤੀ, "ਜੀ, ਅਸੀ ਪੁਰਖ ਦੇ ਵਾਸਤੇ ਬਹੁਤੁ ਦੁਖੁ ਪਾਉਂਦੀਆਂ ਹਾਂ। ਅਸਾਡਾ ਏਹੁ ਦੁਖ ਨਿਵਰਤ ਕੀਜੈ।" ਬਾਬੇ ਅੰਤਰਜਾਮੀ ਇਹੁ ਅਰਦਾਸ ਸੁਣੀ। ਸੁਣ ਕਰਿ ਉਨ੍ਹਾਂ ਨੂੰ ਅਸੀਰਬਾਦ ਕੀਤਾ, ਉਨ੍ਹਾਂ ਨੂੰ ਸਾਂਤਿ ਆਇ ਗਈ।

## ੩੧. ਕਲਿਜੁਗ[1] ਤੋਂ ਬਚਾਉ

ਬਾਬਾ ਜੀ ਉਥੋਂ ਵੀ ਰਵਿਆ। ਆਵਦੇ ਆਵਦੇ ਸਮੁੰਦ੍ਰ ਦੀ ਕਾਛਲ ਆਇ ਪਏ। ਜਾਂਦੇ ਜਾਂਦੇ ਕਿਤੇ ਕੰਟੂ ਜਾਇ ਨਿਕਲੇ, ਜਾ ਦੇਖਣ ਤਾਂ ਕਿਆ ਦੇਖਣ ਜੋ ਇਕੁ ਵੱਡਾ ਪਹਾੜੁ ਆਵਦਾ ਹੈ। ਅਜੇਹਾ ਡਰਾਵਣਾ ਚਲਿਆ ਆਵਦਾ ਹੈ। ਤਾਂ ਮਰਦਾਨੇ ਆਖਿਆ, "ਜੀ, ਪਾਤਿਸਾਹ! ਇਤਨੀ ਬਲਾਈਆਂ ਥੋ ਉਬਰੇ ਸੇ, ਅਰੁ ਏਹ ਜੁ ਕਾਈ ਬਲਾਇ ਆਵਦੀ ਹੈ, ਇਥੇ ਨਾਹੀ ਉਬਰਦੇ।" ਤਾ ਗੁਰੂ ਬਾਬੇ ਆਖਿਆ, "ਮਰਦਾਨਿਆਂ! ਹੁਸੀਆਰੁ ਹੋਇ। ਏਹੁ ਕਿਹੁ ਨਾਹੀਂ, ਤੂੰ ਓਦਰ ਨਾਹੀ।" ਫੇਰ ਦੇਖੈ ਤਾ ਕਿਆ ਦੇਖੈ ਜੁ ਪਹਾੜੁ ਆਵਦਾ ਸੀ ਜੋ ਨਿਵਰਦਾ ਚਲਿਆ। ਜਿਉ ਜਿਉ ਨੇੜੇ ਆਵਦਾ ਚਲਿਆ ਗਿਆ ਤਿਉ ਤਿਉ ਨਿਵਰਦਾ ਗਇਆ। ਨਿਵਰ ਕੇ ਮਨੁਖੁ ਰੂਪੁ ਹੋਇ ਖਲੋਤਾ। ਬਾਬੇ ਜੀ ਨੂੰ ਆਇ ਮਿਲਿਆ। ਬਾਬੇ ਜੀ ਕਹਿਆ, "ਤੂੰ ਕਉਣੁ ਹੈਂ? ਤਾ ਉਨਿ ਕਹਿਆ, "ਤੂੰ ਨਾਹੀ ਜਾਣਦਾ, ਮੈਂ ਕਲਿਜੁਗੁ ਹਾਂ।" ਬਾਬੇ ਆਦੇਸੁ ਕੀਆ। ਅਗੋਂ ਕਲਜੁਗੁ ਨਮਸਕਾਰੁ ਕੀਆ। ਬਾਬੇ ਜੀ ਪੁਛਿਆ, "ਤੇਰੀ ਕਉਣੁ ਪ੍ਰਕ੍ਰਿਤੁ ਹੈ ਅਤੇ ਤੇਰਾ ਕਉਣੁ ਅਹਾਰੁ ਹੈ?" ਅਗੋਂ ਕਲਜੁਗੁ ਬੋਲਿਆ:

ਜੇ ਕੋ ਸਤੁ ਕਰੇ ਸੋ ਛੀਜੈ, ਤਪ ਘਰਿ ਤਪੁ ਨ ਕੋਈ ॥
ਜੇ ਕੋ ਨਾਉ ਲਏ ਬਦਨਾਵੀਂ, ਕਲਿ ਕੇ ਲਖਣ ਏਈ ॥੩॥[2]

---

੧ ਇਹ ਕਲਪਨਾ ਭਰਪੂਰ ਸਾਖੀ ਦਰ ਅਸਲ ਜਗੰਨਾਥ (ਉੜੀਸਾ) ਦੀ ਹੈ। ਜਗੰਨਾਥ ਦਾ ਪੰਡਾ ਕਲਿਜੁਗ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੇਵਕ ਬਣ ਗਿਆ ਸੀ। (ਦੇਖੋ, ਗਿਆਨੀ ਗਿਆਨ ਸਿੰਘ ਕ੍ਰਿਤ ਤਵਾਰੀਖ ਗੁਰੂ ਖ਼ਾਲਸਾ) ਭਾਗ ੧, ਗੁਰੂ ੧, ਛਾਪਾ ਪੱਥਰ, ਸਿਆਲਕੋਟ, ਸੰਨ ੧੮੯੧, ਸਫ਼ਾ ੯੦; ਤਵਾਰੀਖ਼ ਗੁਰੂ ਖ਼ਾਲਸਾ, ਕ੍ਰਿਤ ਗਿਆਨੀ ਗਿਆਨ ਸਿੰਘ, ਭਾਗ ੧, ਹਿੱਸਾ ੧, ੧੯੨੫ ਈ:, ਸਫ਼ਾ ੨੦੦ ਤੇ ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼ (ਭਾਈ ਕਾਨ੍ਹ ਸਿੰਘ), ੧੯੬੦, ਸਫ਼ਾ ੨੩੨। ੨ ਇਹ ਸ਼ਬਦ 'ਰਾਮ ਕਲੀ ਮਹਲਾ ੧, ਅਸਟਪਦੀਆ' ਦੇ ਸਿਰਲੇਖ ਹੇਠ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ, ਕਲਿ ਜੁਗੁ ਦਾ ਨਹੀਂ, ਤੇ ਇਹ ਸ਼ਬਦ "ਸੋਈ ਚੰਦੁ ਚੜਹਿ ਸੇ ਤਾਰੇ, ਸੋਈ ਦਿਨੀਅਰੁ ਤਪਤ ਰਹੈ।" ਤੋਂ ਸ਼ੁਰੂ ਹੋ ਕੇ ੮ ਪਦਾਂ ਵਿਚ ਸਮਾਪਤ ਹੁੰਦਾ ਹੈ।

ਕਲਜੁਗੁ ਆਖਿਆ, "ਏਹੁ ਮੇਰੀ ਸਿਕਦਾਰੀ ਹੈ ਸੰਸਾਰੁ ਤੇ।" ਤਾਂ ਫਿਰ ਬਾਬਾ ਬੋਲਿਆ :—

ਜਿਸੁ ਸਿਕਦਾਰੀ ਤਿਸਹਿ ਖੁਆਰੀ, ਚਾਕਰ ਕੇਹੇ ਡਰਣਾ ॥
ਜਾ ਸਿਕਦਾਰੈ ਪਵੈ ਜੰਜੀਰੀ, ਤਾ ਚਾਕਰ ਹਥਹੁ ਮਰਣਾ ॥੪॥

(ਅਰਥਾਤ) ਤੂੰ ਸਿਕਦਾਰੁ ਹੈ, ਅਸੀਂ ਚਾਕਰ ਹਾਂ। ਤੁਧੁ ਸਿਕਦਾਰੀ ਕਮਾਈ ਦਾ ਲੇਖਾ ਦੇਣਾ ਹੈ। ਜਾ ਤੂੰ ਲੇਖੈ ਨੂ ਫੜੀਅਹਿਗਾ ਤਾਂ ਹਵਾਲੈ ਚਾਕਰਾ ਦੇ ਹੋਵੈਗਾ। ਤੁਹੁ ਥਾਵਹੁ ਹਿਸਾਬੁ ਅਸਾ ਹੀ ਲੈਣੇ ਹੈ।"

ਤਾਂ ਕਲਜੁਗੁ ਆਇ ਪੈਰੀ ਪਇਆ, ਹਥੁ ਜੋੜਿ ਖੜਾ ਹੋਇਆ ਤਾਂ ਬੋਲਿਆ, "ਜੀ, ਮੇਰੀ ਅਰਦਾਸ ਹੈ।" ਤਾਂ ਬਾਬੇ ਆਖਿਆ, "ਆਖੁ ਜੋ ਤੇਰੇ ਜੀਅ ਹੈ।" ਕਲਜੁਗੁ ਆਖਿਆ, "ਜੀ, ਹਉ ਤੇਰੇ ਪਾਸ ਆਇਆ ਹਾਂ, ਸੋ ਤੂੰ ਕਰਤੇ ਪੁਰਖੁ ਕਾ ਵਜੀਰੁ ਹੈ। ਮੈ ਤੇਰੇ ਵਸ ਪਉਣਾ ਹੈ। ਉਤ ਵੇਲੇ ਮੇਰਾ ਖਸਮਾਨਾ ਕਰੇ।" ਗੁਰੂ ਬਾਬੇ ਆਖਿਆ, "ਤੂੰ ਖਾਤਰ ਜਮਾਂ ਕਰੁ, ਤੇਰਾ ਖਸਮਾਨਾ ਕਰਾਂਗਾ।" ਤਾਂ ਕਲਜੁਗੁ ਆਖਿਆ, "ਜੀ, ਮੇਰੇ ਮਨ ਕਿਉ ਕਰਿ ਪ੍ਰਤੀਤ ਆਵੈ। ਜੇ ਕਿਛੁ ਮੇਰੀ ਭੇਟ ਲਈਐ ਤਾ ਹਉ ਜਾਣਾ ਮੇਰਾ ਖਸਮਾਨਾ ਹੋਗੁ।" ਤਾ ਗੁਰੂ ਬਾਬੇ ਜੀ ਆਖਿਆ, "ਅਸਾਂ ਸੁਖੁ ਛੋਡੁ ਕੈ ਦੁਖੁ ਤਕੜੇ ਕੀਤੇ ਹੈਨ। ਪੇਸਕਸਾਂ ਝਲਣ ਜੋਗੁ ਨਾਹੀ। ਅਸਾ ਭੇਟ ਕਿਆ ਕਰਣੀ ਹੈ?" ਤਾਂ ਕਲਜੁਗੁ ਆਖਿਆ, "ਜੀ, ਮਾਣਕ ਮੋਤੀ ਸੁਇਨਾ ਰੁਪਾ ਰਤਨਾਂ ਨਾਲ ਬਣੇ ਹੋਏ ਘਰੁ, ਇਕੇ ਉਗਣ ਆਥਣ ਕੀ[1] ਪਤਸਾਹੀ, ਇਕੇ ਭਲੀਆ ਭਲੀਆ ਇਸਤ੍ਰੀਆਂ, ਇਕੇ ਕੁਲ ਸਿਧੀ ਨਉ ਨਿਧੀ ਮੇਰੇ ਵਸਿ ਹੈਨ। ਉਹਾ ਪੇਸਕਸ ਇਤਨੀਆ ਵਸਤੁ ਵਿਚਉ ਕਿਛੁ ਲਈਐਂ ਜੀ, ਜੁ ਮੇਰੇ ਆਤਮੇ ਸੰਤੋਖ ਆਵੈ।"

ਗੁਰੂ ਬਾਬੇ ਆਖਿਆ, "ਹਉ ਕਿਹੁ ਨਾਹੀ ਲੈਂਦਾ।" ਤਾਂ ਸਬਦੁ ਹੋਇਆ ਸ੍ਰੀ ਰਾਗੁ (ਮਹਲਾ ੧, ਘਰੁ ੧) ਵਿਚਿ :—

ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ ॥
ਕਸਤੂਰਿ ਕੁੰਗੂ[2] ਅਗਰਿ ਚੰਦਨਿ, ਲੀਪਿ ਆਵੈ ਚਾਉ ॥
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੧॥

ਹਰਿ ਬਿਨੁ ਜੀਉ ਜਲਿ ਬਲਿ ਜਾਉ ॥

---

੧ ਚੜ੍ਹਦੇ (ਪੂਰਬ) ਤੋਂ ਲੈ ਕੇ ਲਹਿੰਦੇ (ਪੱਛਮ) ਤਕ ਦੇ ਇਲਾਕਿਆਂ ਦੀ। ੨ ਕੇਸਰ।

ਮੈ ਆਪਣਾ ਗੁਰੂ ਪੂਛਿ ਦੇਖਿਆ, ਅਵਰੁ ਨਾਹੀ ਥਾਉ ॥੧॥
ਧਰਤੀ ਤ ਹੀਰੇ ਲਾਲ ਜੜਤੀ, ਪਲਘਿ ਲਾਲ ਜੜਾਉ ॥
ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗ ਪਸਾਉ[1] ॥
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੨॥

ਸਿਧੁ ਹੋਵਾਂ ਸਿਧਿ ਲਾਈ, ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ[2] ॥
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੩॥

ਸੁਲਤਾਨ ਹੋਵਾ ਮੇਲਿ ਲਸਕਰ, ਤਖਤਿ ਰਾਖਾ ਪਾਉ ॥
ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ ॥੪॥੧॥

ਜਾ ਬਾਬੇ ਜੀ ਏਹੁ ਸਬਦੁ ਆਖਿਆ ਤਾਂ ਕਲਿਜੁਗੁ ਬਾਬੇ ਦਿਆ ਪੈਰਾ ਉਪਰਿ ਢਹਿ ਪਇਆ ਅਤੇ ਬੋਲਿਆ, "ਜੀ, ਮੇਰੇ ਮਿਲਣੇ ਦਾ ਅਰੁ ਤੇਰੇ ਮਿਲਣੇ ਦਾ ਅਰੁ ਕਲਜੁਗ ਵਿਚਿ ਆਵਣ ਦਾ ਫਲੁ ਕਿਆ ਜੁ ਤੁਸਾਂ ਅੰਗੀਕਾਰੁ ਕੀਤੋ ਕਿਛੁ ਨਾਹੀ। ਤਾ ਮੈ ਉਪਰੁ ਗਜਬ ਹੋਇ ਚਲਦਾ ਹੈ। ਜੀ, ਅਗੇ ਹੀ ਮੈਂ ਪਾਪੀ ਹਾਂ ਸਦੀਦਾ। ਜੇ ਤੂੰ ਕਿਛੁ ਨਾ ਲੇਹਿ ਤਾ ਮੇਰਾ ਥਾਉ ਕਿਥਾਊ ਨਾਹੀ ਅਤੇ ਜੇ ਕਿਛੁ ਮੇਰੀ ਭੇਟ ਨਾਹੀ ਲਈਦੀ ਤਾਂ ਮੈਨੂੰ ਕਿਛੁ ਆਗਿਆ, ਟਹਲ ਦੀ ਫੁਰਮਾਇਸ ਫੁਰਮਾਈਐ, ਜੁ ਮੇਰੇ ਆਤਮੈ ਸੰਤੋਖੁ ਆਵੈ।"

ਤਾਂ ਸ੍ਰੀ ਗੁਰੂ ਪਾਰ ਪ੍ਰਬ੍ਰਹਮੁ ਜੀ ਏਹੁ ਆਗਿਆ ਕੀਤੀ, "ਜਿ ਤੁਧੁ ਵਿਚ ਅਸਾਡਾ ਨਾਉ ਲਏਗਾ ਤਿਸ ਦਾ ਤੁਧੁ ਬੁਰਾ ਨਾਹੀ ਕਰਣਾ।" ਤਾ ਕਲਿਜੁਗੁ ਆਖਿਆ, "ਬਾਬਾ ਜੀ ! ਤੁਧੁ ਨੂ ਸਭ ਕਿਛੁ ਮਾਲੂਮੁ ਹੈ ਜੁ ਪਰਮੇਸਰ ਕੀ ਆਗਿਆ ਕਿਉ ਕਰਿ ਹੈ।" ਗੁਰੂ ਬਾਬੇ ਆਖਿਆ, "ਹਉ ਜਾਣਦਾ ਹਾ, ਏਹੁ ਗਲ ਏਵੈ ਹੈ।" ਅਗੋਂ ਕਲਿਜੁਗੁ ਆਖਿਆ, "ਜੀ, ਜੁ ਕਿਛੁ ਤੁਸਾਂ ਆਗਿਆ ਕੀਤੀ, ਸੋ ਮੈ ਸਿਰ ਉਪਰੁ ਮੰਨੀ। ਜੋ ਕੋਈ ਤੇਰਾ ਨਾਉ ਲਏਗਾ ਤਿਸ ਦਾ ਹਉ ਬੁਰਾ ਨਾ ਮਨਾਵਾਂਗਾ, ਪਰੁ ਤੁਧੁ ਖਸਮਾਨਾ ਕਰਨਾ ਦਰਗਾਹਿ ਵਿਚਿ।" ਬਾਬੇ ਜੀ ਕਹਿਆ, ਭਲਾ ਹੋਵੈ।" ਜਾਂ ਕਲਿਜੁਗੁ ਏਹੁ ਗੋਸਟੁ ਕੀਤੀ ਤਾਂ ਉਥਹੁ ਬਾਬਾ ਫਿਰਿਆ।

---

੧ ਪ੍ਰਸਾਦ, ਭਾਵ–ਮਿਹਰਵਾਨੀ। ੨ ਪ੍ਰੇਮ–ਭਾਵ।

## ੩੨. ਬਿਸੀਅਰ ਦੇਸ, ਝੰਡੇ ਬਾਢੀ ਨੂੰ ਮੰਜੀ

ਤਬ ਗੁਰੂ ਬਾਬਾ ਬਿਸੀਅਰ[1] ਦੇਸ ਆਇ ਪ੍ਰਗਟੇ। ਤਬ ਕੋਈ ਬੈਠਣੇ ਦੇਇ ਨਾਹੀ। ਜਹਾ ਜਾਇ ਖਲੋਵਨਿ, ਤਹਾ ਚਉਕਾ ਦੇਵਨਿ ਕਾਸਾ ਦੇਖਿ ਕਰਿ। ਤਬ ਝੰਡਾ ਬਾਢੀ ਆਇ ਨਿਕਲਿਆ। ਤਬ ਉਹੁ ਘਰਿ ਲੈਇ ਗਇਆ। ਪੈਰ ਧੋਇ ਕਰਿ ਪੀਤਿਆਸੁ। ਪੀਵਣੈ ਨਾਲਿ ਗੁਰੂ ਨਦਰੀ ਆਇਓਸੁ। ਤਬ ਉਦਾਸੀ ਹੋਆ, ਨਾਲਿ ਲਗਾ ਫਿਰਨਿ।

ਤਬ ਗੁਰੂ ਬਾਬੈ ਜੁਗਾਵਲੀ ਕੀਤੀ ਸ੍ਰੀ ਸਤਿਗੁਰੂ ਪ੍ਰਸਾਦਿ, ਲਿਖਤ ਜੁਗਾਵਲੀ ਮਹਲਾ ੧। ਤਿਤੁ ਸਮੈ ਬੈਠਾ ਸਮੁੰਦ੍ਰ ਕੀ ਬਰੇਤੀ ਵਿਚ। ਪਉਣੁ ਆਹਾਰੁ ਕੀਤਾ। ਨਾਲਿ ਝੰਡਾ ਬਾਢੀ ਬਿਸੀਅਰ ਦੇਸ ਨਗਰ ਛੁਟ ਘਾਟ ਕਾ, ਤਿਸ ਕਉ ਜੁਗਾਵਲੀ ਪ੍ਰਾਪਤਿ ਹੋਈ। ਤਿਤੁ ਮਹਲਿ ਬਿਸਮਾਦੁ ਪੜੀਦਾ ਥਾ ਸਤਿਗੁਰੂ ਪ੍ਰਸਾਦਿ। ਵਾਹਗੁਰੂ ਕੀ ਮਿਰਜਾਦਾ। ਚਹੁ ਅਖਰਾ ਕਾ ਮੰਤ੍ਰ, ਜੁਗ ਚਾਲੀਆ ਵਿਚਿ ਹੋਆ ॥੪੦॥ ਚਾਲੀਹ ਜੁਗੁ ਬੈਠ ਮਿਹਨਤ ਕੀਤੀ ॥੪੧॥ ਅਗੇ ਪਉੜੀ ਚਲੀ ਇਕ ਕਰੋੜਿ ਬਹਤਰਿ ਲਾਖ ਅਠਾਈ ਹਜ਼ਾਰ ੧,੭੨,੨੮,੦੦੦ ਅਨੰਤ ਜੁਗ, ਏਤੇ ਜੁਗ ਅਨੰਤ ਜੁਗ ਮਹਿ ਰਹਿਆ। ਸਹਿਜ ਵਾਣਿ ਮਹਿ ਵਾਹੁ ਵਾਹੁ ਕਹਿਆ। ਕਹੁ ਨਾਨਕ ਅਨੰਤ ਜੁਗ ਕੀ ਗਾਥਾ। ਵਾਹੁ ਵਾਹੁ ਜਪਤਿਆ ਸਭ ਦੁਖੁ ਲਾਥਾ ॥੧॥ ...

ਤਬ ਗੁਰੂ ਬਾਬੇ ਦੀ ਖੁਸੀ ਹੋਈ। ਤਬ ਝੰਡਾ ਬਾਢੀ ਬਿਸੀਅਰ ਦੇਸ ਕਉ ਵਿਦਿਆ ਕੀਤਾ। ਝੰਡੇ ਬਾਢੀ ਕੀ ਮੰਜੀ ਬਿਸੀਅਰੁ ਦੇਸ ਵਿਚਿ ਹੈ। ਕਲਿਜੁਗ ਚਾਰਿ ਹਜਾਰ ਸਤ ਸੈ ਪੈਤੀਸ ਬਰਸ ਵਰਤਿਆ ਹੈ[2]।

---

੧ ਅਰਥਾਤ–ਬਸ਼ਹਿਰ। ਇਹ ਪਹਿਲਾਂ ਪੰਜਾਬ ਦੇ ਜ਼ਿਲਾ ਸ਼ਿਮਲਾ (ਹੁਣ ਹਿਮਾਂਚਲ ਪ੍ਰਦੇਸ਼) ਨਾਲ ਸੰਬੰਧਿਤ ਇਕ ਪਹਾੜੀ ਰਿਆਸਤ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਉੱਤਰਾਖੰਡ ਦੀਆਂ ਪਹਾੜੀਆਂ ਦੀ ਸੈਰ ਕਰਦੇ ਹੋਏ ਬਸ਼ਹਿਰ ਗਏ ਸਨ। ਇਸ ਤੋਂ ਬਿਨਾਂ ਬੁਸ਼ਹਿਰ ਫ਼ਾਰਸ ਦਾ ਇਕ ਨਗਰ ਵੀ ਹੈ ਜਿੱਥੇ ਸ੍ਰੀ ਗੁਰੂ ਜੀ ਦੇ ਪਧਾਰਨ ਬਾਰੇ ਪ੍ਰਮਾਣ ਮਿਲਦੇ ਹਨ। ਇਨ੍ਹਾਂ ਵਿਚੋਂ ਸਹੀ ਬਿਸੀਅਰ ਦੇਸ–ਬਸ਼ਹਰ ਹੈ ਜਾਂ ਬੁਸ਼ਹਿਰ–ਇਸ ਬਾਰੇ ਸਹੀ ਨਤੀਜੇ ਤੇ ਪੁਜਣ ਲਈ ਹੋਰ ਖੋਜ ਦੀ ਲੋੜ ਹੈ।

੨ ਇਹ ਸਾਖੀ ਬਟਾਲੇ ਵਾਲੀ ਪ੍ਰਤੀ ਦੇ ਅਨੁਸਾਰ ਹੈ। ਸਰਦਾਰ ਕਰਮ ਸਿੰਘ ਹਿਸਟੋਰੀਅਨ ਦੇ ਕਥਨ ਅਨੁਸਾਰ ਉਸ ਸਮੇਂ ਕਲਿਜੁਗ ਸੰਮਤ ੪੭੩੫ ਸੀ, ਜਦੋਂ ਇਹ ਜੁਗਾਵਲੀ ਲਿਖੀ ਗਈ ਤੇ ਇਹ ਸੰਮਤ ੧੬੬੧ ਬਿ: ਦੇ ਬਿਲਮੁਕਾਬਿਲ ਹੋਣ ਕਰ ਕੇ ਉਨ੍ਹਾਂ ਦੀ ਖੋਜ ਦੇ ਮੁਤਾਬਿਕ ਇਹ ਜਨਮ ਸਾਖੀ ਸ੍ਰੀ ਗੁਰੂ ਹਰਿਗੋਬਿੰਦ ਜੀ (੧੬੫੨–੧੬੯੫ ਬਿ:) ਦੇ ਸਮੇਂ ਦੀ ਲਿਖਤ ਹੈ, ਪਰ

(ਬਾਕੀ ਦੇਖੋ ਸਫ਼ਾ ੭੦ ਤੇ)

## ੩੩. ਮਰਦਾਨੇ ਨੂੰ ਅਮ੍ਰਿਤ ਫਲ ਤੇ ਦੇਸ ਵਾਪਸੀ

ਤਬ ਗੁਰੂ ਬਾਬਾ ਅਤੇ ਮਰਦਾਨਾ ਉਥਹੁ ਰਵਦੇ ਰਹੇ, ਜੋ ਜਾਦੇ ਜਾਦੇ ਵਡੀ ਉਜਾੜੀ ਵਿਚਿ ਜਾਇ ਪਏ। ਤਬ ਉਥੈ ਕੋਈ ਮਿਲੈ ਨਾਹੀ। ਤਬ ਮਰਦਾਨੈ ਨੂ ਬਹੁਤੁ ਭੁਖ ਲਗੀ। ਤਬ ਮਰਦਾਨੈ ਆਖਿਆ, "ਸੁਹਾਣੁ[1], ਤੇਰੀ ਭਗਤ ਨੂੰ, ਅਸੀ ਡੂਮੁ ਮੁਲਖ ਦੇ ਮੰਗਣ ਵਾਲੇ, ਟੁਕੜੇ ਮੰਗਿ ਮੰਗਿ ਖਾਵਣ ਵਾਲੇ ਆਹੇ। ਜਾਹਿ ਜਾਂਦੀ, ਉਦੂ ਭੀ ਗਏ। ਅਸੀ ਤਾ ਵਡੀ ਉਜਾੜ ਵਿਚਿ ਆਇ ਪਏ। ਹੁਣ ਕੋਈ ਸੀਹੁ ਬੁਕੁ ਪਉਦਾ ਹੈ, ਮਾਰ ਜਾਵੇਗਾ।" ਬਾਬੇ ਆਖਿਆ, "ਮਰਦਾਨਿਆ! ਤੇਰੇ ਨੇੜੇ ਕਿਛੁ ਨਾਹੀ ਆਵਦਾ। ਤੂੰ ਹੁਸੀਆਰ ਹੋਇ।" ਮਰਦਾਨਾ ਆਖੇ, "ਜੀ, ਘਤਿ ਮਾਰਿਆ ਹੀ ਉਜਾੜ ਵਿਚਿ।" ਫਿਰ ਮਰਦਾਨੇ ਆਖਿਆ, "ਕੋਈ ਆਦਮੀ ਨਾਹੀ ਨਦਰ ਆਵਦਾ। ਮਤਾਂ ਉਜਾੜ ਵਿਚ ਕੋਈ ਮਾਰ ਜਾਂਦਾ ਹੋਵੇ।"

ਤਾਂ ਬਾਬੇ ਆਖਿਆ, "ਮਰਦਾਨਿਆਂ! ਅਸੀਂ ਉਜਾੜ ਵਿਚਿ ਨਾਹੀ, ਵਸਦੀ ਵਿਚਿ ਹਾਂ ਜਿਥੇ ਨਾਉ ਚਿਤਿ ਆਵੈ।" ਉਥੇ ਬਾਬੇ ਸਬਦੁ ਕੀਤਾ ਜੁ ਸਿਧੁ ਸਾਦਕ[2] ਤੇਤੀਸ ਕਰੋੜੀ ਦੇਵਤੇ ਇਸ ਨਾਉ ਨੂ ਢੂਢਦੇ ਫਿਰਦੇ ਹੈਨ। ਤਬ ਬਾਬੇ ਸਬਦੁ ਬੋਲਿਆ (ਆਸਾ ਘਰੁ ੪, ਮਹਲਾ ੧) :—

ਦੇਵਤਿਆ ਦਰਸਨ ਕੈ ਤਾਈ, ਦੂਖ ਭੂਖ ਤੀਰਥ ਕੀਏ ॥
ਜੋਗੀ ਜਤੀ ਜੁਗਤਿ ਮਹਿ ਰਹਤੇ, ਕਰਿ ਕਰਿ ਭਗਵੇ ਭੇਖ ਭਏ ॥੧॥

ਤਉ ਕਾਰਣਿ ਸਾਹਿਬਾ ਰੰਗਿ ਰਤੇ ॥
ਤੇਰੇ ਨਾਮ ਅਨੇਕਾ, ਰੂਪ ਅਨੰਤਾ, ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ਰਹਾਉ॥
ਦਰ ਘਰ ਮਹਲਾ ਹਸਤੀ ਘੋੜੇ, ਛੋਡਿ ਵਿਲਾਇਤਿ ਦੇਸ ਗਏ।
ਪੀਰ ਪੇਕਾਂਬਰ ਸਾਲਿਕ ਸਾਦਿਕ, ਛੋਡੀ ਦੁਨੀਆ ਥਾਇ ਪਏ ॥੨॥

---

(ਸਫ਼ਾ ੬੯ ਦੇ ਫੁਟ ਨੋਟ ਦੀ ਬਾਕੀ)
ਹੈਰਾਨੀ ਦੀ ਗੱਲ ਹੈ ਕਿ ਜੁਗਾਵਲੀ ਦੀ ਇਹ ਸਾਖੀ ਮੇਰੀ ਨਿੱਜੀ ਪੁਰਾਤਨ ਜਨਮ ਸਾਖੀ ਵਿਚ, ਜੋ ਸੰਮਤ ੧੭੯੧ ਬਿ: ਦੀ ਹੱਥ ਲਿਖਤ ਹੈ, ਨਹੀਂ ਹੈ, ਤੇ ਸੰਨ ੧੮੫੮ ਬਿ: ਦੀ ਜਨਮ ਸਾਖੀ ਵਿਚ ਤੇ ਉਸ ਦੀਆਂ ਹੋਰ ਪ੍ਰਤੀਆਂ ਵਿਚ ਵੀ ਇਸ ਸਾਖੀ ਦੀ ਕਿਤੇ ਉੱਘ ਸੁੱਘ ਨਹੀਂ ਮਿਲਦੀ, ਜਿਸ ਤੋਂ ਸਾਫ਼ ਪਤਾ ਲਗਦਾ ਹੈ ਕਿ ਇਹ ਗੁਰੂ ਜੀ ਦੀਆਂ ਚਾਰ ਜਾਂ ਪੰਜ ਉਦਾਸੀਆਂ ਵਾਂਗੂ ਹੀ ਜ਼ਰਾ ਪਿਛਲੇਰੀ ਰਚਨਾ ਹੈ।

੧ ਭਾਵ—ਸੁਬਹਾਨ ਅੱਲਾ। ੨ ਸਿਦਕ ਵਾਲੇ, ਸਾਧਕ।

ਸਾਦ ਸਹਜ ਸੁਖ ਰਸ ਕਸ ਤਜੀਅਲੇ, ਕਾਪੜੇ ਛੋਡੇ ਚਮੜ ਲੀਏ ॥
ਦੁਖੀਏ ਦਰਦਵੰਦ ਦਰਿ ਤੇਰੈ, ਨਾਮਿ ਰਤੇ ਦਰਵੇਸ ਭਏ ॥੩॥
ਖਲੜੀ ਖਪਰੀ ਲਕੜੀ ਚਮੜੀ, ਸਿਖਾ ਸੂਤੁ ਧੋਤੀ ਕੀਨੀ ॥
ਤੂੰ ਸਾਹਿਬੁ ਹਉ ਸਾਂਗੀ ਤੇਰਾ, ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥੧॥੩੩॥

ਬਾਬੇ ਆਖਿਆ, "ਮਰਦਾਨਿਆ ! ਸਬਦੁ ਚਿਤਿ ਕਰਿ, ਰਬਾਬੁ ਵਜਾਇ ।" ਮਰਦਾਨੇ ਆਖਿਆ, "ਭੁਖੁ ਨਾਲ ਮੇਰਾ ਘਟਿ ਮਿਲ ਗਇਆ ਹੈ, ਰਬਾਬ ਵਜਾਇ ਨਾਹੀ ਸਕਦਾ ।" ਤਾ ਬਾਬੈ ਆਖਿਆ, "ਚਲੁ, ਕਿਤੇ ਵਸਦੀ ਜਾਈਐ ।" ਤਾਂ ਮਰਦਾਨੇ ਆਖਿਆ, "ਜੀ, ਮੈ ਵਸਦੀ ਭੀ ਨਾਹੀ ਜਾਇ ਸਕਦਾ, ਹੁਣੁ ਮਰਦਾ ਹਾਂ ।" ਤਾਂ ਬਾਬੇ ਆਖਿਆ, "ਮਰਦਾਨਿਆਂ ! ਅਸੀਂ ਤੈਨੂੰ ਮਰਣ ਨਾਹੀ ਦੇਦੇ । ਤੂੰ ਹੁਸੀਆਰ ਹੋਹਿ । ਜਾਹਿ, ਇਸੁ ਰੁਖੁ ਦੇ ਫਲੁ[੧] ਖਾਹਿ ਰਜ ਕੇ, ਪਰੁ ਪਲੇ ਬੰਨੇ ਨਾਹੀ ।" ਮਰਦਾਨਾ ਜਾਇ ਲਗਾ ਫਲੁ ਖਾਵਨ । ਫਲਾਂ ਦਾ ਸੁਆਦੁ ਅਜੇਹਾ ਲਗੋਸੁ ਜੋ ਆਖੇ ਸਭੇ ਖਾਇ ਲਈ, ਫਿਰ ਹਥਿ ਆਵਨੁ ਕੇ ਨਾ ਆਵਨੁ । ਫਲੁ ਰਜ ਕੇ ਖਾਧਿਆਸੁ ਅਤੇ ਪਲੇ ਭੀ ਬੰਨੁ ਲਇਆਸੁ । ਅਗੈ ਜਾਇ ਕੈ ਭੀ ਭੁਖੁ ਲਗੀਆਸੁ ਤਾਂ ਲਗਾ ਉਹੁ ਫਲੁ ਖਾਣੁ । ਮੁਹੁ ਪਾਇਆ ਸੁ ਢਹਿ ਪਇਆ । ਤਾਂ ਬਾਬੇ ਆਖਿਆ, "ਕਿਆ ਹੋਇਆ ਮਰਦਾਨਿਆਂ !" ਮਰਦਾਨੇ ਆਖਿਆ, "ਜੀ, ਤੁਧ ਆਗਿਆ ਕੀਤੀ ਸੀ ਜੁ ਫਲੁ ਖਾਹਿ ਰਜ ਕੇ, ਪਰੁ ਪਲੈ ਬੰਨ੍ਹੇ ਨਾਹੀ । ਮੈ ਪਲੇ ਭੀ ਬੰਨ੍ਹ ਲਏ ਆਹੇ, ਮਤੁ ਫਿਰ ਹਥਿ ਨਾ ਆਵਨਿ । ਸੋ ਮੁਹੁ ਵਲੁ ਆਦੇ ਸੁ । ਮੇਰਾ ਏਹੁ ਹਵਾਲੁ ਹੋਇਆ ।" ਤਾਂ ਬਾਬਾ ਬੋਲਿਆ, "ਮਰਦਾਨਿਆਂ ! ਬੁਰਾ ਕੀਤੋ । ਏਹੁ ਬਿਖੁ ਫਲੁ ਆਹੇ, ਪਰੁ ਵਚਨ ਕਰਿ ਕੇ ਅੰਮ੍ਰਿਤ ਹੋਏ ਆਹੇ ।" ਬਾਬੇ ਪੈਰੁ ਮਥੇ ਉਪਰੁ ਰਖਿਆ, ਸੁ ਮਰਦਾਨਾ ਚੰਗਾ-ਭਲਾ ਹੋਇ ਗਇਆ ।

ਮਰਦਾਨੇ ਆਖਿਆ, "ਸੁਹਾਨ, ਤੇਰੀ ਭਗਤ ਨੂ । ਅਸੀ ਡੂਮੁ ਮੰਗ ਖਾਨ ਵਾਲੇ । ਮੰਗ ਪਿੰਡ ਖਾਧਾ ਲੋੜਹਿ, ਪੀਤਾ ਲੋੜਹਿ । ਤੂੰ ਅਤੀਤੁ ਪੁਰਖ ਖਾਹਿ ਨਾਹੀ, ਪੀਏ ਨਾਹੀ, ਵਸਦੀ ਵੜੇ ਨਾਹੀ, ਹਉ ਕਿਉਂ ਕਰਿ ਤੇਰੇ ਨਾਲਿ ਫਿਰਹਾ ਅਤੇ ਤੇਰੇ ਨਾਲਿ ਕਿਉ ਕਰਿ ਰਹਾ, ਮੇਰੀ ਵਿਦਾ ਕਰੁ ।" ਬਾਬੇ ਆਖਿਆ, "ਮਰਦਾਨਿਆ !

---

੧ ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ ਤੇ ਭਾਈ ਮਨੀ ਸਿੰਘ) ਦੇ ਕਥਨ ਅਨੁਸਾਰ ਇਹ ਫਲ ਅੱਕਾਂ ਦੀਆਂ ਖੱਖੜੀਆਂ ਸਨ, ਜੋ ਗੁਰੂ ਜੀ ਦੇ ਬਚਨ ਨਾਲ ਉਸ ਵੇਲੇ ਅੰਮ੍ਰਿਤ ਫਲ ਬਣ ਗਈਆਂ ਸਨ ।

ਤੁਧੁ ਉਪਰਿ ਮੇਰੀ ਖੁਸੀ ਹੈ। ਤੂੰ ਕਿਉਂ ਵਿਦਾ ਮੰਗਦਾ ਹੈ ?" ਮਰਦਾਨੈ ਆਖਿਆ, "ਸੁਹਾਣੁ, ਤੇਰੀ ਖੁਸੀ ਨੂ, ਪਰੁ ਮੈਨੂੰ ਵਿਦਾ ਕਰਿ। ਹਉ ਘਰਿ ਜਾਵਾਂ।" ਤਾਂ ਬਾਬੇ ਆਖਿਆ "ਕਿਵੇਂ ਰਹੇਂ ਭੀ ?" ਮਰਦਾਨੇ ਆਖਿਆ, "ਜੀ, ਮੇਰੀ ਭੁਖੁ ਜਾਵੈ ਤਾਂ ਮੈ ਰਹਾਂ ਅਤੇ ਜੋ ਤੇਰਾ ਆਹਾਰੁ ਹੈ ਸੋ ਮੇਰਾ ਹੋਵੈ। ਜੋ ਤੂੰ ਖਾਵੈ ਸੋ ਮੈ ਖਾਵਾ ਤਾਂ ਤੇਰੇ ਨਾਲਿ ਰਹਾਂ ਅਤੇ ਨਾਲੇ ਵਚਨੁ ਦੇਵੈਂ ਜੁ ਅਗੋਂ ਮੇਰੇ ਨਾਲੋਂ ਵਿਛੜਹਿ ਨਾਹੀ ਅਤੇ ਮੇਰੇ ਕਰਮੁ ਵੀਚਾਰੇਂ ਨਾਹੀ। ਜੇ ਇਤਨੀਆਂ ਗਲਾ ਕਰੇ ਨਾਹੀ ਤਾਂ ਮੈਨੂੰ ਖੁਸੀ ਕਰਿ।" ਬਾਬੇ ਕਹਿਆ, "ਮਰਦਾਨਿਆਂ ! ਤੂੰ ਦੀਨ ਭੀ ਅਰੁ ਦੁਨੀ ਭੀ ਨਿਹਾਲੁ ਹੋਇਆ[੧]।"

## ੩੪. ਮਾਤਾ-ਪਿਤਾ ਦਾ ਮਿਲਾਪ

ਆਗਿਆ ਪਰਮੇਸਰ ਕੀ ਹੋਈ। ਜਦ ਬਾਬਾ ਬਾਰਹਿ ਵਰ੍ਹੇ ਉਦਾਸੀ ਕਰਕੈ ਫਿਰ ਤਲਵੰਡੀ ਆਇ ਕੇ ਕੋਹਾਂ ਦੂਰ ਉਪਰ ਆਇ ਬੈਠਾ, ਉਜਾੜਿ ਵਿਚਿ ਤਾਂ ਘੜੀ ਇਕੁ ਸਸਤਾਇ ਕੈ ਮਰਦਾਨੇ ਅਰਦਾਸ ਕੀਤੀ ਜੁ, "ਜੀ, ਜੇ ਮੈਨੂੰ ਹੁਕਮੁ ਹੋਵੈ ਤਾਂ ਘਰ ਜਾਵਾਂ, ਘਰ ਕੀ ਖਬਰ ਲੈ ਆਵਾਂ, ਦਿਖਾ ਅਸਾਡੇ ਆਦਮੀ ਕਿਉਂ ਕਰਿ ਹੈਨਿ ?" ਬਾਬਾ ਹਸਿਆ ਅਤੇ ਆਖਿਓਸੁ ਜੋ, "ਮਰਦਾਨਿਆਂ ! ਜੇ ਤੇਰੇ ਆਦਮੀ ਮਰਹਿਗੇ ਤਾਂ ਸੰਸਾਰੁ ਕਿਉ ਕਰਿ ਰਖਾਗੇ, ਪਰੁ ਤੇਰੇ ਆਦਮੀ ਹੈਨਿ, ਜਾਹਿ ਮਿਲਿ ਆਉ, ਪਰ ਤੁਰਤ ਆਵੈ ਅਤੇ (ਪਿਤਾ) ਕਾਲੂ ਦੇ ਘਰ ਭੀ ਜਾਵੈ, ਪਰ ਅਸਾਡਾ ਨਾਉ ਲਈ ਨਾਹੀ।"

ਤਾਂ ਮਰਦਾਨਾ ਬਾਬੇ ਦੀ ਪੈਰੀ ਪਇਆ, ਤਲਵੰਡੀ ਆਇਆ। ਜਾਇ ਘਰਿ ਵੜਿਆ। ਲੋਕੁ ਬਹੁਤੁ ਜੁੜ ਗਏ। ਜੋ ਕੋਈ ਆਵੈ ਸੁੋ ਆਇ ਪੈਰੀ ਪਵੈ। ਸਭ ਲੋਕੁ ਆਖਣ ਜੋ ਮਰਦਾਨਾ ਡੂਮੁ ਹੈ, ਪਰੁ ਨਾਨਕ ਦਾ ਸਾਇਆ ਵੱਡਾ ਹੈ। ਜੋ ਕੋਈ ਆਵਦਾ ਹੈ ਸੋ ਆਇ ਪੈਰੀ ਪਉਂਦਾ ਹੈ। ਤਬ ਮਰਦਾਨਾ ਘਰ ਬਾਰ ਦੇਖ ਕੈ ਕਾਲੂ ਦੇ ਘਰਿ ਗਇਆ, ਜਾਇ ਬੈਠਾ। ਤਬ ਬਾਬੇ ਦੀ ਮਾਤਾ ਉਠੀ ਲਗੀ ਗਲਾਂ ਲੈਣ ਅਰੁ ਬੈਰਾਗੁ ਲਗੀ ਕਰਣ। ਆਖਿਓਸੁ, "ਮਰਦਾਨਿਆਂ ! ਮੈਨੂੰ ਕਿਥਾਊ ਨਾਨਕ ਦੀ ਖਬਰ ਦੇਇ।" ਮਰਦਾਨੇ ਆਖਿਆ, "ਜੀ, ਜਾਂ ਸੁਲਤਾਨਪੁਰ ਆਹੇ, ਤਾ ਮੈ ਨਾਲ ਆਹਾ, ਫੇਰ ਪਿਛਲੀ ਮੈਨੂੰ ਖਬਰ ਨਾਹੀ।" ਤਾ ਘੜੀ ਏਕੁ ਸਸਤਾਇ ਕੈ ਮਰਦਾਨਾ

---

੧ ਬਟਾਲੇ ਵਾਲੀ ਪੋਥੀ ਦੇ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਫੇਰ ਇਥੋਂ ਪਹਿਲੀ ਉਦਾਸੀ ਖ਼ਤਮ ਕਰ ਕੇ ਵਾਪਸ ਦੇਸ਼ ਆਏ ਤੇ ਮਾਤਾ-ਪਿਤਾ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਕੇ ਪਾਕ ਪਟਨ (ਇਲਾਕਾ ਮੁਲਤਾਨ) ਵਲ ਗਏ ਸਨ।

ਉਠ ਚਲਿਆ ਤਾ ਲੋਕਾ ਆਖਿਆ, "ਭਾਈ ਵੇ ! ਏਹੁ ਜੋ ਤੁਰਤ ਉਠ ਗਇਆ, ਸੋ ਖਾਲੀ ਨਾਹੀ।" ਤਾਂ ਮਾਤਾ ਉਠ ਖੜੀ ਹੋਈ। ਕਿਛੁ ਕਪੜੇ ਕਿਛੁ ਮਠਿਆਈ ਅਤੇ ਹੋਰੁ ਵਸਤੂ ਲੈ ਕੇ ਮਰਦਾਨੇ ਨੂ ਪਿਛੋਂ ਜਾਇ ਮਿਲੀ, ਆਖਿਓਸੁ, "ਮਰਦਾਨਿਆਂ ! ਮੈਨੂੰ ਨਾਨਕੁ ਮੇਲੁ।" ਮਰਦਾਨਾ ਚੁਪੁ ਕਰਿ ਰਹਿਆ। ਉਥਹੁ ਚਲੀ ਆਵਦੀ ਆਵਦੀ ਜਾਂ ਦਹੁ ਕੋਹਾਂ ਉਤੇ ਆਈ ਤਾਂ ਬਾਬਾ ਬੈਠਾ ਹੈ।

ਤਾਂ ਬਾਬੇ ਭੀ ਡਿਠਾ ਜ ਮਾਤਾ ਅਤੇ ਮਰਦਾਨਾ ਆਵਦੇ ਹੈਨਿ। ਤਬ ਉਠ ਕੈ ਆਇਆ। ਮਾਤਾ ਦੀ ਪੈਰੀ ਪਇਆ। ਮਾਤਾ ਲਗੀ ਬੈਰਾਗੁ ਕਰਣੁ ਅਤੇ ਬਾਬੇ ਦਾ ਸਿਰ ਚੁਮਿਓਸੁ, ਲਗੀ ਆਖਣ, "ਹਉ ਵਾਰੀ, ਹਉ ਵਾਰੀ, ਬੇਟਾ ! ਤੁਧੁ ਉਤੋ। ਹਉ ਵਾਰੀ, ਜਿਥੈ ਤੂ ਫਿਰਦਾ ਹੈ ਉਸੁ ਥਾਉ ਉਤੋ ਵਾਰੀ ! ਤੁਧੁ ਨਿਹਾਲੁ ਕੀਤੀ, ਆਪਣਾ ਮੁਹ ਮੈਨੂੰ ਵਿਖਾਲਿਆ।"

ਤਬ ਬਾਬਾ ਮਾਤਾ ਕੇ ਬਹੁਤ ਹਿਤ ਕਰਿ ਕੇ ਗਦਿ ਗਦਿ ਹੋਇ ਗਇਆ, ਲਗਾ ਬੈਰਾਗੁ ਕਰਨ ਅਰੁ ਆਖਿਓਸੁ, "ਮਰਦਾਨਿਆਂ ! ਰਬਾਬੁ ਵਜਾਇ।" ਮਰਦਾਨੇ ਰਬਾਬ ਵਜਾਇਆ। ਬਾਬੇ ਸਬਦੁ ਕੀਤਾ ਰਾਗੁ ਵਡਹੰਸੁ (ਮਹਲਾ ੧, ਘਰੁ ੧) ਵਿਚਿ :—

ਅਮਲੀ ਅਮਲੁ ਨ ਅੰਬੜੈ, ਮਛੀ ਨੀਰੁ ਨ ਹੋਇ ॥
ਜੋ ਰਤੇ ਸਹਿ ਆਪਣੈ, ਤਿਨ ਭਾਵੈ ਸਭੁ ਕੋਇ ॥੧॥
ਹਉ ਵਾਰੀ ਵੰਞਾ, ਘੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥੧॥ ਰਹਾਉ ॥
ਸਾਹਿਬੁ ਸਫਲਿਓ ਰੁਖੜਾ, ਅੰਮ੍ਰਿਤੁ ਜਾ ਕਾ ਨਾਉ ॥
ਜਿਨ ਪੀਆ ਤੇ ਤ੍ਰਿਪਤ ਭਏ, ਹਉ ਤਿਨ ਬਲਿਹਾਰੈ ਜਾਉ ॥੨॥
ਮੈ ਕੀ ਨਦਰਿ ਨ ਆਵਹੀ, ਵਸਹਿ ਹਭੀਆਂ ਨਾਲਿ ॥
ਤਿਖਾ ਤਿਹਾਇਆ ਕਿਉ ਲਹੈ, ਜਾ ਸਰ ਭੀਤਰਿ ਪਾਲਿ ॥੩॥
ਨਾਨਕ ਤੇਰਾ ਬਾਣੀਆ, ਤੂ ਸਾਹਿਬੁ ਮੈ ਰਾਸਿ ॥
ਮਨ ਤੇ ਧੋਖਾ ਤਾ ਲਹੈ, ਜਾ ਸਿਫਤਿ ਕਰੀ ਅਰਦਾਸਿ ॥੪॥੧॥

ਤੇ ਬੋਲੇ, "ਮਾਤਾ ਜੀ ! ਸੋ ਸਾਹਿਬ ਮੇਰੇ ਤਾਈ ਭਲਾ ਰਖਦਾ ਹੈ।"

ਤਬ ਪਿਤਾ ਕਾਲੂ ਨੂ ਭੀ ਖਬਰ ਹੋਈ। ਉਹੁ ਭੀ ਜਿਥੈ ਬਾਬਾ ਬੈਠਾ ਥਾ, ਆਇਆ। ਬਾਬਾ ਉਠਿ ਕਰਿ ਪਰਦਖਣਾ ਦੇ ਕਰਿ ਪੈਰੀ ਪਇਆ। ਖਲਾ ਹੋਇ ਰਹਿਆ। ਦਾਦਾ ਕਾਲੂ ਹਾਹਾ, ਬਿਲੀਪਾਤ ਲਗਾ ਕਰਣਿ।

ਫਿਰ ਮਾਤਾ ਜੋ ਕਿਛੁ ਮੇਵਾ ਅਰੁ ਮਿਠਿਆਈ ਆਹੀ ਸੋ ਸਭ ਬਾਬੇ ਪਾਸ ਆਨ ਰਖੀਆਸੁ ਅਤੇ ਆਖਿਓਸੁ, "ਨਾਨਕਾ ! ਤੂੰ ਏਹੁ ਖਾਹਿ ।" ਤਬ ਬਾਬੇ ਸਬਦੁ ਬੋਲਿਆ ਸਿਰੀ ਰਾਗੁ (ਮਹਲਾ ੧) ਵਿਚਿ :—

ਸਭਿ ਰਸ ਮਿਠੇ ਮੰਨਿਐ, ਸੁਣਿਐ ਸਾਲੋਣੇ ॥
ਖਟ ਤੁਰਸੀ ਮੁਖਿ ਬੋਲਣਾ, ਮਾਰਣ ਨਾਦ ਕੀਏ ॥
ਛਤੀਹ ਅੰਮ੍ਰਿਤ ਭਾਉ ਏਕੁ, ਜਾ ਕਉ ਨਦਰਿ ਕਰੇਇ ॥੧॥
ਬਾਬਾ, ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥

ਫਿਰ ਮਾਤਾ-ਪਿਤਾ ਨੇ ਕਪੜੇ ਅਗੇ ਰਖੇ, ਤਬ ਬਾਬੇ ਦੂਜੀ ਪਉੜੀ ਆਖੀ :—

ਰਤਾ ਪੈਨਣੁ ਮਨੁ ਰਤਾ, ਸੁਪੇਦੀ ਸਤੁ ਦਾਨੁ ॥
ਨੀਲੀ ਸਿਆਹੀ ਕਦਾ ਕਰਣੀ, ਪਹਿਰਣੁ ਪੈਰ ਧਿਆਨੁ ॥
ਕਮਰ ਬੰਦੁ ਸੰਤੋਖ ਕਾ, ਧਨੁ ਜੋਬਨੁ ਤੇਰਾ ਨਾਮੁ ॥੨॥
ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥

ਤਬ ਮਾਤਾ ਆਖਿਆ, "ਬਚਾ ! ਘਰੁ ਚਲੁ, ਅਸਾ ਨਵੇਂ ਘਰੁ ਸਵਾਰੇ ਹੈਨਿ ।" ਪਿਤਾ ਕਾਲੂ ਕਹਿਆ, "ਘੋੜਿਆਂ ਤੇ ਚੜ੍ਹ, ਮੇਰੀ ਖੁਸੀ ਹੈ ।" ਤਬ ਬਾਬੇ ਤੀਸਰੀ ਪਉੜੀ ਆਖੀ :—

ਘੋੜੇ ਪਾਖਰ ਸੁਇਨੇ, ਸਾਖਤਿ ਬੂਝਣੁ ਤੇਰੀ ਵਾਟ ॥
ਤਰਕਸ ਤੀਰ ਕਮਾਣ ਸਾਂਗ, ਤੇਗ ਬੰਦ ਗੁਣ ਧਾਤੁ ॥
ਵਾਜਾ ਨੇਜਾ ਪਤਿ ਸਿਉ ਪਰਗਟੁ, ਕਰਮੁ ਤੇਰਾ ਮੇਰੀ ਜਾਤਿ ॥੩॥
ਬਾਬਾ, ਹੋਰੁ ਚੜਣਾ ਖੁਸੀ ਖੁਆਰ ॥
ਜਿਤੁ ਚੜੀਐ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ ਰਹਾਉ॥

ਤਬ ਦਾਦੇ ਕਾਲੂ ਕਹਿਆ, "ਬੇਟਾ ! ਚਿਰਾ ਪਿਛੋਂ ਪਰਮੇਸਰ ਆਂਦੇ ਹੋ । ਤੇਰਾ ਪਰਿਵਾਰ ਹੈ । ਇਕੇਰਾ ਪਰਵਾਰ ਨੋ ਭੀ ਮਿਲ ਅਤੇ ਘਰ ਬਾਰ ਭੀ ਦੇਖ, ਨਵੇ ਉਸਰੇ ਹੈਨ, ਮੇਰਾ ਮਨ ਖੁਸੀ ਹੋਵੈ ।" ਮਾਉ ਭੀ ਆਖਿਆ, "ਅਸਾਡਾ ਜੀਉ ਥਾਇ ਹੋਵੈ ।" ਦਾਦੇ ਆਖਿਆ, "ਹਉ ਜੁ ਆਇਆ ਹਾਂ, ਸੁ ਤੁਧੈ ਨੋ ਲੈਣਿ ਆਇਆ ਹਾਂ । ਤੂੰ ਮੇਰੇ ਨਾਲਿ ਚਲੁ ।" ਤਬ ਬਾਬੇ ਚਉਥੀ ਪਉੜੀ ਆਖੀ :—

ਘਰ ਮੰਦਰ ਖੁਸੀ ਨਾਮ ਕੀ, ਨਦਰਿ ਤੇਰੀ ਪਰਵਾਰੁ ॥
ਹੁਕਮੁ ਸੋਈ ਤੁਧੁ ਭਾਵਸੀ, ਹੋਰੁ ਆਖਣੁ ਬਹੁਤੁ ਅਪਾਰੁ ॥
ਨਾਨਕ ਸਚਾ ਪਾਤਿਸਾਹੁ, ਪੂਛਿ ਨ ਕਰੇ ਬੀਚਾਰੁ ॥ ੪ ॥
ਬਾਬਾ, ਹੋਰੁ ਸਉਣਾ ਖੁਸੀ ਖੁਆਰ ॥
ਜਿਤੁ ਸੁਤੈ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥੪॥੭॥

ਤਬ ਕਾਲੂ ਆਖਣ ਲਗਾ, "ਬੱਚਾ ! ਤੂੰ ਇਕੁ ਵਾਰੀ ਘਰੁ ਚਲੁ । ਘਰੁ ਬਾਰੁ ਦੇਖੁ ਅਤੇ ਕੁਟੰਬੁ ਪਰਵਾਰੁ ਆਪਣੇ ਨੂ ਮਿਲੁ । ਸਭੇ ਤੁਧੁ ਨੂ ਚਾਹਿਦੇ ਹੈਨ ਅਤੇ ਅਸਾੜਾ ਭੀ ਆਤਮਾ ਬੈਰਾਗੁ ਵਿਚਿ ਹੈ ।" ਤਬ ਬਾਬੇ ਆਖਿਆ, "ਪਿਤਾ ਜੀ ! ਇਕੁ ਵਾਰੀ ਤੁਸੀ ਅਸਾ ਨੂੰ ਜਾਣ ਦੇਹੁ । ਅਸੀ ਫੇਰ ਆਵਹਿਗੇ ।" ਫਿਰ ਮਾਤਾ ਆਖਿਆ, "ਬੱਚਾ ਤੂੰ ਹੁਣੁ ਬਾਰੀਹ ਵਰੀਹ ਆਇਆ ਹੈ, ਸੋ ਘਰ ਨਾਹੀ ਚਲਦਾ ਤਾਂ ਫੇਰ ਕਿਥੋਂ ਆਵੇਗਾ ?" ਤਾਂ ਫਿਰ ਬਾਬਾ ਜੀ ਬੋਲਿਆ, "ਮਾਤਾ ਜੀ ! ਅਸੀ ਤੁਹਾਡੇ ਹੀ ਪਾਸਿ ਹਾਂ । ਹੁਣ ਤਾ ਅਸਾ ਨੋ ਖੁਸੀ ਕਰਹੋ ।" ਤਾਂ ਮਾਤਾ ਆਖਿਆ, "ਮੇਰੇ ਮਨ ਸੰਤੋਖ ਕਿਉ਼ ਕਰਿ ਆਵੈਗਾ, ਜਾ ਤੂੰ ਆਇ ਕਰਿ ਫਿਰ ਜਾਹਿਗਾ ?" ਤਾਂ ਬਾਬੇ ਆਖਿਆ, "ਮਾਤਾ ! ਮੇਰੇ ਵਚਨ ਕਰਿ ਕੈ ਤੇਰੈ ਅਤੇ ਦਾਦੇ ਕਾਲੂ ਦੇ ਮਨ ਸੰਤੋਖ ਆਵੈਗਾ ।"

ਬਾਬੇ ਦੇ ਇਤਨੇ ਕਹਿਣੇ ਨਾਲਿ ਮਾਤਾ ਨੋ ਅਤੇ ਦਾਦੇ ਕਾਲੂ ਨੋ ਸੰਤੋਖ ਆਇ ਗਇਆ । [1]ਬਾਬਾ ਜੀ ਵਚਨੁ ਦੇਇ ਕਰਿ ਮਰਦਾਨੇ ਨੂ ਨਾਲਿ ਲੈਇ ਕਰਿ ਚਲਦੋ ਰਹਿਆ ਅਤੇ ਮਾਤਾ ਅਰੁ ਪਿਤਾ ਫਿਰ ਘਰੁ ਆਏ ।

## ਦੂਜੀ ਉਦਾਸੀ ਦੱਖਣ ਦੀ

### ੩੫. ਪਹਿਰਾਵਾ, ਸੰਗੀ-ਸਾਥੀ, ਵਰੁਣ ਦੇਵਤਾ ਜਾਂ ਖ਼ੁਆਜਾ ਖ਼ਿਜ਼ਰ

[2]ਤਦਹੁ ਅਹਾਰੁ ਤਲੀ ਭਰਿ ਰੇਤੁ ਕੀ ਕਰਹਿ । ਤਦਹੁ ਪੈਰੀ ਖੜਾਵਾ ਕਾਠ ਕੀਆ, ਹਥਿ ਆਸਾ, ਸਿਰਿ ਰਸੇ ਪਲੇਟੇ, ਮਥੈ ਟਿਕਾ ਬਿੰਦੀ (ਬਿੰਦੁਲੀ ਕਾ) । ਤਦਹੁ

---

੧ ਇਸ ਤੋਂ ਅੱਗੇ ਮੋਤੀ ਬਾਗ਼ ਪਟਿਆਲੇ ਵਾਲੀ ਸੰਮਤ ੧੭੫੮ ਬਿ: ਦੀ ਪ੍ਰਤੀ ਦੇ ਅਨੁਸਾਰ ਪਾਠ ਹੈ—"ਬਾਬਾ ਜੋ ਫਿਰਿ ਓਥਹੁ ਰਮਿਆ ।" ੨ ਬਾਬਾ ਕੁਲਦੀਪ ਸਿੰਘ ਜੀ ਬੇਦੀ ਐਡਵੋਕੇਟ ਬਟਾਲਾ ਦੀ ਸੰਮਤ ੧੮੧੪ ਬਿ: ਦੀ ਹੱਥ ਲਿਖਿਤ ਪ੍ਰਤੀ ਦੇ ਅਨੁਸਾਰ ।

ਨਾਲਿ ਸੈਦੋ ਜਟ ਜਾਤਿ ਘੇਹੋ ਥਾ। ਤਦਹੁ ਗੁਰੂ ਬਾਬਾ ਧਨਾਸਿਰੀ ਦੇਸਿ[1] ਜਾਇ ਨਿਕਲਿਆ। ਤਬ ਕੋਈ ਦਿਨ ਗੁਰੂ ਬਾਬਾ ਜੀ ਊਹਾ ਰਹੇ। ਤਬ ਰਾਤਿ ਕੈ ਸਮੈ ਸੈਦੋ ਅਤੇ ਘੇਹੋ ਦੋਵੈ ਸੇਵਾ ਕਰਨਿ। ਪਹਰੁ ਰਾਤਿ ਰਹਦੀ ਨੂ, ਮਨ ਵਿਚਿ ਧਾਰਨਿ ਤਉ ਗੁਰੂ ਉਤੇ ਥਾਇ ਪਾਈਐ।

ਇਕਸ ਸਮੈ ਉਨ ਆਖਿਆ, "ਅਸੀ ਭੀ ਸੇਵਾ ਕਰਹਿ ਖੁਵਾਜੇ[2] ਦੀ।" ਤਾ ਸੇਵਾ ਕਰਨਿ ਜਾਣੁ ਗੁਝੇ ਗੁਝੇ। ਤਦਹੁ ਇਕ ਰਾਤਿ ਕਉ ਦੇਖਨਿ ਤਾਂ ਇਕੁ ਮਰਦੁ ਚਲਿਆ ਆਵਦਾ ਹੈ। ਹਥਿ ਮਛੀ ਹੈ ਸੁ। ਤਉ ਉਤੁ ਮਰਦਿ ਪੁਛਿਆ, "ਤੁਸੀ ਕਉਣੁ ਹਉ ?" ਤਦਹੁ ਸੈਦੋ ਅਤੇ ਘੇਹੋ ਬੋਲਿਆ ਜੋ, "ਅਸੀਂ ਗੁਰੂ ਬਾਬੈ ਨਾਨਕ ਕੈ ਸਾਥਿ ਹੈ।" ਤਬ ਉਸ ਮਰਦਿ ਪੁਛਿਆ, "ਤੁਸੀ ਕਹਾ ਚਲੇ ਹਉ ?" ਤਬ ਸੈਦੋ ਅਤੇ ਘੇਹੋ ਬੋਲਿਆ, "ਅਸੀ ਨਿਤ ਪਹਰੁ ਰਾਤਿ ਰਹਦੀ ਨੁ ਖੁਆਜੇ ਦੀ ਸੇਵਾ ਕਰਣਿ ਜਾਂਦੇ ਹਾਂ, ਜੋ ਅਸਾਡੇ ਗੁਰੂ ਖੁਆਜੇ ਹੀ ਤੇ ਪਾਇਆ ਹੈ। ਅਸੀ ਭੀ ਖੁਆਜੇ ਪਾਸਿ ਜਾਂਦੇ ਹਾਂ।"

ਤਬ ਸੈਦੋ ਅਤੇ ਘੇਹੋ ਪੁਛਿਆ, "ਜੀ, ਤੁਸੀਂ ਕਉਣੁ ਹਉ ? ਕਿਥੈ ਜਾਹੁਗੇ ?" ਤਬ ਉਹੁ ਮਰਦੁ ਬੋਲਿਆ ਜੋ, "ਮੈ ਖੁਆਜਾ ਖਿਦਰ ਹਾਂ, ਗੁਰੂ ਬਾਬੇ ਪਾਸਿ ਜਾਂਦਾ ਹਾ ਨਿਤ ਪ੍ਰਤਿ। ਏਤੁ ਸਮੈ ਜਾਦਾ ਹਾ ਸੇਵਾ ਕਰਣਿ। ਅਜੁ ਮਛੀ ਭੇਟਿ ਲੈ ਚਲਿਆ ਹਾਂ।" ਤਬ ਸੈਦੋ ਅਤੈ ਘੇਹੋ ਆਇ ਪੈਰੀ ਪਏ। ਆਖਿਓਨੁ, "ਜੀ, ਅਸੀ ਆਖਦੇ ਹਾਂ ਜੋ ਗੁਰੂ ਬਾਬੇ ਤੁਝ ਤੇ ਪਾਇਆ ਹੈ ਅਤੈ ਤੁਸੀ ਆਖਦੇ ਹਉ ਜੋ ਅਸੀ ਨਿਤ ਪ੍ਰਤਿ ਸੇਵਾ ਕਰਣਿ ਜਾਂਦੇ ਹਾਂ।" ਤਦਹੁ ਖੁਆਜੇ ਖਿਦਰ ਆਖਿਆ, "ਸਾਹਿਬ ਕੇ ਲੋਕੋ ! ਮੈ ਪਾਣੀ ਹਾਂ ਅਤੈ ਉਹੁ ਪਉਣੁ ਗੁਰੂ ਹੈ। ਮੈਂ ਕਈ ਵਾਰ ਉਸ ਤੇ ਉਪਜਿਆ ਹਾਂ ਅਰੁ ਕਈ ਵਾਰ ਉਸ ਮਹਿ ਸਮਾਇਆ ਹਾਂ।"

ਤਬ ਸੈਦੋ ਅਤੇ ਘੇਹੋ ਦੋਵੈ ਸਿਖ ਆਇ ਪੈਰੀ ਪਏ। ਤਦਹੁ ਗੁਰੂ ਬਾਬੈ ਪੁਛਿਆ, "ਅਜੁ ਤੁਸੀ ਇਸ ਵਖਤਿ ਕਿਉ ਆਏ। ਅਗੈ ਦਿਨ ਚੜੇ ਆਵਤੇ ਥੇ ?" ਤਬ ਸੈਦੋ

---

੧ ਧਨਾਸਰੀ ਦੇਸ ਧਨਾਸਰੀ ਰਾਗਿਣੀ ਦਾ ਖ਼ਾਸ ਸਥਾਨ ਹੋਣ ਕਰ ਕੇ ਏਥੇ ਗ਼ਾਲਬਨ ਬੀਕਾਨੇਰ ਜਾਂ ਮਾਰਵਾੜ (ਰਾਜਸਥਾਨ) ਦੇ ਉਸ ਇਲਾਕੇ ਤੋਂ ਭਾਵ ਹੈ ਜਿੱਥੇ ਜੈਨ ਸਾਧੂਆਂ ਦਾ ਵਧੇਰੇ ਪ੍ਰਚਾਰ ਰਿਹਾ ਸੀ। ਇਸੇ ਕਾਰਣ ਗਿਆਨੀ ਗਿਆਨ ਸਿੰਘ ਨੇ ਦੂਜੀ ਉਦਾਸੀ ਸਮੇਂ ਗੁਰੂ ਨਾਨਕ ਦੀ ਸੇਵੜੇ ਜਾਂ ਜੈਨ ਸਾਧੂਆਂ ਨਾਲ ਗਿਆਨ-ਚਰਚਾ ਬੀਕਾਨੇਰ ਦੇ ਸਥਾਨ ਪੁਰ ਹੋਈ ਦੱਸੀ ਹੈ। (ਦੇਖੋ, ਤਵਾਰੀਖ਼ ਗੁਰੂ ਖ਼ਾਲਸਾ, ਭਾਗ ੧, ਛਾਪਾ ਪੱਥਰ, ੧੮੯੧, ਸਫ਼ਾ ੯੭)। ੨ ਖ਼ੁਆਜਾ ਖ਼ਿਜ਼ਰ, ਅਰਥਾਤ—ਵਰੁਣ (ਪਾਣੀ ਦਾ) ਦੇਵਤਾ। ਕਈ ਲੋਕ ਜ਼ਿੰਦ ਪੀਰ ਨੂੰ ਵੀ ਖ਼ੁਆਜਾ ਖ਼ਿਜ਼ਰ ਆਖਦੇ ਹਨ।

ਅਤੇ ਘੋਹੋ ਬੇਨਤੀ ਕਹਿ ਸੁਣਾਈ ਖੁਆਜੇ ਮਿਲੇ ਕੀ। ਤਬ ਗੁਰੂ ਬਾਬਾ ਬੋਲਿਆ, ਸਲੋਕ[੧] :–

ਅਠੀ ਪਹਰੀ ਅਠ ਖੰਡ, ਨਾਵਾ ਖੰਡੁ ਸਰੀਰ ॥
ਤਿਸੁ ਵਿਚਿ ਨਉਨਿਧਿ ਨਾਮੁ ਏਕੁ, ਭਾਲਹਿ ਗੁਣੀ ਗਹੀਰੁ ॥
ਕਰਮ ਵੰਤੀ ਸਾਲਾਹਿਆ, ਨਾਨਕ ਕਰਿ ਗੁਰੁ ਪੀਰੁ ॥
ਚਉਥੈ ਪਹਿਰਿ ਸਬਾਹ[੨] ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤੁ ਵੰਡੀਐ, ਕਰਮੀ ਹੋਇ ਪਸਾਉ[੩] ॥
ਕੰਚਨ ਕਾਇਆ ਕਸੀਐ, ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ ਕੀ. ਬਹੁੜਿ ਨ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨ ਬੀਚਾਰੀਐ, ਕੂੜੈ ਘਟੈ ਰਾਸਿ ॥
ਓਥੈ ਖੋਟੇ ਸਟੀਅਹਿ, ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ[੪] ਨਾਨਕਾ, ਦੁਖੁ ਸੁਖੁ ਖਸਮੈ ਪਾਸਿ ॥੧॥

(ਮ: ੨)

[੫]ਪਉਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ ॥
ਦਿਨਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ, ਵਾਚੇ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ, ਹੋਰ ਕੇਤੀ ਛੁਟੀ ਨਾਲਿ ॥੨॥

ਤਦਹੁ ਗੁਰੂ ਬਾਬਾ ਜੀ ਧਨਾਸਿਰੀ ਦੇਸਿ ਕੋਈ ਦਿਨੁ ਰਹੇ। ਉਥੈ ਬਹੁਤੁ ਲੋਕ ਨਾਉ ਧਰੀਕ ਹੋਏ। ਗੁਰੂ ਗੁਰੂ ਲਗੇ ਜਪਣਿ।

---

੧ ਵਾਰ ਮਾਝ ਕੀ, ਸ਼ਲੋਕ ਮ: ੨। ੨ ਸੁਬਹ, ਪ੍ਰਾਤਹਕਾਲ, ਤੜਕੇ, ਅਮ੍ਰਿਤ ਵੇਲੇ। ੩ ਕ੍ਰਿਪਾ, ਮਿਹਰਬਾਨੀ। ੪ ਫ਼ਾਜ਼ਲ, ਅਰਥਾਤ-ਫ਼ਜ਼ੂਲ, ਵਿਅਰਥ। ੫ ਇਹ ਸ਼ਲੋਕੁ ਜਪੁ (ਬਾਣੀ) ਦੇ ਅੰਤ ਵਿਚ ਆਉਂਦਾ ਹੈ, ਪਰ ਏਥੇ ਮਹਲਾ ੨ ਦੇ ਸਿਰਲੇਖ ਹੇਠ ਆਇਆ ਹੈ।

## ੩੬. ਨਰਭੀ ਸ੍ਰੇਵੜੇ ਨਾਲ ਗਸ਼ਟਿ

ਤਦਹੁ ਇਕ ਸ੍ਰੇਵੜੇ[੧] ਕਾ ਮਟੁ ਥਾ। ਉਸ ਕੀ ਪੂਜਾ ਲੋਕ ਬਹੁਤੁ ਕਰੈ। ਤਬ ਉਸੁ ਸੁਣਿਆ ਜੋ ਗੁਰੂ ਆਇਆ ਹੈ। ਤਦਹੁ ਆਪਣੇ ਸਿਖਾ ਨੋ ਮੇਲਿ ਕਰਿ ਲੈ ਆਇਆ। ਆਇ ਕਰ ਕੈ ਬਾਹਰਿ ਵਾਰਿ ਬੈਠਾ। ਗੁਰੂ ਬਾਬੇ ਜੀ ਜੋਗੁ ਆਖਿ ਭੇਜਿਓਸੁ ਜੋ, "ਬਾਹਰਿ ਆਉ।" ਤਬ ਗੁਰੂ ਬਾਬਾ ਬਾਹਰਿ ਆਇ ਬੈਠਾ।

ਤਦਹੁ ਨਰਭੀ ਸ੍ਰੇਵੜੇ ਪੁਛਿਆ ਗੁਰੂ ਬਾਬੇ ਜੋਗੁ ਜੋ, "ਤਉ ਅੰਨੁ ਨਵਾ ਪੁਰਾਣਾ ਖਾਵਤਾ ਹੈ, ਅਤੇ ਚਣੇ ਭੁੰਨੇ ਖਾਵਤਾ ਹੈ ਅਤੇ ਪਾਣੀ ਠੰਢਾ ਪੀਵਤਾ ਹੈ, ਬਨ ਚੁਣਿ ਚੁਣਿ ਖਾਦਾ ਹੈ ਅਤੇ ਗੁਰੂ ਕਹਾਵਦਾ ਹੈ, ਸੋ ਤੈ ਕਿਆ ਗੁਣਿ ਪਾਇਆ ਹੈ ਜੋ ਨਿਤ ਪ੍ਰਤਿ ਜੀਆ ਮਾਰਤਾ ਹੈ ?" ਤਬ ਗੁਰੂ ਬਾਬਾ ਬੋਲਿਆ ਸਲੋਕ (ਮ: ੧) :–

ਸਿਰੁ ਖੋਹਾਇ ਪੀਅਹਿ ਮਲਵਾਣੀ[੨], ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ[੩] ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ ॥
ਭੇਡਾ ਵਾਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ, ਮੁਏ ਕਿਥਾਊ ਪਾਹੀ॥
ਅਠਸਠਿ ਤੀਰਥ ਦੇਨਿ ਨ ਢੋਈ, ਬ੍ਰਹਮਣ ਅੰਨੁ ਨ ਖਾਹੀ ॥
ਸਦਾ ਕੁਚੀਲ ਰਹਹਿ ਦਿਨ ਰਾਤੀ, ਮਥੈ ਟਿਕੇ ਨਾਹੀ ॥
ਝੁੰਡੀ[੪] ਪਾਇ ਬਹਨਿ ਨਿਤਿ ਮਰਣੈ, ਦੜਿ ਦੀਬਾਣਿ[੫] ਨ ਜਾਹੀ॥
ਲਕੀ ਕਾਸੇ ਹਥੀ ਫੁੰਮਣ, ਅਗੋ ਪਿਛੀ ਜਾਹੀ ॥
ਨਾ ਓਇ ਜੋਗੀ ਨਾ ਓਇ ਜੰਗਮ, ਨਾ ਓਇ ਕਾਜੀ ਮੁਲਾ ॥
ਦਯਿ[੬] ਵਿਗੋਏ ਫਿਰਹਿ ਵਿਗੁਤੇ, ਫਿਟਾ ਵਤੈ ਗਲਾ ॥
ਜੀਆ ਮਾਰਿ ਜੀਵਾਲੇ ਸੋਈ, ਅਵਰੁ ਨ ਕੋਈ ਰਖੈ ।
ਦਾਨਹੁ ਤੇ ਇਸਨਾਨਹੁ ਵੰਜੇ, ਭਸੁ ਪਈ ਸਿਰਿ ਖੁਥੈ ॥

---

੧ ਸ੍ਰਾਵਕ, ਜੈਨੀ ਸਾਧੂ। ਬਾਬਾ ਸਰੂਪ ਦਾਸ ਭੱਲਾ ਕ੍ਰਿਤ ਗੁਰਮਹਿਮਾ ਪ੍ਰਕਾਸ਼ ਦੇ ਕਥਨ ਅਨੁਸਾਰ ਇਸ ਸ੍ਰੇਵੜੇ ਦਾ ਨਾਮ ਕੇਸੋ ਸੀ। ਉਸ ਦਾ ਮਠ ਗ਼ਾਲਬਨ ਬੀਕਾਨੇਰ (ਰਾਜਸਥਾਨ) ਦੇ ਕਿਸੇ ਇਲਾਕੇ ਵਿਚ ਸੀ। ਗੁਰੂ ਜੀ ਮਹਿਮਾ ਪ੍ਰਕਾਸ਼ ਦੇ ਅਨੁਸਾਰ ਸ਼ਾਹ ਮੁਕੀਮ ਪਾਸੋਂ ਵਿਦਾ ਹੋ ਕੇ ਕੇਸੋ ਸ੍ਰੇਵੜੇ ਕੋਲ ਗਏ ਸਨ। ੨ ਮੈਲਾ ਪਾਣੀ। ੩ ਫ਼ਜ਼ੀਹਤ, ਭਾਵ-ਗੰਦਗੀ। ੪ ਟੋਲੀ, ਮੰਡਲੀ। ੫ ਦੜਿ, ਦਰ, ਅੰਦਰ, ਦੀਬਾਣ, ਦੀਵਾਨ ਅਰਥਾਤ–ਦਰਬਾਰ ਵਿਚ। ੬ ਦੈਵ, ਪ੍ਰਾਰਬਧ, ਕਿਸਮਤ।

ਪਾਣੀ ਵਿਚਹੁ ਰਤਨ ਉਪੰਨੇ, ਮੇਰੁ ਕੀਆ ਮਾਧਾਣੀ ॥
ਅਠ ਸਠਿ ਤੀਰਥ ਦੇਵੀ ਥਾਪੇ, ਪੁਰਬੀ ਲਗੈ ਬਾਣੀ ॥
ਨਾਇ ਨਿਵਾਜਾ ਨਾਤੈ ਪੂਜਾ, ਨਾਵਨਿ ਸਦਾ ਸੁਜਾਣੀ ॥
ਮੁਇਆ ਜੀਵਦਿਆ ਗਤਿ ਹੋਵੈ, ਜਾਂ ਸਿਰਿ ਪਾਈਐ ਪਾਣੀ ॥
ਨਾਨਕ ਸਿਰ ਖੁਥੇ ਸੈਤਾਨੀ, ਏਨਾ ਗਲ ਨ ਭਾਣੀ ॥
ਵੁਠੈ[1] ਹੋਇਐ ਹੋਇ ਬਿਲਾਵਲੁ[2] ਜੀਆ ਜੁਗਤਿ ਸਮਾਣੀ ॥
ਵੁਠੈ ਅੰਨੁ ਕਮਾਦੁ ਕਪਾਹਾ, ਸਭਸੈ ਪੜਦਾ ਹੋਵੈ ॥
ਵੁਠੈ ਘਾਹੁ ਚਰਹਿ ਨਿਤਿ ਸੁਰਹੀ[3], ਸਾਧਨ ਦਹੀ ਵਿਲੋਵੈ ॥
ਤਿਤੁ ਘਿਇ ਹੋਮ ਜਗ ਸਦ ਪੂਜਾ, ਪਇਐ ਕਾਰਜੁ ਸੋਹੈ ॥
ਗੁਰੂ ਸਮੁੰਦੁ ਨਦੀ ਸਭਿ ਸਿਖੀ, ਨਾਤੈ ਜਿਤੁ ਵਡਿਆਈ ॥
ਨਾਨਕ ਜੇ ਸਿਰਿ ਖੁਥੇ ਨਾਵਨਿ ਨਾਹੀ, ਤਾ ਸਤ ਚਟੇ[4] ਸਿਰਿ ਛਾਈ ॥੧॥

(ਮ: ੨)

ਅਗੀ ਪਾਲਾ ਕਿ ਕਰੇ, ਸੂਰਜ ਕੇਹੀ ਰਾਤਿ ॥
ਚੰਦ ਅਨੇਰਾ ਕਿ ਕਰੇ, ਪਉਣ ਪਾਣੀ ਕਿਆ ਜਾਤਿ ॥
ਧਰਤੀ ਚੀਜੀ ਕਿ ਕਰੇ, ਜਿਸੁ ਵਿਚਿ ਸਭੁ ਕਿਛੁ ਹੋਇ ॥
ਨਾਨਕ ਤਾ ਪਤਿ ਜਾਣੀਐ, ਜਾ ਪਤਿ ਰਖੈ ਸੋਇ ॥੨॥

ਜਬ ਗੁਰੂ ਬਾਬੈ ਇਹ ਸਲੋਕੁ ਆਖਿਆ ਤਾ ਅਨਭੀ[5] ਸੁੇਵੜਾ ਆਇ ਪੈਰੀ ਪਇਆ। ਨਾਉ ਧਰੀਕੁ ਹੋਆ। ਗੁਰੂ ਗੁਰੂ ਲਗਾ ਜਪਣਿ। ਤਿਤੁ ਮਹਲਿ ਬਿਸਮਾਦ ਵਿਚਿ ਧਨਾਸਰੀ ਦੇਸਿ ਏਹੁ ਵਾਰ ਹੋਈ, ਸੰਪੂਰਨ ਮਾਝ ਕੀ ਪਉੜੀ। ਤਦਹੁ ਸੈਦੋ ਘੇਹੋ ਲਿਖੀ, ਸੰਪੂਰਨ ਪੜਣੀ।

ਤਬ ਧਨਾਸਰੀ ਦੇਸਿ ਬਹੁਤੁ ਨਾਉ ਧਰੀਕ ਹੋਏ। ਇਕ ਮੰਜੀ ਉਹਾ ਭੀ ਹੈ।

## ੩੭. ਜਿਨਿ ਮਾਣਸ ਤੇ ਦੇਵਤੇ ਕੀਏ : ਭੱਖਰ ਦਾ ਇਕ ਰਾਖਸ

ਤਦਹੁ ਗੁਰੂ ਬਾਬਾ ਜੀ ਉਥਹੁ ਰਵਦੇ ਰਹੇ। ਤਦਹੁ ਸਮੁੰਦ੍ਰ ਕੀ ਬਰੇਤੀ ਦੇ

---

੧ ਮੀਂਹ ਵਰਸਣ ਤੋਂ। ੨ ਆਨੰਦ, ਮੰਗਲ। ੩ ਸੁਰਭੀ, ਗਊ। ੪ ਉਂਜਲ, ਬੁੱਕਾਂ।
੫ ਕੁਝ ਲਿਖਿਤ ਪ੍ਰਤੀਆਂ ਵਿਚ ਪਹਿਲਾਂ 'ਸਰਭੀ ਸੁੇਵੜਾ' ਤੇ ਫੇਰ 'ਅਨਭੀ ਸੁੇਵੜਾ' ਪਾਠ ਹੈ ਅਤੇ ਕਈ ਸਾਖੀਆਂ ਵਿਚ 'ਨਰਸੀ ਸੁੇਵੜਾ' ਵੀ ਦਰਜ ਹੈ।

ਅਧ ਵਿਚਿ ਭਖ[੧] ਵਿਲਾਇਤ ਹੈ। ਊਹਾ ਇਕ ਰਾਕਸ ਥਾ। ਓਹ ਰਾਕਸ ਆਦਮੀ ਭਖਦਾ ਥਾ[੨] ਧਨਾਸਰੀ ਦੇਸ ਕਾ, ਤਹਾ ਬਾਬਾ ਜਾਇ ਪ੍ਰਗਟਿਆ। ਨਾਲਿ ਸੈਦੋ ਘੇਹੋ ਅਤੇ ਸੀਹੋ ਜਟ ਥੇ। ਤਬ ਰਾਕਸੁ ਆਇਆ। ਦੇਖਿ ਕਰਿ ਕੜਾਹਾ ਤਪਾਇਆ। ਤਦਹੁ ਬਾਬੇ ਜੋਗੁ ਪਕੜਿ ਲੈ ਗਇਆ[੩]। ਦੇਖ ਕਰਿ ਹਸਿਆ। ਤਬ ਸੈਦੋ ਘੇਹੋ ਅਤੇ ਸੀਹੋ ਲਗੇ ਬੈਰਾਗੁ ਕਰਣਿ, ਆਖਿਆ ਉਨਾ, "ਅਸਾਡੇ ਜੀਅੜੇ ਭੀ ਕੜਾਹੇ ਵਿਚਿ ਤਲੀਅਨਿਗੇ?"

ਤਬ ਬਾਬਾ ਤਪਦੇ ਕੜਾਹੇ ਵਿਚਿ ਜਾਇ ਬੈਠਾ। ਤਦਹੁ ਬਿਸਮਾਦ ਕੇ ਘਰਿ ਆਇਆ। ਤਿਤੁ ਮਹਲਿ ਸਬਦੁ ਹੋਆ, ਰਾਗ ਮਾਰੂ[੪] ਵਿਚਿ :—

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥੧॥
ਆਵਣ ਜਾਣੁ ਰਹਿਓ ॥
ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧॥ਰਹਾਉ॥
ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ ॥
ਜਿਸ ਕੀ ਅਟਕ ਤਿਸ ਤੇ ਛੁਟੀ, ਤਉ ਕਹਾ ਕਰੈ ਕੋਟਵਾਰ ॥੨॥
ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥
ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥੩॥
ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥
ਸਚੁ ਪੂੰਜੀ ਸਚੁ ਵਖਰੋ, ਨਾਨਕ ਘਰਿ ਪਾਇਆ ॥੪॥੫॥੧੪॥

---

੧ ਸਹੀ ਨਾਮ ਭੱਖਰ, ਜੋ ਦਰਿਆ ਸਿੰਧ ਦਾ ਇਕ ਦ੍ਵੀਪ ਤੇ ਜ਼ਿਲਾ ਸੱਖਰ (ਸਿੰਧ) ਵਿਚ ਹੈ। ਕਈ ਸਾਖੀਆਂ ਵਿਚ ਏਥੇ ਭਖ (ਭੱਖਰ) ਵਿਲਾਇਤ ਦੀ ਥਾਵੇਂ ਨਿਰਾ ਇਕ ਵਿਲਾਇਤ ਪਾਠ ਹੈ, ਜਿਸ ਤੋਂ ਇਸ ਦੇ ਇਲਾਕੇ ਦਾ ਕੁਝ ਪਤਾ ਨਹੀਂ ਲਗਦਾ। ਭਾਈ ਮਨੀ ਸਿੰਘ ਜੀ ਨੇ ਗੁਰੂ ਨਾਨਕ ਦਾ ਸੱਖਰ-ਭੱਖਰ ਜਾਣਾ ਲਿਖਿਆ ਹੈ। (ਵੇਖੋ, ਜਨਮ ਸਾਖੀ ਗੁਰੂ ਨਾਨਕ, ਛਾਪਾ ਪੱਥਰ, ਸਫ਼ਾ ੪੦੨)। ੨ ਭਾਈ ਪੈੜੇ ਮੋਖੇ ਵਾਲੀ ਜਨਮ ਸਾਖੀ ਗੁਰੂ ਨਾਨਕ ਦੇ ਅਨੁਸਾਰ ਇਸ ਨਰ-ਭੱਖੀ ਰਾਖਸ ਦਾ ਨਾਉਂ ਕੌਡਾ ਸੀ, ਤੇ ਇਸ ਸਮੇਂ ਗੁਰੂ ਜੀ ਦੇ ਨਾਲ ਭਾਈ ਸੈਦੋ ਘੇਹੋ ਤੇ ਸੀਹੋ ਜੱਟ ਨਹੀਂ, ਸਗੋਂ ਭਾਈ ਬਾਲਾ ਤੇ ਮਰਦਾਨਾ (ਰਬਾਬੀ) ਸਨ। ੩ ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ) ਦੇ ਅਨੁਸਾਰ ਕੌਡੇ ਰਾਖਸ ਨੇ ਭਾਈ ਮਰਦਾਨੇ ਨੂੰ ਉੱਬਲਦੇ ਕੜਾਹੇ ਵਿਚ ਤਲਣ ਦਾ ਜਤਨ ਕੀਤਾ ਸੀ। ੪ ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ ਰਾਗ ਮਾਰੂ ਮਹਲਾ ੫ ਦੇ ਸਿਰਲੇਖ ਹੇਠ ਹੋਣ ਕਰ ਕੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ।

ਤਦਹੁ ਰਾਕਸੀ ਭੁਖ ਬਿਲਾਇ ਗਈ[1] । ਕੜਾਹਾ ਤਪੈ ਨਾਹੀ, ਸੀਤਲ ਹੋਇ ਗਇਆ । ਤਬ ਆਇ ਪੈਰੀ ਪਇਆ । ਆਖਿਓਸੁ, "ਜੀ, ਮੁਕਤਿ ਕਰਿ ।" ਤਬ ਸੀਹੋ ਪਾਹੁਲ ਦਿਤੀ । ਨਾਉ ਧਰੀਕੁ ਹੋਆ । ਮੁਕਤਿ ਕਉ ਚਲਿਆ । ਤਦਹੁ ਬਾਬਾ ਉਥਹੁ ਰਉਦਾ ਰਹਿਆ[2] । ਬੋਲੋ ਵਾਹਗੁਰੂ ।

## ੩੯. ਪੀਰ ਮੁਕਤਿ ਬਹਾਉੱਦੀਨ ਦਾ ਮਿਲਾਪ

ਤਦਹੁ ਗੁਰੂ ਬਾਬਾ ਰਵਦਾ ਰਹਿਆ ਸਮੁੰਦ੍ਰ ਕੀ ਬਰੇਤੀ[2] ਵਿਚ । ਅਗੈ ਮੁਕਤਿ ਬਹਾਵਦੀ[3] ਮੁਸਲੇ ਉਪਰਿ ਪਇਆ ਸਮੁੰਦ੍ਰ ਵਿਚਿ ਖੇਡਦਾ ਥਾ । ਗੁਰੂ ਬਾਬਾ ਭੀ ਜਾਇ ਪ੍ਰਗਟਿਆ । ਤਬ ਮੁਕਤਿ ਬਹਾਵਦੀ ਦੇਖਿ ਕਰਿ ਸਲਾਮ ਪਾਇਆ, ਆਖਿਓਸੁ, "ਸਲਾਮ ਅਲੇਕ ਦਰਵੇਸ !" ਤਦਹੁ ਗੁਰੂ ਬਾਬੇ ਜਬਾਬੁ ਦਿਤਾ, ਆਖਿਓਸੁ, "ਅਲੇਕਮ ਸਲਾਮ, ਮੁਕਤਿ ਬਹਾਵਦੀ ਕੁਰੇਸੀ !" ਤਬ ਦਸਤਪੋਸੀ ਲੇ ਕਰਿ ਬੈਠਿ ਗਇਆ ।

ਤਬ ਮੁਕਤਿ ਬਹਾਵਦੀ ਆਖਿਆ, "ਨਾਨਕ ਦਰਵੇਸ ! ਚਲੁ ਸਮੁੰਦ੍ਰ ਕਾ ਸੈਲੁ ਕਰਿ ਆਵਹਿ ।" ਤਬ ਗੁਰੂ ਬਾਬੈ ਆਖਿਆ, "ਮੁਕਤਿ ਬਹਾਵਦੀ ਕਦੇ ਸੈਲੁ ਕਰਦੇ ਕੁਛੁ ਨਦਰਿ ਭੀ ਆਇਓਸੁ ?" ਤਦਹੁ ਮੁਕਤ ਬਹਾਵਦੀ ਆਖਿਆ, "ਨਾਨਕ ! ਇਕ ਦਿਨਿ ਇਕੁ ਮੁਨਾਰਾ ਨਦਰਿ ਆਇਆ ਹੈ ।" ਤਬ ਗੁਰੂ ਬਾਬੈ ਆਖਿਆ, "ਜਾਹਿ ਉਸ ਕੀ ਖਬਰਿ ਲੈਇ ਆਉ ।" ਤਦਹੁ ਮੁਕਤਿ ਬਹਾਵਦੀ ਆਖਿਆ, "ਬਚਨ ਹੋਵੈ ਜੀ ।"

ਤਬ ਮੁਕਤਿ ਬਹਾਵਦੀ ਮੁਸਲਾ ਸਮੁੰਦ੍ਰ ਵਿਚਿ ਪਾਇਆ । ਖੇਡਦਾ ਖੇਡਦਾ ਦੇਖੈ ਤਾ ਇਕੁ ਮੁਨਾਰਾ ਹੈ । ਤਬ ਮੁਕਤਿ ਬਹਾਵਦੀ ਉਥੈ ਗਇਆ । ਅਗੈ ਜਾਵੈ ਤਾ

---

੧ ਅਰਥਾਤ–ਭੁੱਖ ਹਟ ਗਈ । ੨ ਇਹ ਸਾਖੀ ਪੁਰਾਤਨ ਜਨਮ ਸਾਖੀ ਗੁਰੂ ਨਾਨਕ ਬਟਾਲੇ ਵਾਲੀ ਹਥ ਲਿਖਿਤ ਪ੍ਰਤੀ, ਮਿਸਟਰ ਮਕਾਲਿਫ਼ (੧੯੯੫ ਈ:) ਅਤੇ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵਾਲੀ (ਸੰਨ ੧੯੯੩) ਦੀ ਪ੍ਰਕਾਸ਼ਿਤ ਪ੍ਰਤੀ ਦੇ ਅਨੁਸਾਰ ਹੈ । ਇਹ ਬਰੇਤੀ ਗ਼ਾਲਬਨ ਮੁਲਤਾਨ ਤੇ ਮੁਜ਼ੱਫਰ ਗੜ੍ਹ ਦੇ ਨੇੜੇ ਪੰਜ ਨਦ ਦੇ ਦਹਾਨੇ ਪਰ ਹੈ ਜਿੱਥੇ ਦਰਿਆ ਝਨਾ, ਸਤਲੁਜ ਆਦਿ ਇਕੱਠੇ ਹੋ ਕੇ ਇਕ ਸਾਗਰ ਦੀ ਸ਼ਕਲ ਧਾਰਣ ਕਰ ਲੈਂਦੇ ਹਨ । ੩ ਸਹੀ ਨਾਮ ਪੀਰ ਮਖ਼ਦੂਮ ਬਹਾਉੱਦੀਨ ਸਾਨੀ, ਜੋ ਨਗਰ ਮੁਲਤਾਨ ਦਾ ਇਕ ਮੰਨਿਆ ਪ੍ਰਮੰਨਿਆ ਸੂਫ਼ੀ ਫ਼ਕੀਰ ਸੀ । ਏਥੇ ਜਨਮ ਸਾਖੀ ਦੇ ਲੇਖਕ ਨੇ ਇਸ ਪੀਰ ਦਾ ਸਿਫ਼ਤੀ ਨਾਮ 'ਮਖ਼ਦੂਮ' ਦੀ ਥਾਵੇਂ 'ਮੁਕਤ' ਅਪਭ੍ਰੰਸ਼ ਰੂਪ ਵਿਚ ਲਿਖਿਆ ਹੈ ।

ਬੀਸਿ ਮਰਦ[1] ਬੈਠੇ ਹਨਿ। ਓਥੈ ਜਾਇ ਸਲਾਮੁ ਪਾਇਓਸੁ। ਦਸਤ ਪੰਜਾ[2] ਲੇ ਕਰਿ ਬੈਠਿ ਗਇਆ। ਜਬ ਰਾਤਿ ਪਈ ਤਬ ਇਕੀਸ ਭਾਂਡੇ[3] ਖਾਨੇ ਕੇ ਉਤਰੇ। ਤਦਹੁ ਖਾਣਾ ਫਕੀਰਾਂ ਖਾਧਾ। ਚਾਰੇ ਪਹਰ ਖੁਦਾਇ ਕੀ ਬੰਦਗੀ ਕਰਦੇ ਰਹੇ। ਜਬ ਦਿਨੁ ਚੜ੍ਹਿਆ ਤਬ ਉਹੁ ਬੀਸੋਂ ਮਰਦ ਚਲਦੇ ਰਹੇ। ਤਬ ਮੁਕਤਿ ਬਹਾਵਦੀ ਓਹੁ ਦਿਨੁ ਭੀ ਓਥੈ ਹੀ ਰਹਿਆ।

ਜਬ ਪਹਰੁ ਦਿਨੁ ਚੜਿਆ ਤਬ ਇਕੋ ਬੋਹਿਥਾ[4] ਆਇ ਨਿਕਲਿਆ। ਫਿਰਿ ਓਹੁ ਲਗਾ ਡੁਬਣਿ। ਤਬ ਮੁਕਤਿ ਬਹਾਵਦੀ ਖੁਦਾਇ ਅਗੈ ਹਥ ਜੋੜਿ ਖੜੇ ਕੀਤੇ ਜੋ ਇਹੁ ਬੋਹਿਥਾ ਮੈ ਖਲਿਆ ਨਾ ਡੁਬੈ। ਤਬ ਬੋਹਿਥਾ ਡੁਬਣੈ ਤੇ ਰਹਿ ਗਇਆ। ਜਬ ਰਾਤਿ ਪਈ ਤਦਹੁ ਓਇ ਮਰਦ ਫਿਰਿ ਆਏ। ਆਇ ਇਕਠੇ ਰਾਤਿ ਰਹੇ। ਤਬ ਅਰਸ ਤੇ ਖਾਣਾ ਉਤਰੈ ਨਾਹੀ। ਰਾਤਿ ਭੀ ਫਕੀਰ ਖੁਦਾਇ ਦਾ ਜਿਕਰੁ ਕਰਦੇ ਰਹੇ। ਜਬ ਸੁਬਹ ਹੋਈ ਤਬ ਉਹੁ ਮਰਦ ਫੇਰਿ ਚਲਦੇ ਰਹੇ। ਤਬ ਮੁਕਤਿ ਬਹਾਵਦੀ ਉਹੁ ਦਿਨੁ ਭੀ ਓਥੈ ਰਹਿਆ। ਤਬ ਉਹੁ ਮਰਦ ਉਠਿ ਗਏ।

ਜਬ ਦੂਜਾ ਦਿਨੁ ਹੋਆ ਤਬ ਉਹੁ ਮੁਨਾਰਾ ਲਗਾ ਢਹਿਣ। ਤਬ ਮੁਕਤਿ ਬਹਾਵਦੀ ਭੀ ਹਥ ਜੋੜੇ, ਆਖਿਓਸੁ ਜੋ, "ਮੈ ਬੈਠਿਆ ਮੁਨਾਰਾ ਢਹੈ ਨਾਹੀ।" ਤਬ ਮੁਨਾਰਾ ਢਹਿਣੇ ਤੇ ਰਹਿਆ। ਜਬ ਰਾਤਿ ਪਈ ਤਬ ਭੀ ਉਹੁ ਮਰਦ ਆਏ। ਰਾਤਿ ਇਕਠੇ ਮਿਲਿ ਬੈਠੇ। ਜਬ ਰਾਤਿ ਪਈ ਤਬ ਫੇਰਿ ਖਾਣਾ ਅਰਸ ਤੇ ਉਤਰੇ ਨਾਹੀ। ਤਦਹੁ ਉਨਾ ਯਾਰਾ ਆਖਿਆ ਜੋ, "ਕਿਸੀ ਬਦ ਬਖਤ ਖੁਦਾਇ ਕੇ ਕੀਤੇ ਵਿਚਿ ਫੇਰੁ ਪਾਇਆ ਹੈ।" ਤਬ ਆਪੋ ਵਿਚਿ ਲਗੇ ਵਿਚਾਰੁ ਕਰਣਿ ਅਤੈ ਪੁਛਣਿ। ਤਬ ਮੁਕਤਿ ਬਹਾਵਦੀ ਆਖਿਆ ਜੋ, "ਜੀ, ਮੈ ਬੋਹਿਥਾ ਅਤੈ ਮੁਨਾਰਾ ਰਖਿਆ ਹੈ।" ਤਬ ਉਨਾ ਮਰਦਾ ਪੁਛਿਆ, "ਏ ਦਰਵੇਸ! ਤੇਰਾ ਨਾਉ ਕਿਆ ਹੈ?" ਤਬ ਮੁਕਤਿ ਬਹਾਵਦੀ ਆਖਿਆ, "ਜੀ ਮੇਰਾ ਨਾਉ ਮੁਕਤਿ ਬਹਾਵਦੀ ਪੀਰੁ ਹੈ।" ਤਬ ਉਨ੍ਹਾਂ ਮਰਦਾ ਆਖਿਆ, "ਐ ਦਰਵੇਸ! ਏਥੇ ਪੀਰਾਂ ਪਾਤਿਸਾਹਾਂ ਦੀ ਠਉੜ ਨਾਹੀ। ਪੀਰ ਪਾਤਿਸਾਹ ਦੁਨੀ ਵਿਚਿ ਸੋਹਦੇ ਹੈਨਿ ਅਤੈ ਖੁਦਾਇ ਕੇ ਰਾਹੁ ਕਾ ਦਰੁ ਨੀਵਾ ਹੈ ਅਤੈ ਪੀਰਾਂ ਪਾਤਿਸਾਹਾ ਕਾ ਸਿਰੁ ਉਚਾ ਹੈ।"

---

੧ ਜਨਮ ਸਾਖੀ ਗੁਰੂ ਨਾਨਕ (ਪੈੜਾ ਮੋਖਾ) ਦੇ ਅਨੁਸਾਰ ਇਹ ਉਹੋ ਗੁਰਮੁਖ ਲੋਕ ਸਨ ਜਿਨ੍ਹਾਂ ਨੂੰ ਪੀਰ ਬਹਾਉਦੀਨ ਸਾਨੀ ਮਿਲਿਆ ਸੀ। ੨ ਹੱਥ ਮਿਲਾ ਕੇ। ੩ ਏਥੇ ਇਕ ਪ੍ਰਤੀ ਦੇ ਅਨੁਸਾਰ 'ਥਾਲ' ਪਾਠ ਵੀ ਹੈ। ੪ ਜਹਾਜ਼।

ਤਬ ਮੁਕਤਿ ਬਹਾਵਦੀ ਸਲਾਮ ਅਲੇਕ ਕਰਿ ਕੈ ਮੁਸਲਾ ਚਲਾਇਦਾ ਰਹਿਆ, ਆਇ ਮੁਸਲਾ ਸਮੁੰਦ੍ਰ ਵਿਚਿ ਪਾਇਓਸੁ । ਮੁਸਲੇ ਉਪਰਿ ਚੜਿ ਬੈਠਿਆ, ਪਰੁ ਮੁਸਲਾ ਚਲੈ ਨਾਹੀ । ਚਾਰਿ ਪਹਰਿ ਦਿਨੁ ਦਰੀਆਉ ਵਿਚਿ ਬੈਠਾ ਰਹਿਆ । ਜਾ ਦਿਨ ਲਗਾ ਲਹਿਣਿ ਤਾ ਉਹੁ ਮਰਦ ਭੀ ਆਏ । ਤਬ ਦੇਖਣ ਤਾ ਸਮੁੰਦ੍ਰ ਵਿਚ ਬੈਠਾ ਹੈ । ਤਬ ਉਨਾ ਮਰਦਾ ਪੁਛਿਆ, "ਏ ਦਰਵੇਸ ! ਤੂ ਕਿਉ ਬੈਠਾ ਹੈ ?" ਤਬ ਮੁਕਤਿ ਬਹਾਵਦੀ ਆਖਿਆ ਜੋ, "ਮੇਰਾ, ਮੁਸਲਾ ਨਾਹੀ ਚਲਦਾ ।" ਤਬ ਉਨਾ ਸਿਖਾਂ ਆਖਿਆ, ਜੋ, "ਸਤਿਗੁਰੂ ਨਾਨਕ ਨੂ ਲਖੁ ਜੋ ਮੁਸਲਾ ਚਲੈ ।" ਤਬ ਸਤਿਗੁਰੂ ਨਾਨਕ ਨੂ ਲਖਿਆ, ਤਾ ਮੁਕਤਿ ਬਹਾਵਦੀ ਕਾ ਮੁਸਲਾ ਚਲਿਆ । ਤਬ ਗੁਰੂ ਬਾਬੇ ਪਾਸਿ ਆਇਆ, ਸਲਾਮ ਕਰਿ ਕੈ ਬੈਠਿ ਗਇਆ ।

ਤਬ ਗੁਰੂ ਬਾਬੇ ਪੁਛਿਆ, "ਕਿਆ ਡਿਠੋ ਮੁਕਤ ਬਹਾਵਦੀ ?" ਤਬ ਮੁਕਤਿ ਬਹਾਵਦੀ ਆਖਿਆ, "ਜੀ, ਤੂ ਸਭੁ ਕੁਛ ਜਾਣਦਾ ਹੈ । ਤੇਰਿਆਂ ਦਾਸਾਂ ਦਾ ਸਦਕਾ ਤਉ ਤਾਈ ਪਹੁਚਿਆ ਹਾਂ ।" ਤਬ ਗੁਰੂ ਬਾਬਾ ਬੋਲਿਆ, ਸਲੋਕੁ :–

ਸਉ ਉਲ੍ਹਾਮੇ ਦਿਨੈ ਕੇ, ਰਾਤੀ ਮਿਲਨਿ ਸਹੰਸ[1] ॥
ਸਿਫਤਿ ਸਲਾਹਣੁ ਛਡਿਕੈ ਕਰੰਗੀ ਲਗਾ ਹੰਸੁ ॥
ਫਿਟੁ ਇਵੇਹਾ ਜੀਵਿਆ, ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮੁ ਵਿਣੁ, ਸਭੋ ਦੁਸਮਨੁ ਹੇਤੁ ॥੨॥

ਤਬ ਗੁਰੂ ਬਾਬਾ ਬੋਲਿਆ, ਆਖਿਓਸੁ, "ਮੁਕਤਿ ਬਹਾਵਦੀ ! ਕਰਮ ਕੁਰੰਗੁ ਹੈ । ਉਹੁ ਹੰਸਾ ਦਾ ਕੰਮੁ ਨਾਹੀ ਜੋ ਉਥੈ ਬਹਨਿ ।" ਤਦਹੁ ਮੁਕਤਿ ਬਹਾਵਦੀ ਪੈਰ ਚੁੰਮੇ । ਤਿਤੁ ਮਹਲਿ ਸਬਦੁ ਹੋਆ ਸ੍ਰੀ ਰਾਗ (ਮਹਲਾ ੧, ਘਰ ੨) ਵਿਚਿ :–

ਮੁਕਾਮੁ ਕਰਿ ਘਰਿ ਬੈਸਣਾ, ਨਿਤ ਚਲਣੈ ਕੀ ਧੋਖ[2] ॥
ਮੁਕਾਮੁ ਤਾ ਪਰੁ ਜਾਣੀਐ, ਜਾ ਰਹੈ ਨਿਹਚਲੁ ਲੋਕ ॥੧॥
ਦੁਨੀਆ ਕੈਸਿ ਮੁਕਾਮੇ ॥
ਕਰਿ ਸਿਦਕੁ ਕਰਣੀ ਖਰਚੁ ਬਾਧਹੁ, ਲਾਗਿ ਰਹੁ ਨਾਮੇ ॥੧॥ਰਹਾਉ॥
ਜੋਗੀ ਤ ਆਸਣੁ ਕਰਿ ਬਹੈ, ਮੁਲਾ ਬਹੈ ਮੁਕਾਮਿ[3] ॥
ਪੰਡਿਤ ਵਖਾਣਹਿ ਪੋਥੀਆ, ਸਿਧੁ ਬਹਹਿ ਦੇਵ ਸਥਾਨਿ[4] ॥੨॥

---

੧ ਸਹੰਸ੍ਰ, ਹਜ਼ਾਰ । ੨ ਧੋਖਾ, ਫ਼ਿਕਰ । ੩ ਤਕੀਏ ਆਦਿ ਥਾਵੀਂ । ੪ ਦੇਵ-ਮੰਦਿਰਾਂ ਦੇ ਆਸ-ਪਾਸ ।

ਸੁਰ ਸਿਧ ਗਣ ਗੰਧਰਬ ਮੁਨਿ ਜਨ, ਸੇਖ ਪੀਰ ਸਾਲਾਰ[1] ॥
ਦਰਿ ਕੂਚ ਕੂਚਾ ਕਰਿ ਗਏ, ਅਵਰੇ ਭਿ ਚਲਣ ਹਾਰੁ ॥੩॥
ਸੁਲਤਾਨ ਖਾਨ ਮਲੂਕ[2] ਉਮਰੇ[3], ਗਏ ਕਰਿ ਕਰਿ ਕੂਚੁ ॥
ਘੜੀ ਮੁਹਤਿ ਕਿ ਚਲਣਾ, ਦਿਲ ਸਮਝੁ ਤੂੰ ਭਿ ਪਹੂਚੁ ॥੪॥
ਸਬਦਾਹ[4] ਮਾਹਿ ਵਖਾਣੀਐ, ਵਿਰਲਾ ਤ ਬੂਝੈ ਕੋਇ ॥
ਨਾਨਕੁ ਵਖਾਣੈ ਬੇਨਤੀ, ਜਲਿ ਥਲਿ ਮਹੀਅਲਿ ਸੋਇ ॥੫॥
ਅਲਾਹ ਅਲਖੁ ਅਗੰਮ ਕਾਦਰ, ਕਰਣਹਾਰ ਕਰੀਮ ॥
ਸਭ ਦੁਨੀ ਆਵਣ ਜਾਵਣੀ, ਮੁਕਾਮੁ ਏਕ ਰਹੀਮੁ ॥੬॥
ਮੁਕਾਮ ਤਿਸ ਨੋ ਆਖੀਐ, ਜਿਸੁ ਸਿਸਿ[5] ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ, ਮੁਕਾਮੁ ਓਹੀ ਏਕੁ ॥੭॥
ਦਿਨ ਰਵਿ ਚਲੈ, ਨਿਸਿ ਸਸਿ ਚਲੈ, ਤਾਰਿਕਾ[6] ਲਖ ਪਲੋਇ ॥
ਮੁਕਾਮੁ ਓਹੀ ਏਕੁ ਹੈ, ਨਾਨਕਾ ਸਚ ਬੁਗੋਇ[7] ॥੮॥੧੭॥

ਤਬ ਮਖਦੂਮ ਬਹਾਵਦੀ ਨੋ ਹੁਕਮੁ ਹੋਆ, "ਜਾਹਿ, ਪੀਰੁ ਕਰਿ।" ਤਬ ਮੁਕਤਿ ਬਹਾਵਦੀ ਆਖਿਆ, "ਜੀ, ਕਿਸ ਹੂੰ ਪੀਰੁ ਕਰਾ ?" ਤਬ ਗੁਰੂ ਬਾਬੇ ਬਚਨੁ ਕੀਤਾ, "ਜਿਸ ਨੂੰ ਸੇਖਿ ਫਰੀਦਿ ਕੀਤਾ ਹੈ[8]।" ਤਬ ਮੁਖਦੂਮ ਬਹਾਵਦੀ ਸਲਾਮੁ ਕੀਤਾ, ਦਸਤ ਪੰਜਾ ਲੀਆ। ਤਬ ਗੁਰੂ ਬਾਬੇ ਵਿਦਿਆ ਕੀਤਾ।

## ੩੯. ਜੋਗੀਆਂ ਨਾਲ ਗਿਆਨ-ਚਰਚਾ

ਗੁਰੂ ਬਾਬਾ ਜੀ ਉਥਹੁ ਰਵਦੇ ਰਹੇ। ਸਮੁੰਦ੍ਰ ਕੈ ਅਧ ਵਿਚਿ[9] ਗਇਆ ਤਾ

੧ ਸਰਦਾਰ। ੨ ਮਲੂਕ, ਮਲਿਕ ਦਾ ਬਹੁਵਚਨ। ੩ ਉਮਰਾ ਅਮੀਰ ਦਾ ਬਹੁਵਚਨ। ੪ ਸ਼ਬਦਾਂ। ੫ ਸੀਸ (ਸਿਰ) ਉਤੇ। ੬ ਤਾਰੇ। ੭ ਕਹਿ, ਆਖ। ੮ ਇੱਥੇ ਇਹ ਗੱਲ ਜਾਣਨ ਯੋਗ ਹੈ ਕਿ ਸ਼ੇਖ਼ ਫ਼ਰੀਦ ਸ਼ਕਰਗੰਜ ਦਾ ਪੀਰ ਖ਼ੁਆਜਾ ਕੁਤਬੁਦੀਨ ਬਖ਼ਤਿਆਰ ਕਾਕੀ ਦਿਹਲਵੀ ਸੀ। ਸ਼ੇਖ਼ ਬਖ਼ਤਿਆਰ ਦੀ ਗੱਦੀ ਦਿੱਲੀ ਵਿਚ ਤੇ ਸ਼ੇਖ਼ ਫ਼ਰੀਦ ਸ਼ਕਰਗੰਜ ਦੀ ਗੱਦੀ ਅਜੋਧਨ (ਪਾਕ ਪਟਨ) ਵਿਚ ਸੀ। ਖ਼ੁਆਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਚੂੰਕਿ ਇਸ ਸਮੇਂ ਇਸ ਦੁਨੀਆਂ ਉਤੇ ਮੌਜੂਦ ਨਹੀਂ ਸੀ, ਇਸ ਲਈ ਏਥੇ ਉਸ ਦੇ ਜਾਂ ਸ਼ੇਖ਼ ਫ਼ਰੀਦ ਜੀ ਦੇ ਗੱਦੀ ਨਸ਼ੀਨਾਂ ਵਿਚੋਂ ਹੀ ਕਿਸੇ ਇਕ ਨੂੰ ਪੀਰ ਚੁਣ ਲੈਣ ਲਈ ਪੀਰ ਬਹਾਉੱਦੀਨ ਸਾਨੀ ਨੂੰ ਗੁਰੂ ਜੀ ਦਾ ਆਦੇਸ਼ ਹੈ। ੯ ਏਥੇ ਦਰਿਆ ਸਿੰਧੁ ਦੇ ਮਧ-ਵਰਤੀ ਸਾਧੁ ਬੇਲਾ ਦੀਪ (ਸੱਖਰ, ਸਿੰਧ) ਤੋਂ ਭਾਵ ਹੈ। ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਨੇ ਆਪਣੀਆਂ ਲਿਖਤਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੰਧੁ ਵਿਚ ਸ਼ਿਕਾਰ ਪੁਰ ਆਦਿ ਥਾਵੀਂ ਜਾਣਾ ਤੇ ਗੁਰਧਾਮ ਸੰਗ੍ਰਹ ਵਿਚ ਸੱਖਰ ਦੇ ਸਾਧੁ ਬੇਲਾ ਨਾਮਕ ਗੁਰ-ਅਸਥਾਨ ਦਾ ਜ਼ਿਕਰ ਵੀ ਕੀਤਾ ਹੈ। (ਦੇਖੋ, ਤਵਾਰੀਖ਼ ਗੁਰੂ ਖ਼ਾਲਸਾ, ਹਿੱਸਾ ੧, ਨੰਬਰ ੧, ਸੰਨ ੧੯੨੫, ਸਫ਼ਾ ੩੯੧ ਤੇ ਗੁਰ ਧਾਮ ਸੰਗ੍ਰਹ, ਸਫ਼ਾ ੬੧)

ਅਗੇ ਮਛਿੰਦ੍ਰ ਨਾਥ ਅਤੇ ਗੋਰਖ ਬੈਠੇ ਥੇ। ਤਬ ਮਛਿੰਦ੍ਰ ਨਾਥ ਦੇਖਿ ਕਰਿ ਆਖਿਓਸੁ, "ਗੋਰਖ ਨਾਥ! ਇਹੁ ਕਉਣੁ ਆਂਵਦਾ ਹੈ ਦਰੀਆ ਦੇ ਵਿਚਿ?" ਤਬ ਗੋਰਖਿ ਨਾਥ ਆਖਿਆ, "ਜੀ, ਏਹੁ ਨਾਨਕੁ ਹੈ।" ਤਬ ਗੁਰੂ ਬਾਬਾ ਜਾਇ ਪ੍ਰਗਟਿਆ। 'ਆਦੇਸੁ, ਆਦੇਸੁ' ਕਰਿ ਕੈ ਬੈਠਿ ਗਇਆ।

ਤਦਹੁ ਮਛਿੰਦ੍ਰ ਨਾਥ ਪੁਛਿਆ, ਆਖਿਓਸੁ, "ਨਾਨਕ! ਸੰਸਾਰ ਸਾਗਰੁ ਕੇਹਾ ਡਿਠੋਸੁ? ਕਿਤੁ ਬਿਧਿ ਦਰੀਆਉ ਤਰਿਓਸੁ?" ਤਬ ਗੁਰੂ ਬਾਬਾ ਬੋਲਿਆ ਸਬਦੁ ਰਾਗੁ ਰਾਮਕਲੀ (ਮਹਲਾ ੧) ਵਿਚਿ:-

ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ, ਦਰਾ ਭੀਤਰਿ ਦਰੁ ਕਵਨੁ ਲਹੈ ॥
ਜਿਸੁ ਦਰ ਕਾਰਣਿ ਫਿਰਾ ਉਦਾਸੀ, ਸੋ ਦਰੁ ਕੋਈ ਆਇ ਕਹੈ ॥੧॥
ਕਿਨ ਬਿਧਿ ਸਾਗਰੁ ਤਰੀਐ ॥
ਜੀਵਤਿਆ ਨਹ ਮਰੀਐ ॥੧॥ ਰਹਾਉ ॥
ਦੁਖੁ ਦਰਵਾਜਾ ਰੋਹੁ ਰਖਵਾਲਾ, ਆਸਾ ਅੰਦੇਸਾ ਦੁਇ ਪਟ ਜੜੇ ॥
ਮਾਇਆ ਜਲੁ ਖਾਈ, ਪਾਣੀ ਘਰੁ ਬਾਧਿਆ, ਸਤ ਕੈ ਆਸਣਿ ਪੁਰਖੁ ਰਹੈ॥੨॥
ਕਿੰਤੇ[1] ਨਾਮਾ ਅੰਤੁ ਨ ਜਾਣਿਆ, ਤੁਮ ਸਰਿ ਨਾਹੀ ਅਵਰੁ ਹਰੇ ॥
ਊਚਾ ਨਹੀ ਕਹਣਾ ਮਨ ਮਹਿ ਰਹਣਾ, ਆਪੇ ਜਾਣੈ ਆਪਿ ਕਰੇ ॥੩॥
ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ ॥
ਆਸਾ ਭੀਤਰਿ ਰਹੈ ਨਿਰਾਸਾ, ਤਉ ਨਾਨਕ ਏਕੁ ਮਿਲੈ ॥੪॥
ਇਨ ਬਿਧ ਸਾਗਰੁ ਤਰੀਐ ॥
ਜੀਵਤਿਆ ਇਉ ਮਰੀਐ ॥੧॥ ਰਹਾਉ ਦੂਜਾ ॥੨॥

ਤਿਤੁ ਮਹਲਿ ਸਬਦੁ ਹੋਆ ਰਾਗ ਰਾਮ ਕਲੀ (ਮਹਲਾ ੧) ਵਿਚਿ:—

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥
ਪਤੁ ਝੋਲੀ ਮੰਗਣ ਕੈ ਤਾਈ, ਭੀਖਿਆ ਨਾਮੁ ਪੜੇ ॥੧॥
ਬਾਬਾ ਗੋਰਖੁ ਜਾਗੈ ॥
ਗੋਰਖੁ[2] ਸੋ ਜਿਨ ਗੋਇ ਉਠਾਲੀ, ਕਰਤੇ ਬਾਰ ਨ ਲਾਗੈ ॥੧॥ਰਹਾਉ ॥
ਪਾਣੀ ਪ੍ਰਾਣ ਪਵਣਿ ਬੰਧਿ ਰਾਖੇ, ਚੰਦੁ ਸੂਰਜੁ ਮੁਖਿ ਦੀਏ ॥

---

੧ ਕਿਯੰਤਿ, ਕਿਤਨੇ। ੨ ਗੋ (ਪ੍ਰਿਥਵੀ) ਦਾ ਰਖ (ਰੱਖਣ, ਬਚਾਉਣ) ਵਾਲਾ, ਕਰਤਾਰ। ੩ ਪ੍ਰਿਥਵੀ।

ਮਰਣ ਜੀਵਣ ਕਉ ਧਰਤੀ ਦੀਨੀ, ਏਤੇ ਗੁਣ ਵਿਸਰੇ ॥੨॥
ਸਿਧ ਸਾਧਿਕ ਅਰੁ ਜੋਗੀ ਜੰਗਮ, ਪੀਰ ਪੁਰਸ ਬਹੁਤੇਰੇ ॥
ਜੇ ਤਿਨ ਮਿਲਾ ਤ ਕੀਰਤਿ ਆਖਾ, ਤਾ ਮਨੁ ਸੇਵ ਕਰੇ ॥੩॥
ਕਾਗਦੁ ਲੂਣੁ ਰਹੈ ਘ੍ਰਿਤ ਸੰਗੇ, ਪਾਣੀ ਕਮਲੁ ਰਹੈ ॥
ਐਸੇ ਭਗਤੁ ਮਿਲਹਿ ਜਨ ਨਾਨਕ, ਤਿਨ ਜਮੁ ਕਿਆ ਕਰੈ ॥੪॥੪॥

ਤਬ ਮਛਿੰਦ੍ਰ ਨਾਥ ਬੋਲਿਆ, ਆਖਿਓਸੁ, "ਨਾਨਕ ! ਜੋਗੁ ਲੈ, ਜੋ ਡੋਲਨ ਤੇ ਰਹੈ । ਭਉਜਲੁ ਸੁਖਾਲਾ ਤਰਹਿ ।" ਤਦਹੁ ਗੁਰੂ ਬਾਬਾ ਬੋਲਿਆ ਸਬਦੁ ਰਾਗ ਰਾਮਕਲੀ (ਮਹਲਾ ੧) ਵਿਚਿ :—

ਸੁਣਿ, ਮਾਛਿੰਦ੍ਰਾ ! ਨਾਨਕੁ ਬੋਲੈ ॥ ਵਸ ਗਤਿ ਪੰਚ[੧] ਕਰੇ, ਨਹ ਡੋਲੈ ॥
ਐਸੀ ਜੁਗਤਿ ਜੋਗ ਕਉ ਪਾਲੇ ॥ ਆਪਿ ਤਰੈ ਸਗਲੇ ਕੁਲ ਤਾਰੇ ॥੧॥
ਸੋ ਅਉਧੂਤੁ ਐਸੀ ਮਤਿ ਪਾਵੈ ॥ ਅਹਿਨਿਸਿ[੨] ਸੁੰਨਿ ਸਮਾਧਿ ਸਮਾਵੈ॥੧॥ਰਹਾਉ॥
ਭੀਖਿਆ ਭਾਇ ਭਗਤਿ ਭੈ ਚਲੈ ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥
ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥੨॥
ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਸੁਣਿ ਮਾਛਿੰਦ੍ਰਾ ਅਉਧੂ[੩] ਨੀਸਾਣੀ ॥
ਆਸਾ ਮਾਹਿ ਨਿਰਾਸੁ ਵਲਾਏ ॥ ਨਿਹਚਉ ਨਾਨਕ ਕਰਤੇ ਪਾਏ ॥੩॥
ਪ੍ਰਣਵਤਿ ਨਾਨਕੁ ਅਗਮੁ ਸੁਣਾਏ ॥ ਗੁਰ ਚੇਲੇ ਕੀ ਸੰਧਿ ਮਿਲਾਏ ॥
ਭੀਖਿਆ ਦਾਰੂ ਭੋਜਨੁ ਖਾਇ ॥ ਛਿਅ ਦਰਸਨ[੪] ਕੀ ਸੋਝੀ ਪਾਇ ॥੪॥੫॥

ਤਦਹੁ ਗੋਰਖਿ ਨਾਥਿ ਬੇਨਤੀ ਕੀਤੀ, "ਜੀਉ, ਗੁਰ-ਪੀਰੀ ਤੁਸਾਡੀ ਰਹਿਰਾਸਿ[੫] ਹੈ । ਆਦਿ ਜੁਗਾਦਿ ਚਲੀ ਆਈ ਹੈ ।" ਤਬ ਗੁਰੂ ਬਾਬੇ ਆਖਿਆ, "ਕਵਨ ਗੁਰੁ ਕਰਹ, ਗੋਰਖ ਨਾਥ[੬] !" ਤਬ ਗੋਰਖ ਨਾਥਿ ਆਖਿਆ, "ਜੀਉ, ਐਸਾ ਕਉਣੁ ਹੈ ਜੋ ਤੁਮਾਰੇ ਮਥੇ ਹਥੁ ਰਖੇ[੭], ਪਰੁ ਉਹੋ ਹੀ ਜੋ ਤੁਮਾਰੇ ਅੰਗ ਤੇ ਪੈਦਾ ਹੋਵੈ[੮] ।" ਤਬ ਗੁਰੂ ਬਾਬੈ ਆਖਿਆ, "ਭਲਾ ਹੋਵੈ ।"

---

੧ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ । ੨ ਦਿਨ ਰਾਤ । ੩ ਅਵਧੂਤ । ੪ ਖਟ ਸ਼ਾਸਤ੍ਰ (ਨਿਆਇ, ਵੇਦਾਂਤ, ਜੋਗ, ਮੀਮਾਂਸਾ, ਵੈਸ਼ੇਸ਼ਿਕ ਅਤੇ ਸਾਂਖ੍ਯ ਅਤੇ ਛੇ ਮਤ (ਜੋਗੀ, ਜੰਗਮ, ਜੈਨੀ, ਸੰਨਿਆਸੀ, ਵੈਰਾਗੀ ਅਤੇ ਮਦਾਰੀ) । ੫ ਰਸਮ, ਰਹੁ-ਰੀਤਿ, ਮਰਯਾਦਾ, ਪਰੰਪਰਾਗਤ ਸਿਲਸਿਲਾ । ੬ ਅਰਥਾਤ—ਆਪਣਾ ਜਾ-ਨਸ਼ੀਨ ਕਿਸ ਨੂੰ ਟਿੱਕੀਏ ? ੭ ਭਾਵ—ਸਨਮਾਨ ਰੱਖੇ । ੮ ਇੱਥੇ ਗੋਰਖ ਨਾਥ ਦਾ ਗੁਰੂ ਨਾਨਕ ਦੇ ਅੰਗ ਤੋਂ ਪੈਦਾ ਹੋਣ ਵਾਲੇ ਗੁਰੂ ਅੰਗਦ ਜੀ ਵਲ ਇਸ਼ਾਰਾ ਹੈ ।

ਤਦਹੁ ਗੁਰੂ ਬਾਬਾ ਰਉਦਾ ਰਹਿਆ। ਗੋਸਟਿ ਮਾਛਿੰਦ੍ਰ ਨਾਲਿ ਸੰਪੂਰਨ ਹੋਈ। ਬਾਣੀ ਸੈਦੋ ਘੇਹੋ ਜਟਿ ਲਿਖੀ[1]। ਬੋਲਹੁ ਵਾਹਗੁਰੂ, ਵਾਹਗੁਰੂ ਜੀ।

## ੪੦. ਇਕ ਬਾਢੀ ਨੂੰ ਵਰ ਦਾਨ

ਤਬ ਇਕਸੁ ਬਾਢੀ ਕੈ ਆਇ ਰਾਤਿ ਰਹੇ। ਓਨਿ ਸੇਵਾ-ਭਾਉ ਬਹੁਤੁ ਕੀਤਾ। ਮੰਜੀ ਡਾਹਿ ਦਿਤੀਆਸੁ। ਗੁਰੂ ਬਾਬਾ ਰਾਤਿ ਸੁਤਾ, ਭਲਕੇ ਹਥ ਨਾਲਿ ਝੂੰਗੀ ਪਕੜੀਆਸੁ ਅਤੈ ਪਸਵਾੜੇ ਨਾਲਿ ਮੰਜੀ ਭੰਨੀਆਸੁ। ਜਬ ਗੁਰੂ ਬਾਬਾ ਬਾਹਰਿ ਆਇਆ ਤਾ ਸੈਦੋ ਘੇਹੋ ਸਿਖਿ ਬੇਨਤੀ ਕੀਤੀ, ਆਖਿਓਸੁ, "ਜੀ, ਸਾਰੇ ਸਹਰ ਵਿਚਿ ਕੋਈ ਜਾਗਾ ਨਾਹੀ ਸਾ ਦੇਦਾ। ਇਸੁ ਵਡੀ ਠਉੜਿ ਦਿਤੀ। ਤਿਸੁ ਕੀਆ ਵਸਤੂ ਭੀ ਗਵਾਈਆਂ। ਇਕੁ ਝੂੰਗੀ ਅਤੈ ਮੰਜੀ ਭੀ ਢਾਹਿ ਭੰਨਿ ਚਲਿਓਹੁ। ਉਸ ਕੈ ਬਾਬ ਕਿਆ ਵਰਤੀ ?" ਤਬ ਗੁਰੂ ਬਾਬੈ ਆਖਿਆ, "ਸੈਦੋ! ਇਸ ਕਾ ਭਾਉ ਥਾਇ ਪਇਆ ਹੈ।" ਜਬ ਉਹੁ (ਬਾਢੀ) ਘਰਿ ਜਾਵੈ ਤਾਂ ਉਸ ਕੇ ਚਾਰੇ ਪਾਵੈ ਧਰਤੀ ਵਿਚਿ ਡੁਬਿ ਗਏ ਹੈਨਿ। ਜਬ ਦੇਖੈ ਤਾਂ ਉਸ ਕੈ ਤਲੈ ਚਾਰੇ ਤਾਵੜੇ[2] ਮਾਲ ਕੈ ਹੈਨਿ। ਉਸੁ ਝੂੰਗੀ ਕੇ ਮਹਿਲਿ ਉਸਰੇ ਹੈਨਿ ਅਤੈ ਉਸ ਮੰਜੀ ਕੇ ਪਲੰਘ ਹੋਏ ਹੈਨਿ।

ਤਬ ਸੈਦੋ ਅਤੈ ਸੀਹੋ ਪੈਰੀ ਪਏ। ਤਬ ਗੁਰੂ ਬਾਬਾ ਘਰਿ ਆਇਆ। ਕੋਈ ਦਿਨੁ ਘਰਿ ਰਹੇ।

# ਤੀਜੀ ਉਦਾਸੀ ਉੱਤਰਾ ਖੰਡ ਕੀ

## ੪੧. ਕਸ਼ਮੀਰ ਫੇਰੀ : ਪੰਡਿਤ ਬ੍ਰਹਮ ਦਾਸ ਨਾਲ ਗੋਸ਼ਟਿ

ਤਬ ਗੁਰੂ ਬਾਬਾ ਘਰ ਤੇ ਫੇਰਿ ਰਵਦੇ ਰਹੈ। ਤ੍ਰਿਤੀਆ ਉਦਾਸੀ ਉਤਰ ਖੰਡ ਕੀ ਕਰਣਿ ਲਗੇ। ਤਿਤੁ ਉਦਾਸੀ ਅਕ ਕੀਆ ਖਖੜੀਆ ਅਤੇ ਫੂਲ ਅਹਾਰੁ ਕਰਦਾ ਥਾ, ਪਰ ਸੁਕੇ, ਅਤੇ ਪੈਰੀ ਚਮੜਾ ਅਤੇ ਸਿਰ ਚਮੜਾ ਸਾਰੀ ਦੇਹ ਲਪੇਟਿਆ ਸੁ, ਅਤੇ ਮਥੈ ਟਿਕਾ ਕੇਸਰ ਕਾ। ਤਦਹੁ ਨਾਲਿ ਹਸੂ ਲੁਹਾਰੁ ਅਤੇ ਸੀਹਾ ਛੀਬਾ ਥੇ।

---

[1] ਸੈਦੋ ਘੇਓ, ਜਿਵੇਂ ਕਿ ਪੁਰਾਤਨ ਜਨਮ ਸਾਖੀ ਦੀਆਂ ਹੋਰ ਸਾਖੀਆਂ ਤੋਂ ਵੀ ਪਤਾ ਲਗਦਾ ਹੈ, ਗੁਰੂ ਨਾਨਕ ਦਾ ਲਿਖਾਰੀ ਸੀ। ਬਟਾਲੇ ਵਾਲੀ ਪੋਥੀ ਵਿਚ ਇੱਥੋਂ ਅੱਗੇ ਗੁਰੂ ਨਾਨਕ ਦਾ ਸੰਗਲਾ ਦੀਪ ਰਾਜੇ ਸ਼ਿਵ ਨਾਭ ਦੇ ਪਾਸ ਜਾਣਾ ਲਿਖਿਆ ਹੈ। [2] ਤੌੜੇ, ਘੜੇ।

ਤਬ ਗੁਰੂ ਬਾਬਾ ਕਸਮੀਰਿ[1] ਗਇਆ। ਕੋਈ ਦਿਨੁ ਓਥੈ ਭੀ ਰਹਿਆ। ਲੋਕੁ ਬਹੁਤ ਨਾਉ ਧਰੀਕੁ ਹੋਏ। ਤਬ ਕਸਮੀਰ ਕਾ ਪੰਡਿਤੁ ਬ੍ਰਹਮ ਦਾਸੁ ਥਾ। ਉਸ ਸੁਣਿਆ ਜੋ ਇਕੁ ਫਕੀਰੁ ਆਇਆ ਹੈ। ਤਬ ਉਸ ਕੈ ਸਾਤਿ ਦੁਇ ਊਠੁ ਚਲਨਿ ਪੁਰਾਣਾ ਕੇ ਅਤੇ ਗਲ ਵਿਚਿ ਠਾਕੁਰੁ ਰਹੈ। ਆਇ ਰਾਮ ਰਾਮ ਕੀਤੀਆਸੁ। ਕਰਿ ਕੈ ਬੈਠਿ ਗਇਆ। ਤਬ ਭੇਖੁ ਦੇਖਿ ਕੈ ਆਖਿਓਸੁ। "ਤੂੰ ਕੇਹਾ ਸਾਧੂ ਹੈ ? ਚਮੜੇ ਕਿਉ ਪਹਰੇ ਹੈਨਿ ਅਤੈ ਰਸੈ ਕਿਉ ਪਲੇਟੈ ਹੈਨਿ ਅਤੈ ਤੁਸੀ ਕਿਰਿਆ ਕਰਮ ਕਿਉ ਛੋਡੇ ਹੈਨਿ, ਅਤੈ ਮਾਸੁ ਮਛਲੀ ਕਿਉ ਲੈਹਉ ?" ਤਬ ਗੁਰੂ ਬਾਬਾ ਬੋਲਿਆ, ਰਾਗ ਮਲਾਰ ਵਾਰ[2] ਹੋਈ, ਸਲੋਕੁ (ਮਹਲਾ ੧) :—

ਗੁਰਿ ਮਿਲਿਐ ਮਨ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥
ਸਭ ਦਿਸੈ ਹਰੀਆਵਲੀ, ਸਰ ਭਰੇ ਸੁਭਰ ਤਾਲ ॥
ਅੰਦਰੁ ਰਚੈ ਸਚ ਰੰਗਿ ਸਿਉ, ਜਿਉ ਮੰਜੀਠੈ ਲਾਲੁ ॥
ਕਮਲੁ ਵਿਗਸੈ ਸਚੁ ਮਨਿ, ਗੁਰ ਕੈ ਸਬਦਿ ਨਿਹਾਲੁ ॥
ਮਨਮੁਖ ਦੂਜੀ ਤਰਫ ਹੈ, ਵੇਖਹੁ ਨਦਰਿ ਨਿਹਾਲਿ ॥
ਫਾਹੀ ਫਾਥੇ ਮਿਰਗ ਜਿਉ, ਸਿਰ ਦਿਸੈ ਜਮ ਕਾਲੁ ॥
ਖੁਧਿਆ ਤ੍ਰਿਸਨਾ ਨਿੰਦਾ ਬੁਰੀ, ਕਾਮੁ ਕ੍ਰੋਧੁ ਵਿਕਰਾਲੁ ॥
ਏਨੀ ਅਖੀ ਨਦਰਿ ਨ ਆਵਈ, ਜਿਚਰੁ ਸਬਦਿ ਨ ਕਰੇ ਬੀਚਾਰੁ ॥

---

੧ ਭਾਈ ਮਨੀ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬੀਕਾਨੇਰ, ਏਮਨਾਬਾਦ, ਸਿਆਲਕੋਟ ਆਦਿ ਥਾਵੀਂ ਹੁੰਦੇ ਹੋਏ ਕਸ਼ਮੀਰ (ਸ੍ਰੀ ਨਗਰ) ਪਹੁੰਚ ਕੇ ਉਥੇ ਪੰਡਿਤਾਂ ਨਾਲ ਗੋਸ਼ਟਿ ਕਰਨਾ ਤੇ ਫੇਰ ਧਰਮਸਾਲਾ ਸਥਾਪਤ ਕਰਨ ਦਾ ਉਪਦੇਸ਼ ਦੇ ਕੇ ਉਥੋਂ ਪਿਸ਼ਾਵਰ ਜਾਣਾ ਲਿਖਿਆ ਹੈ। (ਦੇਖੋ, ਜਨਮ ਸਾਖੀ ਗੁਰੂ ਨਾਨਕ, ਛਾਪਾ ਪੱਥਰ, ਸਫ਼ੇ ੨੭੬-੭੮), ਪਰ ਗਿਆਨੀ ਗਿਆਨ ਸਿੰਘ ਦੀ ਖੋਜ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੀਜੀ ਉਦਾਸੀ ਸਮੇਂ ਸੰਮਤ ੧੫੭੪-੭੬ ਵਿਚ ਪੰਜਾਬ ਦੇ ਕਲਾਨੌਰ, ਗੁਰਦਾਸ ਪੁਰ, ਪਾਲਮ ਪੁਰ ਆਦਿ ਥਾਵਾਂ ਥੀਂ ਹੁੰਦੇ ਹੋਏ ਉੱਤਰਾਖੰਡ, ਤਿੱਬਤ, ਚੀਨ, ਸਿੰਘਾਪੁਰ ਆਦਿ ਦੀ ਸੈਰ ਕਰਕੇ ਯਾਰਕੰਦ ਦੇ ਰਸਤੇ ਅਨੰਤਰਦ੍ਰ ਲੰਘ ਕੇ ਸ੍ਰੀ ਨਗਰ ਪਹੁੰਚੇ ਸਨ। ਫੇਰ ਉਥੋਂ ਕੱਲੂ ਦੇ ਰਸਤੇ ਉਨ੍ਹਾਂ ਦੀ ਪੰਜਾਬ ਵਾਪਸੀ ਲਿਖੀ ਹੈ। (ਦੇਖੋ, ਤਵਾਰੀਖ਼ ਗੁਰੂ ਖ਼ਾਲਸਾ, ਭਾਗ ਪਹਿਲਾ, ੧੯੨੫, ਸਫ਼ੇ ੨੯੯ ਤੋਂ ੩੬੮ ਤਕ) ਇਸ ਦੌਰੇ ਵਿਚ ਜਦ ਗੁਰੂ ਜੀ ਕਸ਼ਮੀਰ (ਸ੍ਰੀ ਨਗਰ) ਗਏ ਤਾਂ ਉਥੇ ਮਟਨ ਨਾਮਕ ਸਥਾਨ ਪਰ ਠਹਿਰੇ ਸਨ, ਜਿਥੇ ਹੁਣ ਗੁਰਦੁਆਰਾ ਬਣਿਆ ਹੋਇਆ ਹੈ।

੨ ਮਲਾਰ ਦੀ ਵਾਰ, ਜਿਸ ਵਿਚ ਅੱਗੇ ਚੱਲ ਕੇ ਮ: ੨, ੩ ਤੇ ੪ ਦੇ ਸਿਰਲੇਖ ਹੇਠ ਸ੍ਰੀ ਗੁਰੂ ਅੰਗਦ, ਸ੍ਰੀ ਗੁਰੂ ਅਮਰ ਦਾਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵੀ ਸ਼ਾਮਲ ਹੈ, ਸਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕ੍ਰਿਤ ਨਹੀਂ ਹੈ।

ਤੁਧੁ ਭਾਵੈ ਸੰਤੋਖੀਆਂ, ਚੂਕੈ ਆਲ ਜੰਜਾਲੁ ॥
ਮੂਲੁ ਰਹੈ ਗੁਰੁ ਸੇਵਿਐ, ਗੁਰ ਪਉੜੀ ਬੋਹਿਥੁ ॥
ਨਾਨਕ ਲਗੀ ਤ ਤੁਲੈ, ਤੂੰ ਸਚਾ ਮਨਿ ਸਚੁ ॥੧॥

ਮਹਲਾ ੧ ॥
ਹੇਕੋ ਪਾਧਰੁ ਹੇਕੁ ਦਰੁ, ਗੁਰ ਪਉੜੀ ਨਿਜ ਥਾਨੁ ॥
ਰੂੜਉ ਠਾਕੁਰੁ ਨਾਨਕਾ, ਸਭਿ ਸੁਖ ਸਾਚਉ ਨਾਮੁ ॥੨॥

ਪਉੜੀ ॥
ਆਪੀਨੈ ਆਪ ਸਾਜਿ, ਆਪੁ ਪਛਾਣਿਆ ॥
ਅੰਬਰੁ ਧਰਤਿ ਵਿਛੋੜਿ, ਚੰਦੋਆ ਤਾਣਿਆ ॥
ਵਿਣੁ ਥੰਮਾ ਗਗਨੁ ਰਹਾਇ, ਸਬਦੁ ਨੀਸਾਣਿਆ ॥
ਸੂਰਜੁ ਚੰਦੁ ਉਪਾਇ, ਜੋਤਿ ਸਮਾਣਿਆ ॥
ਕੀਏ ਰਾਤਿ ਦਿਨੰਤੁ, ਚੋਜ ਵਿਡਾਣਿਆ ॥
ਤੀਰਥ ਧਰਮ ਵੀਚਾਰ, ਨਾਵਣ ਪੁਰਬਾਣਿਆ ॥
ਤੁਧੁ ਸਰਿ ਅਵਰੁ ਨ ਕੋਇ, ਕਿ ਆਖਿ ਵਖਾਣਿਆ ॥
ਸਚੈ ਤਖਤਿ ਨਿਵਾਸੁ, ਹੋਰ ਆਵਣ ਜਾਣਿਆ ॥੧॥

ਸਲੋਕੁ ਮ: ੧ ॥
ਨਾਨਕ ਸਾਵਣਿ ਜੇ ਵਸੈ, ਚਹੁ ਵੇਛੋੜਾ ਹੋਇ ॥
ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥੨॥

ਪਉੜੀ ॥
ਤੂ ਸਚਾ ਸਚਿਆਰ, ਜਿਨਿ ਸਚੁ ਵਰਤਾਇਆ ॥
ਬੈਠਾ ਤਾੜੀ ਲਾਇ, ਕਵਲੁ ਛਪਾਇਆ ॥
ਬ੍ਰਹਮੈ ਵਡਾ ਕਹਾਇ, ਅੰਤੁ ਨ ਪਾਇਆ ॥
ਨਾ ਤਿਸੁ ਬਾਪੁ ਨ ਮਾਇ, ਕਿਨਿ ਤੂ ਜਾਇਆ ॥
ਨਾ ਤਿਸੁ ਰੂਪੁ ਨ ਰੇਖ, ਵਰਨ ਸਬਾਇਆ ॥
ਨਾ ਤਿਸ ਭੂਖ ਪਿਆਸ, ਰਜਾ ਧਾਇਆ ॥
ਗੁਰ ਮਹਿ ਆਪੁ ਸਮੋਇ, ਸਬਦੁ ਵਰਤਾਇਆ ॥
ਸਚੇ ਹੀ ਪਤੀਆਇ, ਸਚਿ ਸਮਾਇਆ ॥੨॥

ਤਬ ਬ੍ਰਹਮ ਦਾਸ ਪੰਡਿਤੁ ਆਇ ਪੈਰੀ ਪਇਆ, ਆਖਿਓਸੁ, "ਜੀ, ਜਾਂ ਏਹੁ ਵਸਤੁ ਨਾਹੀ ਸੀ ਤਾਂ ਪਰਮੇਸਰੁ ਕਹਾਂ ਥਾ ?" ਤਦਹੁ ਗੁਰੂ ਬਾਬਾ ਬੋਲਿਆ ਸਬਦੁ ਰਾਗ ਮਾਰ (ਮ: ੧) ਵਿਚਿ, ਸੋਹਲਾ (ਸੋਲਹਾ) :—

ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ ॥੧॥
ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀ ਸਾਗਰ, ਨਦੀ ਨ ਨੀਰੁ ਵਹਾਇਦਾ ॥੨॥
ਨਾ ਤਦਿ ਸੁਰਗੁ ਨ ਮਛੁ ਪਇਆਲਾ॥ ਦੋਜਕੁ ਭਿਸਤੁ ਨਹੀ ਖੈ ਕਾਲਾ ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ, ਨਾ ਕੋ ਆਇ ਨ ਜਾਇਦਾ ॥੩॥
ਬ੍ਰਹਮਾ ਬਿਸਨੁ ਮਹੇਸ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖ ਨਹੀ ਜਾਤਿ ਨ ਜਨਮਾ, ਨਾ ਕੋ ਦੁਖੁ ਸੁਖੁ ਪਾਇਦਾ ॥੪॥
ਨਾ ਤਦਿ ਜਤੀ ਸਤੀ ਬਨਵਾਸੀ ॥ ਨਾ ਤਦਿ ਸਿਧ ਸਾਧਿਕ ਸੁਖ ਵਾਸੀ ॥
ਜੋਗੀ ਜੰਗਮ ਭੇਖੁ ਨ ਕੋਈ, ਨਾ ਕੋ ਨਾਥੁ ਕਹਾਇਦਾ ॥੫॥
ਜਪ ਤਪ ਸੰਜਮ ਨਾ ਬ੍ਰਤ ਪੂਜਾ ॥ ਨਾ ਕੋ ਆਖਿ ਵਖਾਣੈ ਦੂਜਾ ॥
ਆਪੇ ਆਪਿ ਉਪਾਇ ਵਿਗਸੈ, ਆਪੇ ਕੀਮਤਿ ਪਾਇਦਾ ॥੬॥
ਨਾ ਸੁਚਿ ਸੰਜਮੁ ਤੁਲਸੀਮਾਲਾ ॥ ਗੋਪੀ ਕਾਨ ਨ ਗਊ ਗੁਆਲਾ ॥
ਤੰਤੁ ਮੰਤੁ ਪਾਖੰਡੁ ਨ ਕੋਈ, ਨਾ ਕੋ ਵੰਸੁ ਵਜਾਇਦਾ ॥੭॥
ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ॥
ਮਮਤਾ ਜਾਲੁ ਕਾਲੁ ਨਹੀਂ ਮਾਥੈ, ਨਾ ਕੋ ਕਿਸੈ ਧਿਆਇਦਾ ॥੮॥
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥ ਨਾ ਤਦਿ ਗੋਰਖੁ ਨਾ ਮਾਛਿੰਦੋ ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ, ਨਾ ਕੋ ਗਣਤ ਗਣਾਇਦਾ॥੯॥
ਵਰਨ ਭੇਖ ਨਹੀ ਬ੍ਰਹਮਨ ਖਤ੍ਰੀ ॥ ਦੇਉ ਨ ਦੇਹੁਰਾ ਗਊ ਗਾਇਤ੍ਰੀ ॥
ਹੋਮ ਜਗ ਨਹੀ ਤੀਰਥਿ ਨਾਵਣੁ, ਨਾ ਕੋ ਪੂਜਾ ਲਾਇਦਾ ॥੧੦॥
ਨਾ ਕੋ ਮੁਲਾ, ਨਾ ਕੋ ਕਾਜੀ ॥ ਨਾ ਕੋ ਸੇਖੁ ਮਸਾਇਕੁ ਹਾਜੀ ॥
ਰਈਅਤ ਰਾਉ ਨ ਹਉਮੈ ਦੁਨੀਆ, ਨਾ ਕੋ ਕਹਣੁ ਕਹਾਇਦਾ ॥੧੧॥
ਭਾਉ ਨ ਭਗਤੀ, ਨਾ ਸਿਵ ਸਕਤੀ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥
ਆਪੇ ਸਾਹੁ ਆਪੇ ਵਣਜਾਰਾ, ਸਾਚੇ ਏਹੋ ਭਾਇਦਾ ॥੧੨॥
ਬੇਦ ਪੁਰਾਣ ਨ ਸਿੰਮ੍ਰਿਤ ਸਾਸਤ ॥ ਪਾਠ ਪੁਰਾਣ ਉਦੈ ਨਹੀ ਆਸਤ ॥

ਕਹਤਾ ਬਕਤਾ ਆਪਿ ਅਗੋਚਰੁ, ਆਪੇ ਅਲਖੁ ਲਖਾਇਦਾ ॥੧੩॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਣੁ ਰਹਾਇਆ॥
ਬ੍ਰਹਮਾ ਬਿਸਨੁ ਮਹੇਸੁ ਉਪਾਏ, ਮਾਇਆ ਮੋਹੁ ਵਧਾਇਦਾ ॥੧੪॥
ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥ ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ, ਗੁਪਤਹੁ ਪਰਗਟੀਆਇਦਾ ॥੧੫॥
ਤਾ ਕਾ ਅੰਤੁ ਨ ਜਾਣੈ ਕੋਈ ॥ ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ, ਬਿਸਮ ਭਏ ਗੁਣ ਗਾਇਦਾ॥੧੬॥੩॥੧੫॥

ਤਬ ਬ੍ਰਹਮ ਦਾਸੁ ਪੰਡਿਤੁ ਆਇ ਪੈਰੀ ਪਇਆ । ਗਲ ਤੇ ਪਥਰ ਸੁਟ ਪਾਇਆ । ਨਾਉ ਧਰੀਕੁ ਹੋਆ । ਸੇਵਾ ਲਗਾ ਕਰਣਿ । ਪਰੁ ਮਨ ਤੇ ਬਾਂਸਨਾ ਜਾਵਸੁ ਨਾਹੀ । ਜੋ ਸੇਵਾ ਕਰੈ ਸੋ ਸਹਜਿ ਸੁਭਾਇ ਕਰੈ । ਮਨ ਉਤੇ ਆਣੈ ਜੋ ਮੈ ਅਗੈ ਭੀ ਏਵੈ ਸੇਵਾ ਕਰਦਾ ਥਾ । ਤਬ ਹਉਮੈ ਕਾ ਸਦਕਾ ਥਾਇ ਪਵੈ ਨਾਹੀ ।

ਤਦਹੁ ਗੁਰੂ ਬਾਬੈ ਏਕ ਦਿਨ ਕਹਿਆ ਜੋ, "ਜਾਹਿ, ਗੁਰੂ ਕਰੁ ।" ਤਬ ਪੰਡਿਤੁ ਆਖਿਆ, "ਜੀ, ਕਉਣੁ ਗੁਰੂ ਕਰਾਂ ?" ਤਦਹੁ ਗੁਰੂ ਬਾਬੈ ਆਖਿਆ, "ਜੋ ਜਾਹਿ ਉਦਿਆਨਿ ਵਿਚਿ ਇਕੁ ਕੋਠਾ ਹੈ, ਤਿਥੈ ਚਾਰਿ ਫਕੀਰ ਬੈਠੇ ਹੈਨਿ । ਉਹੁ ਤੈਨੂ ਗੁਰੂ ਦਸਨਿਗੇ ।" ਤਬ ਉਥਹੁ ਬ੍ਰਹਮ ਦਾਸੁ ਚਲਿਆ । ਜਾਇ ਪੈਰੀ ਪਵਣਾ ਕਹਿਆ । ਤਬ ਇਕ ਘੜੀ ਸਸਤਾਇਕੈ ਉਨ੍ਹਾਂ ਸਿਧਾਂ ਕਿਹਾ, "ਉਸ ਮੰਦਰ ਵਿਚਿ ਤੇਰਾ ਗੁਰੂ ਹੈ ।"

ਤਬ ਪੰਡਿਤੁ ਆਇਆ, ਆਇ ਪੈਰੀ ਪਇਆ । ਤਬ ਅਗੈ ਸੂਹੇ ਬਸਤ੍ਰ ਪੈਧੇ ਇਸਤ੍ਰੀ ਖੜੀ ਥੀ । ਤਬ ਲੈ ਕਰਿ ਪੈਜਾਰੁ ਬੁਰੈ ਹਾਲਿ ਮਾਰਿਆ । ਤਬ ਰੋਂਦਾ ਆਇਆ । ਤਬ ਉਨ੍ਹਾਂ ਸਿਖਾਂ ਪੁਛਿਆ ਜੋ, "ਗੁਰੂ ਮਿਲਿਓ ? ਤਬ ਉਸਿ ਆਪਣੀ ਹਕੀਕਤਿ ਆਖਿ ਸੁਣਾਈ । ਤਬ ਉਨੀ ਸਿਖੀ ਆਖਿਆ, "ਭਾਈ ਜੀ ! ਉਹੁ ਮਾਇਆ ਸੀ ਜਿਸ ਕੀ ਤੂ ਬਾਸਨਾ ਕਰਦਾ ਥਾ । ਓਹੀ ਤੇਰਾ ਗੁਰੂ ਥੀ ।"

ਤਬ ਆਇ ਗੁਰੂ ਬਾਬੇ ਕੀ ਪੈਰੀ ਪਇਆ । ਹੋਵੈ ਊਟ ਪੁਰਾਣਾਂ ਦੇ ਸੁਟਿ ਪਾਏ । ਗੁਰੂ ਗੁਰੂ ਲਗਾ ਜਪਣਿ । ਸੰਗਤਿ ਦੀ ਚਰਣ ਰੇਣੁ ਹੋਆ । ਬੋਲਹੁ ਵਾਹਗੁਰੂ, ਵਾਹਗੁਰੂ ਜੀ । ਤਬ ਬਾਣੀ ਹਾਸਲੁ ਹੋਈ । ਤਬ ਸੀਹੇ ਛੀਬੇ ਲਿਖੀ । ਗੁਰੂ ਬਾਬੇ ਆਖਿਆ, ਸਲੋਕ (ਮਹਲਾ ੧) :—

ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥
ਪਰਸ ਰਾਮੁ ਰੋਵੈ ਘਰਿ ਆਇਆ ॥

ਅਜੈ ਸੁ ਰੋਵੈ ਭੀਖਿਆ ਖਾਇ ॥
ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥
ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ ਲੰਕ ਗਵਾਇ ॥
ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥
ਜਿਨ ਕੈ ਸੁਆਮੀ[1] ਰਹਤ ਹਦੂਰਿ ॥
ਰੋਵੈ ਜਨਮੇਜਾ ਖੁਇ ਗਇਆ ॥
ਏਕੀ ਕਾਰਣਿ ਪਾਪੀ ਭਇਆ ॥
ਰੋਵੈ ਸੇਖ ਮਸਾਇਕ ਪੀਰ ॥
ਅੰਤਿ ਕਾਲਿ ਮਤੁ ਲਾਗੈ ਭੀੜ ॥
ਰੋਵੈ ਰਾਜੇ ਕੰਨ ਪੜਾਇ[2] ॥
ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ[3] ਸੰਚਹਿ ਧਨੁ ਜਾਇ ॥
ਪੰਡਿਤ ਰੋਵਹਿ ਗਿਆਨੁ ਗਵਾਇ ॥
ਬਾਲੀ[4] ਰੋਵੈ ਨਾਹਿ ਭਤਾਰੁ[5] ॥
ਨਾਨਕ ਦੁਖੀਆ ਸਭੁ ਸੰਸਾਰੁ ॥
ਮੰਨੇ ਨਾਉ ਸੋਈ ਜਿਣਿ ਜਾਇ ॥
ਅਉਰੀ ਕਰਮ ਨ ਲੇਖੈ ਲਾਇ ॥ ੧ ॥

ਤਬ ਗੁਰੂ ਬਾਬੇ ਦੀ ਖੁਸੀ ਹੋਈ। ਉਥਹੁ ਰਵਦੇ ਰਹੇ।

## ੪੨. ਗੁਰੂ ਬਾਬੇ ਦਾ ਦਾਨੀ ਸੁਭਾਉ—ਦਿਤੇ ਹੀ ਸੁਖ ਹੋਇ

[6]ਬਾਬਾ ਜੀ ਉਥਹੁ ਚਲਿਆ। ਬਾਬੇ ਕੀ ਚਾਲ ਮਨਸਾ ਕੀ ਜਿਧਰ ਗਇਆ ਚਾਹੀਐ ਤਿਧਰ ਜਾਈਐ। ਜਿਤ ਵਲ ਦੀ ਮਨਸਾ ਕੀਚੈ ਉਥੈ ਥਾਇ ਖਲੋਈਐ।

---

੧ ਸ੍ਰੀ ਕ੍ਰਿਸ਼ਨ। ੨ ਗੋਪੀ ਚੰਦ, ਭਰਥਰੀ ਆਦਿ ਰਾਜੇ ਕੰਨ ਪੜਵਾ ਕੇ ਤੇ ਜੋਗੀ ਬਣ ਕੇ ਰੋਂਦੇ ਫਿਰੇ। ੩ ਸੂਮ, ਕੰਜੂਸ। ੪ ਬਾਲਾ, ਇਸਤ੍ਰੀ। ੫ ਭਰਤਾ; ਪਤੀ। ੬ ਹੱਥ ਲਿਖਤ ਪੋਥੀ ਸੰਮਤ ੧੭੯੧ ਬਿ: ਦੇ ਅਨੁਸਾਰ।

ਇਤੇ ਜੁਗਤਿ ਮਰਦਾਨਾ ਡੂਮੁ ਰਖੀਐ। ਜਿਥੈ ਜਾਵਨੁ ਕਿਤੈ ਦੇਸੁ, ਤਿਥੇ ਕੋਈ ਫਕੀਰੁ ਕੈ ਡੂਮੁ ਕੈ ਮੰਗਤਾ ਜੋ ਹੋਵੈ, ਬਾਬੇ ਜੀ ਨੂੰ ਦੇਖ ਕੈ ਮੰਗਣ ਆਇ ਖੜਾ ਹੋਵੈ। ਤਾ ਬਾਬਾ ਜੀ ਆਗਿਆ ਕਰੇ, ਜਿ, "ਜਾਹਿ, ਫਲਾਣੇ ਰੁਖੁ ਦੇ ਹੇਠ ਕਿਛੁ ਧਰਿਆ ਹੈ। ਸੋ ਜਾਇ ਲੈਇ।" ਓਇ ਜੋ ਲੈ ਜਾਣ ਸੋ ਆਖਣ, "ਬਾਬਾ ਵਡਾ ਬੁਜਰਕ ਹੈ, ਪਰਮੇਸਰ ਕੀ ਦਰਗਾਹਿ ਕਾਮਲੁ ਹੈ, ਨਉ ਨਿਧੁ ਅਰੁ ਕਰਾਮਾਤ ਉਸ ਕੇ ਅਗੇ ਹਥ ਜੋੜੀ ਖੜੀ ਹੈ। ਵਾਹਿ ਵਾਹਿ ਤੇਰੀ ਕਮਾਈ ਕਬੂਲੁ ਪਈ ਹੈ।" ਦੁਆਈ ਦੇਂਦੇ ਜਾਣ। ਸਭ ਲੋਕੁ ਹੈਰਾਨ ਹੋਇ ਗਏ ਅਤੇ ਆਖਣ ਜੋ ਵਡਾ ਫਕੀਰੁ ਹੈ, ਵਡਾ ਭਗਤੁ ਹੈ, ਵਡਾ ਤਪਸੀ ਹੈ। ਜੇਹੀ ਖੁਸੀ ਬਾਬੇ ਜੀ ਨੋ ਦੇਨ ਤੇਹੀ ਮੰਨੇ। ਪਰਮੇਸਰ ਕੀ ਦਰਗਾਹਿ ਵਿਚਿ ਕਬੂਲੁ ਪਵੈ। ਕਲਜੁਗੁ ਮਹਿ ਐਸਾ ਭਗਤੁ ਕੋਈ ਨਾਹੀ ਹੋਇਆ। ਵਡਾ ਸਾਹਿਬੁ ਕਾ ਪਿਆਰਾ ਹੈ। ਜੋ ਬਾਬਾ ਮੁਹੁ ਤੇ ਕਹੈ ਸੋ ਹੋਵੈ। ਜੋ ਕੋਈ ਕਿਤੇ ਅਰਥ ਆਵੈ, ਤਿਸ ਦੀ ਇਤੇ ਜੁਗਤੁ ਮਨਸਾ ਪੂਰੀ ਕਰੇ। ਸਹਰ ਵਿਚਿ ਵਡਾ ਗੁਲਗੁਲਾ ਉਠਿ ਗਇਆ। ਸੇਵਾ ਬਹੁਤੁ ਲਗੀ ਹੋਵਣ।

## ੪੩. ਮੁਨਾਫ਼ਿਕੁ ਦੇਸ ਤੋਂ ਸੁਆਲਿਹੁ ਦੇਸ

[੧]ਬਾਬੇ ਜੀ ਉਥਹੁ ਟੁਬੀ ਮਾਰੀ, ਹੋਰਤੁ ਵਿਲਾਇਤ ਜਾਇ ਨਿਕਲੇ। ਜਿਧਰ ਖੁਸੀ ਹੋਵੈ ਤਿਧਰ ਜਾਨ। ਇਕਤ ਵਿਲਾਇਤ ਜੋ ਗਏ ਉਧਰ ਪਰਮੇਸਰ ਕਾ ਨਾਉ ਕੋਈ ਨ ਜਾਣੈ ਜੋ ਪਰਮੇਸਰ ਕਉਣੁ ਹੈ। ਅਜਿਹਾ ਮੁਨਾਫਕ ਦੇਸ। ਉਥੇ ਬਾਬਾ ਜੀ ਜਾਇ ਨਿਕਲਿਆ। ਉਥੇ ਮੀਹਾਂ ਉਪਰੁ ਖੇਤੀ ਸੀ। ਜਾ ਮੀਹ ਪਵੈ ਤਾ ਖੇਤੀ ਹੋਵੈ। ਉਥੇ ਰਯਤ ਜੋ ਸੀ ਜਦ ਮੀਹ ਲੋੜੀਏ ਤਦ ਰਾਜੇ ਪਾਸ ਜਾਇ ਖੜੇ ਹੋਵਨੁ, ਆਖਣੁ, "ਜੀ, ਮੀਹੁ ਮਿਲੇ।" ਰਾਜਾ ਆਖੇ, "ਜਾਹੁ, ਮੀਹੁ ਦਿਤਾ।" ਤਦੇ ਮੀਹੁ ਵੁਠੇ। ਇਤ ਜੁਗਤੁ ਉਹੁ ਦੇਸੁ ਵਸਦਾ ਆਹਾ। ਬਾਬਾ ਜੀ ਦੇਖੈ ਤਾਂ ਪਰਮੇਸਰ ਕੋਈ ਨਾਹੀ ਜਾਣਦਾ। ਰਾਜੇ ਹੀ ਨੂੰ ਜਾਣਦੇ ਹੈਨਿ। ਬਾਬਾ ਜੀ ਉਥੈ ਜਾਇ ਬੈਠਾ। ਨਾਲੇ ਬਾਬੇ ਨਾਲ ਦਸ ਬਾਰਾਂ ਫਕੀਰ ਲੰਗੋਟੀਆ ਬੰਧੇ ਜਾਇ ਬੈਠੇ। ਉਜਾੜੁ ਧੂਆ ਘਤਿ ਬੈਠੇ।

ਫਕੀਰ ਮੁਰੀਦ ਬਾਬੇ ਦੇ ਨਾਲ ਰਹਿਨ। ਜਦ ਉਤੁ ਦੇਸੁ ਆਏ, ਮੀਹੁ

---

੧ ਮੁਨਾਫ਼ਿਕ ਦੇਸ ਦਾ ਸੰਕੇਤੀ ਭਾਵ ਹੈ ਕਾਫ਼ਿਰਸਤਾਨ। ਇਹ ਇਕ ਦੇਸ਼ ਅਫ਼ਗਾਨਿਸਤਾਨ ਤੇ ਹਿੰਦੂਕੁਸ਼ ਪਰਬਤ ਦੇ ਵਿਚਕਾਰ ਹੈ ਜਿਸ ਨੂੰ ਕਾਫ਼ਿਰ ਦੇਸ ਵੀ ਕਿਹਾ ਜਾਂਦਾ ਹੈ। ਇਹ ਦੇਸ ਕਾਬੁਲ ਤੋਂ ੬੦ ਮੀਲ ਤੇ ਚਿਤਰਾਲ ਦੇ ਨੇੜੇ ਹੈ। ਇਸ ਦੇਸ ਦੇ ਲੋਕ ਸ਼ੁਰੂ ਤੋਂ ਹੀ ਬੁਤ-ਪੂਜਾ ਦੇ ਹਾਮੀ ਤੇ ਇਸਲਾਮ ਦੇ ਵਿਰੋਧੀ ਰਹੇ ਹਨ। (ਵੇਖੋ, ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦; ਸਫ਼ੇ ੨੩੯, ੭੩੯)

ਵਰਸਣੋ ਰਹਿ ਗਏ। ਤਾ ਰਯਤ ਖਲਕ ਰਾਜੇ ਪਾਸ ਜਾਇ ਖੜੇ ਹੋਏ, "ਜੀ, ਮੀਹੁ ਨਾਹੀ ਵਰਸਦਾ।" ਰਾਜੇ ਆਖਿਆ, "ਵਰਸੇਗਾ।" ਓਇ ਫਿਰ ਗਏ। ਜਾਂ ਦਿਨ ਪੰਜ-ਸਤਿ ਗੁਦਰੇ ਤਾਂ ਫਿਰ ਜਾਇ ਖੜੇ ਹੋਏ ਰਾਜੇ ਪਾਸਿ, "ਜੀ, ਮੀਹੁ ਨਾਹੀ ਵਰਸਦਾ।" ਤਾਂ ਰਾਜੇ ਆਖਿਆ, "ਜਾਹੁ, ਵਰਸੇਗਾ।" ਹੋਰੁ ਦਿਹੁ ਦਸ-ਬਾਰਾਂ ਗੁਦਰੇ, ਮੀਹੁ ਨਾ ਵੁਠਾ। ਰਯਤ ਫਿਰ ਰਾਜੇ ਪਾਸ ਗਈ, "ਜੀ, ਮੀਹੁ ਨਾਹੀ ਵਰਸਦਾ।" ਰਾਜੇ ਆਖਿਆ, "ਭਾਈ ਲੋਕੋ! ਮੈਂ ਆਪਣਾ ਜੇਹਾ ਬਹੁਤੇਰਾ ਜੋਰੁ ਲਾਇ ਰਹਿਆ ਹਾਂ, ਮੀਹੁ ਨਾਹੀ ਵਰਸਦਾ। ਹਉ ਕਿਆ ਕਰਾਂ?" ਜਦ ਰਾਜੇ ਏਹੁ ਜਬਾਬੁ ਦਿਤਾ ਤਾਂ ਰਯਤ ਬੇ-ਉਮੈਦੁ ਹੋਈ। ਨਾ ਕੋਈ ਵਾਹੇ, ਨਾ ਕੋਈ ਜੋਤੇ। ਸਭੁ ਨਿਰਾਸੁ ਹੋਇ ਬੈਠੇ।

ਇਕ ਆਦਮੀ ਜੋ ਥਾ ਸੋ ਬਾਬੇ ਪਾਸ ਆਇ ਝੁਰਿਆ। ਕਹਣੁ ਲਗਾ, "ਬਾਬਾ ਜੀ! ਵਡਾ ਕਹਰੁ ਹੂਆ।" ਬਾਬੇ ਕਹਿਆ, "ਕਿਆ ਹੂਆ?" "ਜੀ, ਨਗਰੀ ਸਾਰੀ ਉਜਾੜੂ ਹੋਇ ਗਈ, ਮੀਹੁ ਨਾਹੀ ਵਰਸਦਾ।" ਤਾਂ ਗੁਰੂ ਬਾਬੇ ਆਖਿਆ ਜੋ, "ਇਤੇ ਰਾਜ ਮੀਹੁ ਨਾਹੀ, ਹੋਰ ਨੀ ਵਸਲੀ ਮੀਹੁ ਕਉਣੁ ਵਰਸਾਇਦਾ?" ਤਾ ਉਨੁ ਕਹਿਆ, "ਜੀ, ਰਾਜਾ ਵਰਸਾਇਦਾ।" ਬਾਬੇ ਕਹਿਆ, "ਹੁਣੁ ਭੀ ਜਾਇ ਕਹੋ।" "ਅਜੀ, ਜਾਇ ਰਹੇ ਹਾਂ, ਕਿਛੁ ਨਾਹੀ ਹੁੰਦਾ।" ਗੁਰੂ ਬਾਬੇ ਆਖਿਆ, "ਜੇ ਹੁਣੁ ਪਰਮੇਸਰ ਸਿਮਰੋ ਤਾਂ ਮੀਹੁ ਵਰਸੇ।" ਤਾਂ ਉਨੁ ਆਖਿਆ, "ਜੀ, ਪਰਮੇਸਰੁ ਕਿਤੁ ਜਾਇਗਾ ਹੈ?" ਗੁਰੂ ਜੀ ਹਸਿ ਕੇ ਕਹਿਆ, "ਪਰਮੇਸਰ ਕੀ ਸਭੁ ਸ੍ਰਿਸਟਿ ਹੈ। ਰਹਿਦਾ ਸਭਨੀ ਥਾਈ ਹੈ। ਸਭਨਾ ਘਟਾ ਵਿਚਿ ਹੈ। ਸਭਨਾ ਲੋਆਂ ਵਿਚਿ ਹੈ। ਜਿਥੈ ਕਿਥੈ ਅਰਾਧੀਐ ਤਿਥੈ ਹਾਜਰੁ ਹੈ।"

ਤਾਂ ਉਨੁ ਆਖਿਆ, "ਜੀ, ਇਥੇ ਕੋਈ ਨਾਹੀ ਜਾਣਦਾ ਜੋ ਪਰਮੇਸਰ ਕਉਣੁ ਹੈ। ਤੇਰੇ ਮੁਖ ਤੇ ਅਜ ਸੁਣਿਆ ਹੈ ਜੋ ਪਰਮੇਸਰ ਕੋਈ ਹੈ।" ਤਾਂ ਬਾਬੇ ਆਖਿਆ, 'ਹੁਣੁ ਕੋਈ ਪਰਮੇਸਰੁ ਤੇ ਮੀਹੁ ਮੰਗੈ ਤਾਂ ਵਰਸੇ, ਨਾਹੀ ਤਾਂ ਮੀਂਹੁ ਕਹੀ ਨਾਹੀ।" ਤਾਂ ਉਨੁ ਆਖਿਆ, "ਜੀ, ਬਿਨਾ ਦੇਖੇ ਕਿਉ ਕਰਿ ਜਾਣੀਐ, ਪਰਮੇਸਰ ਕੋਈ ਹੈ?" ਗੁਰੂ ਬਾਬੇ ਆਖਿਆ, "ਕਿਉ ਕਰਿ ਜਾਣੀਐ, ਬਚਾ! ਕੁਦਰਤ ਤੇ ਜਾਣੀਐ। ਕੁਦਰਤ ਏਹੋ ਹੋਤੀ ਹੈ ਜੋ ਤੇਰਾ ਏਹੁ ਖੇਤੁ ਹੈ, ਤੂੰ ਹਲੁ ਫੇਰੁ ਜਿਮੀ ਵਿਚਿ, ਤੂੰ ਬੀਜੁ ਪਾਇ, ਦੇਖਾ ਉਗਵੈਗੀ ਕੇ ਨਾ ਉਗਵੈਗੀ। ਜਾਂ ਉਗਣੁ ਆਵੈ ਤਾ ਤੂੰ ਜਾਣੈ ਕਿਤੁੰ ਜੋ ਕੋਈ ਪਰਮੇਸਰ ਹੈ, ਅਤੇ ਜੇ ਨਾ ਉਗਵੈਗੀ ਤਾਂ ਤੂੰ ਬੀਜ

ਕਢਿ ਲੈਈ।" ਤਾਂ ਉਨੁ ਕਹਿਆ, "ਜੀ, ਬਿਨਾ ਭਿਜੀ ਤੇ ਕਿਉ ਕਰੁ ਹਲੁ ਲਗੇਗਾ ?" ਤਾਂ ਗੁਰੂ ਬਾਬੇ ਆਖਿਆ, "ਲਗੇਗਾ। ਤੂੰ ਹਲ ਆਣ ਵਾਹੁ।" ਉਹ ਪੈਰੀ ਪਉਦੇ ਘਰ ਆਇਆ। ਘਰ ਆਇ ਕਰਿ ਵਸਦੀ ਥੇ ਗਲ ਕੀਤੀ, "ਲੋਕੋ ! ਇਕ ਪਰਮੇਸਰ ਕਾ ਪਿਆਰਾ ਕਹਿਤਾ ਹੈ। ਤੁਮ ਪਰਮੇਸਰ ਕਾ ਨਾਉ ਲੈ ਕਰਿ ਹਲੁ ਫੇਰਹੁ, ਬੀਜ ਪਾਇਅਹੁ, ਖੇਤੀ ਜੰਮੇਗੀ।" ਜਦ ਉਨੁ ਏਹੁ ਗਲ ਆਖੀ ਤਾ ਵਸਦੀ ਦੇ ਲੋਕੁ ਉਸ ਨੂੰ ਹਾਛ ਹਾਛ[1] ਕਰਿ ਪਏ, ਕਹਣ ਲਗੇ, "ਬਾਵਲੇ ! ਕਹੀਂ ਮੀਹਾਂ ਬਗੈਰ ਭੀ ਖੇਤੀ ਜੰਮੀ ਹੈ ?" ਉਹੁ ਫੇਰ ਬਾਬੇ ਪਾਸ ਆਇਆ, ਕਹਣ ਲਗਾ, "ਜੀ, ਮੇਰੇ ਤਾਈ ਕਹਤੇ ਹੈ ਜੇ ਖੇਤੀ ਨਾ ਜੰਮੈ ਤਾਂ ਬੁਰੀ ਭਾਂਤਿ ਹੋਵੈ।"

ਗੁਰੂ ਬਾਬੇ ਆਖਿਆ, "ਦਉੜੁ, ਹਲੁ ਲੈ ਆਉ। ਤੇਰੀ ਖੇਤੀ ਦੇ ਅਸੀਂ ਜਾਮਨੁ ਹਾਂ।' ਉਹੁ ਹਲੁ ਲੈ ਆਇਆ। ਬਾਬੇ ਆਖਿਆ, ਆਗਿਆ ਕੀਤੀ, "ਬੱਚਾ ! ਇਕ ਜਣਾ ਅਗੇ ਬੀਜਤੇ ਜਾਹੁ, ਇਕੁ ਪਿਛੇ ਹਲੁ ਫੇਰਤਾ ਜਾਹੁ।" ਉਨ੍ਹਾਂ ਏਵੈ ਕੀਤਾ, ਜਿਉ ਆਗਿਆ ਹੋਈ। ਉਸ ਦੀ ਰੀਸ ਹੋਰੁ ਭੀ ਆਇ ਪੈਰੀ ਲਗੇ। ਉਨ੍ਹਾਂ ਨੂੰ ਭੀ ਆਗਿਆ ਹੋਈ, "ਬੱਚਾ ! ਤੁਸੀ ਭੀ ਹਲੁ ਜੋਤੋ, ਖੇਤੀ ਬੀਜਹੁ।" ਜੋ ਆਵੈ ਬਾਬੇ ਪਾਸ, ਏਵੈ ਆਗਿਆ ਹੋਵੈ। ਜਿਤਨਾ ਪਿੰਡ ਗਿਰਾਇ ਸੀ ਤਿਤਨਾ ਹਲੁ ਫੇਰ ਕਰਿ, ਬੀਜ ਬੋਇ ਕਰਿ ਆਇ ਖੜੇ ਹੋਏ। ਲਗੇ ਬਾਬੇ ਜੀ ਕੀ ਸੇਵਾ ਕਰਣ।

ਬਾਬੇ ਜੀ ਆਗਿਆ ਕੀਤੀ, "ਬੱਚਾ ! ਪਰਮੇਸਰ ਸਿਮਰਹੁ।" ਸਭੁ ਲਗੇ ਗੁਰੂ ਗੁਰੂ ਸਿਮਰਣੁ। ਜਦ ਕਿਤਨੇ ਕੁ ਦਿਨ ਗੁਦਰੇ ਤਾਂ ਖੇਤੀ ਉਗਣ ਆਈ। ਰਾਜੇ ਏਹੁ ਬਾਤ ਸੁਣ ਪਾਈ। ਰਾਜਾ ਭੀ ਅਤੇ ਹੋਰੁ ਭੀ ਆਇ ਬਾਬੇ ਦੀ ਪੈਰੀ ਪਏ। ਸਭਨਾ ਨੂ ਆਗਿਆ ਹੋਈ, "ਬੱਚਾ ! ਖੇਤੀ ਬੀਜਹੁ।" ਪਰਮੇਸਰ ਕੀ ਆਗਿਆ ਤੇ ਭਲੀ ਜੰਮੀ। ਬਾਬੇ ਜੀ ਕੀ ਆਗਿਆ ਹੋਈ, "ਬੱਚਾ ! ਖੇਤੀ ਵਢਹੁ ਅਤੇ ਬੂਟੇ ਹੇਠ ਦੇਖਹੁ।" ਜਾਂ ਬੂਟਾ ਦੇਖਣ ਤਾ ਜੀਵਦੇ ਅੰਗਿਆਰੁ ਹੈਨਿ। ਸਭੁ ਹੈਰਾਨੁ ਹੋਇ ਰਹੇ। ਵਾਹਗੁਰੂ ਤੇਰੀ ਕੁਦਰਤੁ। ਆਇ ਰਾਜਾ ਭੀ ਪੈਰੀ ਪਇਆ। ਸਿਖੁ ਹੋਇਆ। ਸਭੁ ਨਗਰੀ ਸਿਖੁ ਹੋਈ। ਗਿਰਾਇ ਗਿਰਾਇ ਧਰਮਸਾਲਾ ਬੰਧੀ। ਸਭਨਾ ਨੂ ਬਾਣੀ ਦਾਨੁ ਕੀਤੀ। ਸਭੁ ਲਗੇ ਗੁਰੂ ਗੁਰੂ ਜਪਣ।

ਉਸੁ ਦੇਸੁ ਕਾ ਨਾਉ ਬਾਬੇ ਸੁਆਲਿਹੁ (ਦੇਸ)[2] ਰਖਿਆ। ਨਾਮ, ਦਾਨੁ, ਇਸਨਾਨੁ ਦ੍ਰਿੜਾਇਆ। ਜਦ ਬਾਬੇ ਏਹੁ ਦਾਨੁ ਕੀਤਾ ਤਬ ਸਭੁ ਨਗਰੀ ਅਚਰਜ ਰੂਪ

---

੧ ਹਾਸਾ, ਮਖ਼ੌਲ, ਠੱਠਾ। ੨ ਅਤਿ ਸੋਹਣਾ, ਸੁੰਦਰ (ਦੇਸ)।

ਹੋਇ ਰਹੀ। ਤਾਂ ਬਾਬਾ ਜੀ ਉਥਹੁ ਰਵਿਆ। ਓਇ ਨਗਰੀ ਕੇ ਲੋਕੁ ਲਗੇ ਹਾਇ ਹਾਇ ਕਰਣ। ਏਹੋ ਆਖਣ, "ਅਸਾ ਸੇਵਾ ਕਰ ਨਾ ਜਾਤੀ, ਦਰਸਨੁ ਭੀ ਰਜ ਕੇ ਨਾ ਕੀਤਾ।"

## ੪੪. ਫਿਰ ਜਾ ਚੜ੍ਹਿਆ ਸੁਮੇਰ ਪਰ

[1]ਤਬ ਸਵਾਲਾਖ ਪਰਬਤੁ ਲੰਘਿ ਬਾਬਾ ਜੀ ਉਥਹੁ ਸੁਮੇਰ ਪਰਬਤ ਪਰ ਜਾਇ ਨਿਕਲਿਆ ਤਾਂ ਅਗੇ ਸਿਧ ਬੈਠੇ ਥੇ। ਸ੍ਰੀ ਗੋਰਖ ਨਾਥ, ਰਾਜਾ ਭਰਥਰੀ, ਈਸਰ ਨਾਥ, ਗੋਪੀ ਚੰਦ ਅਤੇ ਚਰਪਟ ਏਹੁ ਸਭੁ ਬੈਠੇ ਥੇ। ਤਬ ਗੁਰੂ ਬਾਬੇ ਜਾਇ ਆਦੇਸੁ ਆਦੇਸੁ ਕੀਤਾ। ਉਹ ਜਾਗਾ ਐਸੀ ਆਹੀ, ਜੋ ਆਦਮੀ ਦਾ ਕੰਮੁ ਨਾ ਥਾ।

ਜਾਂ ਬਾਬਾ ਜੀ ਡਿਠਾ ਤਾਂ ਗੋਰਖ ਨਾਥ ਬੋਲਿਆ ਜੁ, "ਏਹੁ ਕੌਣ ਹੈ, ਜੋ ਈਹਾਂ ਆਇ ਪਹੁਚਿਆ ਹੈ ?" ਤਾਂ ਚੇਲਾ ਬੋਲਿਆ, "ਜੀ, ਏਹੁ ਨਾਨਕ ਵੇਦੀ ਹੈ, ਭਗਤ ਹੈ। ਵਿਆਹਿ ਨਦੀ[2] ਸੁਲਤਾਨਪੁਰ ਹੇਠ ਵਹਿਦੀ ਹੈ, ਉਥੇ ਇਸ ਦੇ ਘਰੁ ਹੈਨਿ। ਏਹੁ ਨਾਨਕ ਹੈ।" ਬਾਬਾ ਬੋਲਿਆ, "ਏਹੁ ਸਿਧ ਹੈਨਿ। ਪਰੁ ਇਸ ਏਹੁ ਗਲ ਨਾਹੀ ਆ ਕਰਣੀ।" ਤਾਂ ਗੋਰਖੁ ਬੋਲਿਆ, "ਬਚਾ! ਤੇਰਾ ਕੰਮੁ ਨਾਹੀ ਇਸ ਕਉ ਪੂਛਣੇ ਕਾ।" ਤਾ ਫੇਰ ਗੋਰਖੁ ਬੋਲਿਆ ਬਾਬੇ ਜੀ ਸਾਥ, "ਬਾਲੇ! ਕਿਥਹੁ ਆਇਆ ਹੈ ?" ਤਾ ਗੁਰੂ ਬਾਬੇ ਆਖਿਆ, "ਆਸਾ ਅੰਦੇਸੇ ਵਿਚਹੁ ਆਇਆ ਹਾਂ।" ਫੇਰ ਗੋਰਖੁ ਬੋਲਿਆ, "ਆਸਾ ਅੰਦੇਸੇ ਵਿਚਿ ਕਿਉ ਕਰ ਰਹਿਦਾ ਸਾ ?" ਗੁਰੂ ਬਾਬੇ ਆਖਿਆ, "ਆਸਾ ਅੰਦੇਸੇ ਵਿਚਿ ਇਉ ਰਹਿਦਾ ਹਾਂ ਜਿਉ ਜਲ ਉਪਰੁ ਮੁਰਗਾਈ।" ਤਾ ਫੇਰ ਗੋਰਖੁ ਨਾਥੁ ਬੋਲਿਆ ਜੁ, ਸੰਸਾਰ ਵਿਚ ਕਿਆ ਵਰਤਦਾ ਹੈ ?"[3] ਉਥੇ ਗੁਰੂ

---

[1] ਹੱਥ ਲਿਖਿਤ ਪ੍ਰਤੀ ਸੰਮਤ ੧੭੯੧ ਬਿ: ਦੇ ਅਨੁਸਾਰ। [2] ਵਿਆਸ ਨਦੀ। [3] ਭਾਈ ਗੁਰਦਾਸ ਜੀ ਇਸ ਸਾਖੀ ਦਾ ਸੰਖੇਪ ਇਸ ਤਰ੍ਹਾਂ ਲਿਖਦੇ ਹਨ :—

ਬਾਬੇ ਡਿਠੀ ਪਿਰਥਮੀ ਨਵੈ ਖੰਡ ਜਿਥੈ ਤਕ ਆਹੀ।
ਫਿਰ ਜਾ ਚੜ੍ਹਿਆ ਸੁਮੇਰ ਪਰ, ਸਿੱਧ ਮੰਡਲੀ ਦ੍ਰਿਸ਼ਟੀ ਆਈ।
ਚੌਰਾਸੀ ਸਿਧ ਗੋਰਖ ਆਦਿ, ਮਨ ਅੰਦਰ ਗਿਣਤੀ ਵਰਤਾਈ।
ਸਿਧ ਪੁਛਣ, "ਸੁਣ ਬਾਲਿਆ! ਕਉਣ ਸਕਤਿ ਤੁਹਿ ਏਥੇ ਲਿਆਈ ?"
"ਹਉ ਜਪਿਆ ਪਰਮੇਸਰੋ, ਭਾਉ ਭਗਤਿ ਸੰਗ ਤਾੜੀ ਲਾਈ।" (ਵਾਰ ੧, ੨੮)
ਫਿਰ ਪੁਛਣ ਸਿਧ "ਨਾਨਕਾ! ਮਾਤ ਲੋਕ ਵਿਚ ਕਿਆ ਵਰਤਾਰਾ ?"
ਬਾਬੇ ਕਹਿਆ, "ਨਾਥ ਜੀ, ਸਚ ਚੰਦ੍ਰਮਾ ਕੂੜ ਅੰਧਾਰਾ।
ਸਿੱਧ ਛਪਿ ਬੈਠੇ ਪਰਬਤੀ, ਕਉਣ ਜਗਤ ਕਉ ਪਾਰ ਉਤਾਰਾ ?" (ਵਾਰ ੧, ੨੯)

ਬਾਬੇ ਸਲੋਕੁ (ਮਹਲਾ ੧, ਵਾਰ ਆਸਾ) ਦਿਤਾ :—

ਸਚਿ ਕਾਲੁ ਕੂੜੁ ਵਰਤਿਆ, ਕਲਿ ਕਾਲਖ ਬੇਤਾਲ ॥
ਬੀਉ ਬੀਜਿ ਪਤਿ ਲੈ ਗਏ, ਅਬ ਕਿਉ ਉਗਵੈ ਦਾਲਿ ॥
ਜੇ ਇਕੁ ਹੋਇ ਤ ਉਗਵੈ, ਰੁਤੀ ਹੂ ਰੁਤਿ ਹੋਇ ॥
ਨਾਨਕ ਪਾਹੈ ਬਾਹਰਾ, ਕੋਰੈ ਰੰਗੁ ਨ ਸੋਇ ॥
ਭੈ ਵਿਚਿ ਖੁੰਬਿ ਚੜਾਈਐ, ਸਰਮੁ ਪਾਹੁ ਤਨਿ ਹੋਇ ॥
ਨਾਨਕ ਭਗਤੀ ਜੇ ਰਪੈ, ਕੂੜੈ ਸੋਇ ਨ ਕੋਇ ॥ ੧ ॥

(ਸਲੋਕੁ ਮ: ੧, ਵਾਰ ਮਾਝ)

ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖੁ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ ॥
ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥
ਕਹੁ ਨਾਨਕ, ਕਿਨ ਬਿਧਿ ਗਤਿ ਹੋਈ ॥ ੧ ॥

(ਰਾਮਕਲੀ ਕੀ ਵਾਰ, ਸਲੋਕੁ ਮ: ੧)

ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣਿ ਜਾਹਿ ॥
ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥
ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥
ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ, ਕਰੇ ਖੁਦਾਇ ॥
ਵਢੀ ਲੈ ਕੇ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ ॥
ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥
ਜੋਗੀ ਗਿਰਹੀ ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥
ਜੋਗੁ ਨ ਪਾਇਆ ਜੁਗਤ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥
ਨਾਨਕ ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ ਆਪੇ ਜਾਣੁ ॥ ੧ ॥

ਬਾਬੇ ਕਹਿਆ, "ਸ੍ਰੀ ਗੋਰਖ ਨਾਥ ਜੀ ! ਐਸੀ ਕਲਿ ਆਈ ਹੈ, ਤੂੰ ਸਭੁ ਕਿਛੁ ਜਾਣਦਾ ਹੈਂ, ਤੂੰ ਹੀ ਕਰਣ ਵਾਲਾ ਹੈ ਅਰੁ ਤੂੰ ਹੀ ਸਮਝਾਵਣੁ ਵਾਲਾ ਹੈ, ਫਿਰ ਕਿਸ ਕਉ ਪੂਛਤਾ ਹੈ ?" ਸ੍ਰੀ ਗੋਰਖ ਨਾਥ ਆਤਮੇ ਧਿਆਨ ਧਰ ਕੇ ਆਗਿਆ ਕਰੀ ਰਾਜੇ ਭਰਥਰੀ

ਕਉ ਜੋ, "ਤੂੰ ਨਾਨਕ ਕਉ ਉਪਦੇਸੁ ਦੇ ਕਰ ਦਰਸਨੁ[1] ਦਿਵਾਇ। ਐਸਾ ਪੁਰਖੁ ਮੇਰੇ ਜੋਗੁ ਮੈ ਹੋਇ ਤਉ ਮੇਰੇ ਜੋਗੁ ਕੀ ਮਹਿਮਾਂ ਅਧਿਕ ਹੋਇ[2]।" ਰਾਜਾ ਭਰਥਰੀ ਸ੍ਰੀ ਗੋਰਖ ਨਾਥ ਕੀ ਆਗਿਆ ਲੈ ਕਰਿ ਬਾਬੇ ਨਾਨਕ ਕਉ ਪੂਛਤਾ ਹੈ, "ਹੇ ਨਾਨਕ! ਈਸਰ ਨਾਥ, ਭਰਥਰੀ, ਗੋਪੀ ਚੰਦ, ਚਰਪਟ ਨਾਥ, ਮਛੰਦਰੁ ਨਾਥ ਜੈਸੇ ਇਸ ਪਦਵੀ ਕਉ ਪਹੁਚੇ ਹੈ, ਤੈਸੇ ਤੂੰ ਭੀ ਪਹੁਚ। ਸ੍ਰੀ ਗੋਰਖ ਨਾਥ ਕੇ ਹਾਥ ਸੈ ਦਰਸਨ ਲੇਹੁ।" ਬਾਬਾ ਜੀ ਬੋਲਿਆ, "ਹੇ, ਰਾਜਾ ਭਰਥਰੀ! ਜਿਤੁ ਸੇਵਾ, ਜਿਤੁ ਧਿਆਨ, ਜਿਤ ਭਗਤ, ਜਿਤੁ ਸੰਜਮੁ ਤੁਮ ਜੋਗੁ ਪਦਵੀ ਕਉ ਪਹੁਚੇ ਹਉ, ਓਹੁ ਉਪਦੇਸੁ ਤੁਮ ਮੇਰੇ ਤਾਈ ਸੁਨਾਵਹੁ, ਜੁ ਕਉਣੁ ਜੁਗਤੁ ਸਿਉ ਤੁਮੁ ਜੋਗੁ ਪਦਵੀ ਕਉ ਪਹੁਚੇ ਹਉ?"

ਤਬ ਵਡਾ ਚੇਲਾ ਈਸਰ ਨਾਥ ਗ੍ਰਿਹਸਥੀ ਥਾ। ਜਿਤੁ ਮਾਰਗੁ ਗ੍ਰਿਹਸਤ ਮਹਿ ਜੋਗੁ ਕਮਾਵਤਾ ਥਾ ਸੋ ਮਾਰਗਿ ਕਹਿਤਾ ਹੈ। ਸਲੋਕ[3] :—

ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥
ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥
ਬੋਲੈ ਈਸਰੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ[4] ॥੧॥

ਏਹੁ ਈਸਰ ਨਾਥ ਬੋਲਿਆ। ਗੋਰਖੁ ਨਾਥ ਅਉਧੂਤੀ ਥਾ, ਅਉਧੂਤ ਮਾਰਗੁ ਬਤਾਵਤਾ ਹੈ। ਸਲੋਕ :—

ਸੋ ਅਉਧੂਤੀ ਜੋ ਧੂਪੈ ਆਪੁ ॥ ਭਿਖਿਆ ਭੋਜਨੁ ਕਰੈ ਸੰਤਾਪੁ ॥
ਅਉਹਠ ਪਟਣ ਮਹਿ ਭੀਖਿਆ ਕਰੈ ॥ ਸੋ ਅਉਧੂਤੀ ਸਿਵ ਪੁਰਿ ਚੜੈ ॥
ਬੋਲੈ ਗੋਰਖੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥ ੨ ॥

---

੧ ਜੋਗ ਸੰਪ੍ਰਦਾਇ ਦੀ ਸੰਕੇਤਾਵਲੀ ਦੇ ਅਨੁਸਾਰ ਦਰਸਨ ਤੋਂ ਭਾਵ 'ਮੁੰਦ੍ਰਾਂ' ਹੈ, ਜੋ ਜੋਗੀ ਲੋਕ ਕੰਨ ਫਾੜ ਕੇ ਪਾਉਂਦੇ ਹਨ।

੨ ਸਿੱਧੀ ਮਨੈ ਬਿਚਾਰਿਆ, ਕਿਵੈਂ ਦਰਸਨੁ ਏਹੁ ਲੇਵੈ ਬਾਲਾ।
ਐਸਾ ਜੋਗੀ ਕਲੀ ਮਹਿ, ਹਮਰੇ ਪੰਥ ਕਰੇ ਉਜਿਆਲਾ।

(ਭਾਈ ਗੁਰਦਾਸ, ੧/੩੧)

੩ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸਿੱਧਾਂ ਦੀ ਗੋਸ਼ਟਿ ਯਥਾਕ੍ਰਮ ਮ: ੧ ਦੇ ਸਿਰਲੇਖ ਹੇਠ ਸਲੋਕਾਂ ਵਿਚ ਰਚ ਕੇ ਦਰਸਾਈ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ (ਰਾਗ ਰਾਮਕਲੀ ਕੀ ਵਾਰ) ਵਿਚ ਦਰਜ ਹੈ। ੪ ਇਹ ਗਿਣਤੀ ਦੇ ਅੰਕ ਸ੍ਰੀ ਗੁਰੂ ਗ੍ਰੰਥ ਸਾਹਿਬ (ਰਾਗ ਰਾਮਕਲੀ ਕੀ ਵਾਰ) ਵਿਚ ਕੁਝ ਹੋਰ ਢੰਗ ਨਾਲ ਲੱਗੇ ਹੋਏ ਹਨ, ਜੋ 'ਨਾਸਤਿ ਦੁਖੀਆ ਨਾਸਤਿ ਸੁਖੀਆ' ਸ਼ਲੋਕ ਤੋਂ ਬਾਦ ਯਥਾਕ੍ਰਮ ੨, ੩, ੪ ਤੇ ੫ ਤਕ ਪਹੁੰਚਦੇ ਹਨ।

ਏਹੁ ਸ੍ਰੀ ਗੋਰਖ ਨਾਥ ਬੋਲਿਆ, "ਜੋ ਇਸ ਮਾਰਗੁ ਕਾ ਅਉਧੂਤੀ ਹੋਇ ਸੋ ਜੋਗੁ ਕਉ ਪਹੁਚੇ।" ਗੋਪੀ ਚੰਦ ਉਦਾਸੀ ਥਾ। ਉਹੁ ਉਦਾਸੁ ਮਾਰਗੁ ਕਹਿਤਾ ਹੈ। ਸਲੋਕ :—

ਸੋ ਉਦਾਸੀ ਜਿ ਪਾਲੇ ਉਦਾਸੁ ॥ ਅਰਧ ਉਰਧ ਕਰੇ ਨਿਰੰਜਨ ਵਾਸੁ ॥
ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ ਪੜੈ ਨ ਕੰਧੁ ॥
ਬੋਲੈ ਗੋਪੀ ਚੰਦੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥ ੩ ॥

ਅਬ ਚਰਪਟ ਨਾਥ ਪਾਖੰਡੀ ਮਾਰਗ[1] ਰਹਿਤਾ ਥਾ, ਸੋ ਬੋਲਿਆ, ਸਲੋਕ :

ਸੋ ਪਾਖੰਡੀ ਜਿ ਕਾਇਆ ਪਖਾਲੇ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥
ਸੁਪਨੈ ਬਿੰਦੁ ਨ ਦੇਈ ਝਰਣਾ ॥ ਤਿਸੁ ਪਾਖੰਡੀ ਜਰਾ ਨ ਮਰਣਾ ॥
ਬੋਲੈ ਚਰਪਟੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥ ੪ ॥

ਚਰਪਟ ਨਾਥ ਬੋਲਿਆ, "ਜੁ ਇਤ ਮਾਰਗੁ ਪਾਖੰਡ ਕਮਾਏ ਸੋ ਜੋਗੁ ਕਉ ਲਹੈ।" ਅਬ ਰਾਜਾ ਭਰਥਰੀ ਬੈਰਾਗੀ ਥਾ। ਉਹੁ ਕਿਤ ਜੁਗਤੁ ਜੋਗੁ ਕਉ ਪਹੁਚਿਆ ਸੋ ਕਹਿਤਾ ਹੈ, ਸਲੋਕ :—

ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ ਰੋਪੈ ਥੰਮੁ ॥
ਅਹਿਨਿਸਿ ਅੰਤਰਿ ਰਹੈ ਧਿਆਨਿ ॥ ਤੇ ਬੈਰਾਗੀ ਸਤਿ ਸਮਾਨਿ ॥
ਬੋਲੈ ਭਰਥਰਿ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥ ੫ ॥

ਰਾਜਾ ਭਰਥਰੀ ਕਹੈ ਜੁ, "ਇਤ ਮਾਰਗ ਬੈਰਾਗੀ ਹੋਇ ਸੋ ਬੈਰਾਗੁ ਕਉ ਪਹੁਚੈ।" ਤਬ ਸ੍ਰੀ ਗੁਰ ਦੇਵ ਬਾਬਾ ਨਾਨਕ ਜੀ ਬੋਲਿਆ, ਸਲੋਕ :

ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥ ਕੰਨ ਪੜਾਇ ਕਿਆ ਖਾਜੈ ਭੁਗਤਿ ॥
ਆਸਤਿ[2] ਨਾਸਤਿ[3] ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ[4] ॥
ਧੂਪ ਛਾਵ ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਲਹੈ ॥
ਛਿਅ ਵਰਤਾਰੇ[5] ਵਰਤਹਿ ਪੂਤ ॥ ਨਾ ਸੰਸਾਰੀ ਨਾ ਅਉਧੂਤ ॥
ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥ ੭ ॥

ਜਦ ਬਾਬਾ ਨਾਨਕੁ ਬੋਲਿਆ ਤਦ ਸਿਧਾ ਨੂ ਪ੍ਰਤੀਤ ਆਇ ਗਈ ਕਿ "ਏਹ ਜੋ ਬੋਲਦਾ ਹੈ ਸਚੁ ਹੀ ਘਰਿ ਬੋਲਦਾ ਹੈ।" ਤਬ ਫੇਰ ਰਾਜੇ ਭਰਥਰੀ ਕਹਿਆ ਬਾਬੇ ਜੀ ਕਉ,

---

੧ ਪਾਖੰਡੀ (ਪਾਪ-ਖੰਡਨੀ) ਸੰਪ੍ਰਦਾਇ ਮਹਾਯਾਨ ਯੋਗ ਮਤ ਦੀ ਹੀ ਇਕ ਵੱਖਰੀ ਸੰਪ੍ਰਦਾਇ ਹੈ, ਜੋ ਜੋਗੀਆਂ ਵਿਚ ਬੜਾ ਅਹਿਮ ਦਰਜਾ ਰਖਦੀ ਹੈ। ੨ ਅਸਤਿਤ੍ਵ, ਹੋਂਦ। ੩ ਨ ਅਸਤਿਤ੍ਵ, ਨਹੀਂ ਹੈ ਜਿਸ ਦੀ ਹੋਂਦ। ੪ ਮਾਨ, ਇੱਜ਼ਤ। ੫ ਪੰਜ ਗਿਆਨ ਇੰਦ੍ਰੀਆਂ ਤੇ ਛੇਵਾਂ ਅੰਤਹਕਰਣ।

"ਨਾਨਕ ! ਗੋਰਖ ਨਾਥ ਕਾ ਪੰਥੁ ਬਡਾ ਹੈ, ਤੂ ਦਰਸਨੁ ਲੇਹਿ।" ਤਾਂ ਸ੍ਰੀ ਬਾਬਾ ਨਾਨਕ ਜੀ ਬੋਲਿਆ, "ਮੈ ਦਰਸਨੁ ਲੀਆ ਹੈ।" ਤਾ ਉਨੁ ਕਹਿਆ, "ਕਿਆ ਦਰਸਨੁ ਲੀਆ ਹੈ ?" ਤਾ ਬਾਬੇ ਨਾਨਕ ਕਹਿਆ, "ਸੁਣਾਵਤਾ ਹਾਂ।" ਸਬਦੁ ਹੋਇਆ ਰਾਗੁ ਆਸਾ (ਮਹਲਾ ੧, ਘਰੁ ੬) ਵਿਚਿ :

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ, ਖਿੰਥਾ ਖਿਮਾ ਹਢਾਵਉ ॥
ਜੋ ਕਿਛੁ ਕਰੈ ਭਲਾ ਕਰਿ ਮਾਨਉ, ਸਹਜ ਜੋਗ ਨਿਧਿ[1] ਪਾਵਉ ॥ ੧ ॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ, ਪਰਮ ਤੰਤ ਮਹਿ ਜੋਗੰ ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ, ਗਿਆਨ ਕਾਇਆ ਰਸ ਭੋਗੰ ॥ ੧ ॥
ਰਹਾਉ ॥
ਸਿਵ ਨਗਰੀ[2] ਮਹਿ ਆਸਣਿ ਬੈਸਉ, ਕਲਪ ਤਿਆਗੀ ਬਾਦੰ ॥
ਸਿੰਙੀ ਸਬਦੁ ਸਦਾ ਧੁਨਿ ਸੋਹੈ, ਅਹਿਨਿਸਿ ਪੂਰੈ ਨਾਦੰ ॥ ੨ ॥
ਪਤੁ ਵੀਚਾਰੁ ਗਿਆਨ ਮਤਿ ਡੰਡਾ, ਵਰਤਮਾਨ ਬਿਭੂਤੰ ॥
ਹਰਿ ਕੀਰਤਿ ਰਹਰਾਸਿ ਹਮਾਰੀ, ਗੁਰਮੁਖਿ ਪੰਥੁ ਅਤੀਤੰ ॥ ੩ ॥
ਸਗਲੀ ਜੋਤਿ ਹਮਾਰੀ ਸੰਮਿਆ[3], ਨਾਨਾ ਵਰਨ ਅਨੇਕੰ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ, ਪਾਰ ਬ੍ਰਹਮ ਲਿਵ ਏਕੰ ॥੪॥੩॥੩੭॥

ਜਬ ਬਾਬੇ ਜੀ ਏਹੁ ਸਬਦੁ ਕਹਿਆ ਤਬ ਸਿਧਾਂ ਕਹਿਆ, "ਏਹੁ ਪੂਰਾ ਭਗਤੁ ਹੈ। ਇਸ ਕਉ ਕਹਿਣੇ ਕੀ ਬਾਤ ਨਾਹੀ। ਏਹੁ ਪਹੁਚਿਆ ਹੈ।"

ਜਬ ਏਹੁ ਗੋਸਟਿ ਹੋਈ ਤਬ ਸਿਧਾ ਮਹਿ ਪਿਆਲਾ ਚਲਿਆ ਸੁਰਾਪਾਨ ਕਾ। ਤਬ ਰਾਜੇ ਭਰਥਰੀ ਪਿਆਲਾ ਲੈ ਕਰਿ ਬਾਬੇ ਨਾਨਕ ਅਗੇ ਰਾਖਿਆ, ਕਹਿਣੇ ਲਾਗਾ, "ਜੀ, ਏਹੁ ਪੀਜੀਏ।" ਤਬ ਬਾਬੇ ਜੀ ਕਹਿਆ ਜੁ, "ਮੈ ਪਿਆ ਹੈ," ਤਬ ਰਾਜੇ ਭਰਥਰੀ ਕਹਿਆ, "ਨਾਨਕ ! ਤੂੰ ਤਉ ਬਹੁਤ ਦਿਨ ਕਾ ਹਮਾਰੇ ਪਾਸ ਰਹਿੰਦਾ ਹੈ, ਤੈ ਕਿਉ ਕਰਿ ਪਿਆ ਹੈ ?" ਤਬ ਬਾਬਾ ਬੋਲਿਆ ਰਾਜੇ ਭਰਥਰੀ ਸਾਥ, "ਹੇ ਭਰਥਰੀ ! ਮੈ ਸੋ ਪਿਆਲਾ ਪੀਆ ਹੈ ਜਿਸ ਕਾ ਖੇਪ ਕਬਹੂ ਨਾਹੀ ਉਤਰਦਾ।" ਤਬ ਰਾਜਾ ਭਰਥਰੀ ਬੋਲਿਆ, "ਓਹ ਸੁਰਾਪਾਨ ਕਉਨ ਹੈ, ਜਿਸ ਕਾ ਖੇਪ ਨਾਹੀ ਉਤਰਤਾ, ਉਸ ਮਹਿ ਕਿਆ ਪੜਤਾ ਹੈ ?" ਤਬ ਸ੍ਰੀ ਗੁਰੂ ਦੇਵ ਬਾਬਾ ਜੀ ਬੋਲਿਆ ਸਬਦੁ ਰਾਗੁ

---

੧ ਸਹਿਜ ਗਿਆਨ ਰੂਪ ਜਗ ਦੀ ਨਿਧਿ (ਖ਼ਜ਼ਾਨਾ)। ੨ ਕਲਿਆਣ ਰੂਪੀ ਨਗਰੀ।
੩ ਵੈਰਾਗਣ, ਇਕ ਪ੍ਰਕਾਰ ਦੀ ਟਿਕ ਟਿਕੀ, ਜਿਸ ਦੇ ਸਹਾਰੇ ਜੋਗੀ ਧਿਆਨ ਲਾ ਕੇ ਬੈਠਦੇ ਹਨ।

ਆਸਾ ਵਿਚਿ :—

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ[1] ॥ ੧ ॥
ਬਾਬਾ, ਮਨੁ, ਮਤਵਾਰੋ ਨਾਮ ਰਸੁ ਪੀਵੈ, ਸਹਜ ਰੰਗ ਰਚਿ ਰਹਿਆ ॥
ਅਹਿਨਿਸ[2] ਬਨੀ ਪ੍ਰੇਮ ਲਿਵ ਲਾਗੀ, ਸਬਦੁ ਅਨਾਹਦ ਗਹਿਆ ॥੧॥ਰਹਾਉ॥
ਪੂਰਾ ਸਾਚੁ ਪਿਆਲਾ ਸਹਜੇ, ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
ਅੰਮ੍ਰਿਤੁ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ ॥ ੨ ॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ ॥ ੩ ॥
ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤ[3] ਧਾਰੈ ॥ ੪ ॥ ੩੯ ॥

ਜਦ ਏਹੁ ਸਬਦੁ ਹੋਇਆ ਤਦੁ ਸਿਧਹੁ ਆਦੇਸੁ ਕੀਤਾ, ਕਹਣ ਲਾਗੈ, "ਧੰਨੁ ਹੋ ਨਾਨਕ ! ਆਦੇਸੁ ਹੈ ਤੁਝੁ ਕਉ ਜਿਸ ਕਉ ਏਹੁ ਸਬਦੁ ਪ੍ਰਾਪਤਿ ਹੋਇਆ ਹੈ।"

ਅਬ ਗੋਰਖ (ਨਾਥ) ਬੋਲਿਆ, "ਹੋ ਨਾਨਕ ! ਕਿਛੁ ਤੂੰ ਮੰਗੁ, ਜੋ ਚਾਹੀਦਾ ਹੈ ਮੰਗ ਲੈ।" ਤਬ ਸ੍ਰੀ ਸਤਿਗੁਰੂ ਜੀ ਕਹਿਆ, "ਮੰਗਦਾ ਹਾਂ :—

ਥਾਪਿਆ ਨ ਜਾਇ, ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖ ਵੇਦੰ, ਗੁਰਮਖਿ ਰਹਿਆ ਸਮਾਈ ॥

---

੧ ਅਰਥਾਤ–ਗਿਆਨ ਰੂਪ ਗੁੜ, ਧਿਆਨ ਰੂਪ ਧਾਵੇ ਦੇ ਫਲ, ਤੇ ਉਸ ਵਿਚ ਕਰਣੀ ਕਮਾਈ ਦਾ ਰਸ (ਕਿੱਕਰ ਦੀ ਛਿੱਲ) ਪਾ ਕੇ ਇਸ ਭਵਨ (ਸੰਸਾਰ) ਰੂਪ ਭੱਠੀ ਵਿਚ ਪ੍ਰੇਮ ਦੇ ਪੋਚੇ ਨਾਲ ਇਹ ਰਸ ਮਈ ਅੰਮ੍ਰਿਤ (ਮਦ) ਚੁਆਈਦਾ ਹੈ। ੨ ਦਿਨ-ਰਾਤ। ੩ ਜੋਗੀਆਂ ਦੀ ਸੰਕੇਤਾਵਲੀ ਦੇ ਮੂਤ ਬਿਕ ਮਦ (ਸ਼ਰਾਬ) ਹੀ ਇਕ ਪ੍ਰਕਾਰ ਦਾ ਅੰਮ੍ਰਿਤ ਹੈ, ਜਿਸ ਕਰ ਕੇ ਉਹ ਵਾਮ ਮਾਰਗੀਆਂ ਵਾਂਗ ਇਸ ਕਲਪਿਤ ਅੰਮ੍ਰਿਤ ਦਾ ਆਚਮਨ ਕਰਦੇ ਹਨ।

ਗੁਰੁ ਈਸਰੁ ਗੁਰੁ ਗੋਰਖੁ ਬ੍ਰਹਮਾ, ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ, ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥ ੫ ॥"

(ਜਪੁ ਜੀ)

ਗੁਰੂ ਬਾਬੇ ਆਖਿਆ, "ਜੀ, ਮੈ ਏਹਾ ਮੰਗਦਾ ਹਾਂ ॥" ਗੋਰਖੁ ਨਾਥ ਕਹਿਆ ਗੁਰੂ ਬਾਬੇ ਜੀ ਕਉ, "ਸਿਧਿ ਮਿਲਿਆ ਕਾ ਅਰੁ ਮਹਾ ਪੁਰਖੁ ਮਿਲਿਆ ਕਾ ਕਿਆ ਫਲੁ ਹੈ ਜੁ ਭਾਵੈ ਕੈਸਾ ਪਾਪੀ ਹੋਇ ਸੋ ਮੁਕਤ ਹੋਇ ਅਰੁ ਜੋ ਰਾਜ-ਪਾਠ ਚਾਹੇ ਸੋ ਪ੍ਰਾਪਤਿ ਹੋਇ। ਇਕੈ ਆਰਜਾ ਵਡੀ ਹੋਇ। ਸਿਧ ਮਿਲਿਆ ਕਾ ਏਹੁ ਫਲੁ ਹੈ। ਜੁ ਇਤਨੀਆ ਵਸਤੂ ਮਹਿ ਕਿਛੁ ਲੈਹਿ।" ਗੋਰਖ ਨਾਥ ਕਹਿਆ ਬਾਬੇ ਜੀ ਕਉ, "ਜੁ ਮੈ ਤੁਝੁ ਕਉ ਮਿਲਿਆ ਹਾਂ, ਜੋ ਤੇਰੇ ਜੀਅ ਹੈ ਸੋ ਲੇਇ ॥"

ਗੁਰੂ ਬਾਬੇ ਕਹਿਆ, "ਮੈਨੂੰ ਕਿਛੁ ਚਾਹੀਦਾ ਨਾਹੀ, ਅਰੁ ਮੰਗਦਾ ਹਾਂ ਸੋ ਦੇਹਿ। ਪਉੜੀ:—

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ ਸਭੁ ਕੋਇ ॥
ਚੰਗਾ ਨਾਉ ਰਖਾਇ ਕੈ, ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ, ਤ ਵਾਤ ਨ ਪੁਛੈ ਕੇਇ ॥
ਕੀਟਾ ਅੰਦਰਿ ਕੀਟੁ ਕਰਿ, ਦੋਸੀ ਦੋਸੁ ਧਰੇ ॥
ਨਾਨਕ ਨਿਰਗੁਣਿ ਗੁਣੁ ਕਰੇ, ਗੁਣਵੰਤਿਆ ਗੁਣੁ ਦੇ ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣ ਕੋਇ ਕਰੇ ॥ ੭ ॥

ਤਾਂ ਬਾਬੇ ਕਹਿਆ, "ਸ੍ਰੀ ਗੋਰਖੁ ਨਾਥ ਜੀ ! ਏਹੁ ਵਸਤੁ ਮੰਗਦਾ ਹਾਂ, ਜੋ ਪਰਮੇਸਰ ਨਾ ਵਿਸਰੈ ਅਰੁ ਰਾਜ-ਪਾਠ ਵਡਿਆਈ ਸਭੁ ਮਿਥਿਆ ਹੈਨਿ। ਮੈਨੂੰ ਤੂ ਆਪਨਾ ਅਸੀਰਵਾਦੁ ਦੇਹਿ ਜੁ ਪਰਮੇਸੁਰ ਨ ਵਿਸਰੈ।" ਗੋਰਖੁ ਨਾਥ ਹਥ ਜੋੜ ਕੇ ਅਸੀਰਵਾਦੁ ਦਿਤਾ ਜੁ, "ਤੇਰੀ ਭਗਤਿ ਅਖੰਡ ਹੋਇ। ਕਲੀ ਕਾਲ ਮਹਿ ਤੇਰੇ ਸਮਾਨ ਭਗਤ ਕੋਈ ਨ ਹੋਇਗਾ ਅਰੁ ਤੇਰਾ ਗੁਰੂ ਹੋਰੁ ਕੋਈ ਨ ਹੋਇਗਾ।" ਅਰੁ ਸਭਨਾ ਸਿਧਾ ਅਸੀਰਵਾਦੁ ਦੀਆ, ਤਬ ਸ੍ਰੀ ਗੁਰੂ ਬਾਬਾ ਜੀ ਉਥਹੁ ਵਿਦਾ ਹੂਆ।

## ਚੌਥੀ ਉਦਾਸੀ ਪੱਛਮ ਦੀ

## ੪੫. ਬਾਬਾ ਫਿਰ ਮੱਕੇ[1] ਗਇਆ

ਤਿਤੁ ਉਦਾਸੀ ਪੈਰੀ ਖੜੁਸਾ ਚੰਮ ਕੀਆ ਅਤੈ ਚੰਮ ਕੀ ਸੁਥਣਿ। ਗਲ ਵਿਚਿ ਹਡਾ ਦੀ ਮਾਲਾ। ਮਥੈ ਟਿਕਾ ਬਿੰਦੀ ਕਾ। ਬਾਲਕਾਂ ਵਿਚ ਖੇਡੈ। ਤਬ ਨੀਲੇ ਬਸਤ੍ਰ ਥੇ। ਖੇਡਦਾ ਖੇਡਦਾ ਹਜ ਵਿਚਿ ਜਾਇ ਨਿਕਲਿਆ[2]। ਤਦਹੁ (ਇਕ) ਹਾਜੀ ਮਿਲਿਆ[3]। ਰਾਤਿ ਇਕਠੇ ਰਹੇ। ਤਬ ਹਾਜੀ ਪੁਛਿਆ, ਆਖਿਓਸੁ, "ਏ ਦਰਵੇਸੁ! ਤੇਰੈ ਕਾਸਾ ਲਕੜੀ ਚਮੜੀ ਭੰਗੜੀ ਕੁਛੁ ਨਾਹੀ, ਤੂ ਹਿੰਦੂ ਹੈ ਕਿ ਮੁਸਲਮਾਨ ਹੈ[4]?" ਤਬ ਗੁਰੂ ਬਾਬਾ ਬੋਲਿਆ ਸਬਦੁ ਰਾਗੁ ਤਿਲੰਗ ਮਹਲਾ ੧, ਘਰੁ ੨ ਵਿਚਿ :—

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ ॥
ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰਿ ਮਾਗਉ ਨੀਤਾ ਨੀਤ ॥੧॥
ਤਉ ਦਰਸਨ ਕੀ ਕਰਉ ਸਮਾਇ[5] ॥ ਮੈ ਦਰਿ ਮਾਗਤੁ ਭੀਖਿਆ ਪਾਇ ॥ ੧ ॥
ਰਹਾਉ ॥

---

੧ ਜਨਮ ਸਾਖੀ (ਭਾਈ ਪੈੜਾ ਮੋਖਾ) ਤੇ ਸ੍ਰੀ ਗੁਰੂ ਨਾਨਕ ਪ੍ਰਕਾਸ਼ (ਸੰਤੋਖ ਸਿੰਘ) ਦੇ ਕਥਨ ਅਨੁਸਾਰ ਗੁਰੂ ਨਾਨਕ ਪੂਰਬ ਦੀ ਉਦਾਸੀ ਸਮੇਂ ਉੱਤਰ ਪ੍ਰਦੇਸ਼, ਬਿਹਾਰ, ਬੰਗਾਲ, ਉੜੀਸਾ ਆਦਿ ਥੀਂ ਹੁੰਦੇ ਹੋਏ ਮੱਕੇ ਗਏ ਸਨ, ਪਰ ਜਨਮ ਸਾਖੀ (ਭਾਈ ਮਨੀ ਸਿੰਘ) ਤੇ ਤਵਾਰੀਖ਼ ਗੁਰੂ ਖ਼ਾਲਸਾ (ਹਿੱਸਾ ੧, ਨੰਬਰ ੧ ਕ੍ਰਿਤ ਗਿਆਨੀ ਗਿਆਨ ਸਿੰਘ) ਦੇ ਕਥਨ ਅਨੁਸਾਰ ਗੁਰੂ ਸਾਹਿਬ ਇਲਾਕਾ ਸਿੰਧ ਥੀਂ ਹੁੰਦੇ ਹੋਏ ਮੱਕੇ ਗਏ ਸਨ ਜਿਸ ਕਰ ਕੇ ਇਹ ਯਾਤ੍ਰਾ ਉਨ੍ਹਾਂ ਦੀ ਚੌਥੀ ਉਦਾਸੀ ਦੇ ਨਾਲ ਸੰਬੰਧ ਰਖਦੀ ਹੈ। ਇਸ ਪੁਰਾਤਨ ਜਨਮ ਸਾਖੀ ਤੋਂ ਭਾਈ ਮਨੀ ਸਿੰਘ ਤੇ ਗਿਆਨੀ ਗਿਆਨ ਸਿੰਘ ਦੇ ਕਥਨ ਦੀ ਕਿਸੇ ਹੱਦ ਤਕ ਪੁਸ਼ਟੀ ਹੁੰਦੀ ਹੈ। ੨ ਸੰ: ੧੭੯੧ ਦੀ ਹੱਥ ਲਿਖਿਤ ਪ੍ਰਤੀ ਦੇ ਅਨੁਸਾਰ ਏਥੇ "ਤਬ ਬਾਬਾ ਜੀ ਮੱਕੇ ਦੀ ਉਜਾੜ ਵਿਚ ਜਾਇ ਨਿਕਲਿਆ" ਪਾਠ ਹੈ। ੩ ਪਾਠਾਂਤਰ—"ਰਾਹਿ ਵਿਚਿ ਕਿਤਨੇ ਕੁ ਫ਼ਕੀਰ ਮਿਲੇ।" ੪ ਪਾਠਾਂਤਰ—"ਤਾਂ ਉਨ੍ਹਾਂ ਪੁਛਿਆ, "ਤੇਰਾ ਨਾਉ ਕਿਆ ਹੈ?" ਬਾਬੇ ਕਹਿਆ; "ਜੀ, ਨਾਨਕ ਹੈ।" ਤਾਂ ਉਨ੍ਹੀ ਕਹਿਆ, "ਤੂ ਹਿੰਦੂ ਹੈ ਕਿ ਮੁਸਲਮਾਨੁ ਹੈ?" ਬਾਬੇ ਆਖਿਆ, "ਜੀ, ਹਿੰਦੂ ਹਾਂ।" ਜਬ ਬਾਬੇ ਇਉ ਕਹਿਆ ਤਾ ਉਇ ਹਟਿ ਖੜੇ ਹੋਏ, ਬੋਲੇ, "ਨਾਨਕ! ਏਹੁ ਰਾਹਿ ਹਿੰਦੂਆਂ ਕਾ ਨਹੀ।" ਬਾਬੇ ਜੀ ਕਹਿਆ, "ਕਿਉਂ ਜੀ?" ਤਾਂ ਉਨ ਕਹਿਆ, "ਇਤੁ ਦੇਸੁ ਸਈਯਦਾ ਕੀ ਪਾਤਸਾਹੀ ਹੈ। ਓਇ ਹਿੰਦੂ ਕਉ ਮਾਰਿ ਡਾਲਤੇ ਹੈ, ਜਾਨ ਦੇਂਦੇ ਨਾਹੀ। ਹਮ ਡਰਤੇ ਹੈ। ਤੂੰ ਹਮਾਰੇ ਸਾਥ ਨ ਚਲੁ, ਜੁਦਾ ਜਾਹਿ।" ਤਾ ਬਾਬੇ ਜੀ ਕਹਿਆ, "ਭਲਾ ਜੀ! ਹਮ ਮਕੇ ਕੀ ਜਾਰਤ ਕਉ ਚਲੇ ਜੀ। ਜਿਉ ਖੁਦਾਇ ਲੈ ਜਾਇਗਾ ਤਿਉ ਜਾਇਗੇ, ਤੁਮੁ ਜਾਹੁ।" ੫ ਮਸਤੀ ਦੀ ਹਾਲਤ ਵਿਚ ਸਮਾਧ ਲੱਗਣੀ, ਅਤੇ ਫੇਰ ਤਾਲ ਦੇ ਕੇ ਨੱਚਣਾ ਤੇ ਗਾਉਣਾ।

ਕੇਸਰਿ ਕੁਸਮ ਮਿਰਗਮੈ[1] ਹਰਣਾ, ਸਰਬ ਸਰੀਰੀ ਚੜ੍ਹਣਾ ॥
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ[2] ਕਰਣਾ ॥ ੨ ॥
ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥
ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥ ਨਾਨਕ ਤਿਨ ਦਰਿ ਭੀਖਿਆ ਪਾਇ ॥
੩ ॥ ੧ ॥ ੨ ॥

ਤਬ ਉਥਹੁ ਚਲੇ, ਮਕੇ ਨੂੰ ਰਉਦੇ ਰਹੇ। ਰਾਹ ਵਿਚਿ ਆਏ ਤਾ ਬਦਲੀ ਉਪਰਦੋਂ ਹੋਇ ਚਲੀ ॥ ਤਬ ਹਾਜੀ ਡਿਠਾ, ਆਖਿਓਸੁ, "ਏ ਦਰਵੇਸ! ਤੂ ਮੇਰੈ ਨਾਲਿ ਕਿਉ ਆਵਦਾ ਹੈ ?" ਤਬ (ਫੇਰ) ਆਖਿਓਸੁ, ਜੋ, "ਹਿੰਦੂ ਤਾ ਮਕੇ ਨੂੰ ਕੋਈ ਨਾਹੀ ਗਇਆ। ਤੂ ਮੇਰੈ ਨਾਲਿ ਚਲੁ ਨਾਹੀ। ਆਗੈ ਹੋਹੁ ਕਿ ਪਿਛੈ ਹੋਹੁ।" ਤਬ ਗੁਰੂ ਬਾਬੇ ਆਖਿਆ, "ਭਲਾ ਹੋਵੈ ਜੀ! ਤੁਸੀਂ ਅਗੈ ਚਲਹੁ।" ਤਬ ਉਹੁ ਅਗੈ ਹੋਆ। ਜਾ ਉਹੁ ਫਿਰਿ ਦੇਖੈ ਤਾਂ ਨਾ ਬਾਬਾ ਜੀ ਹੈ ਨਾ ਉਹੁ ਬਦਲੀ ਹੈ। ਤਬ ਹਾਜੀ ਲਗਾ ਹਥ ਫਾਟਿਨਿ। ਆਖਿਓਸੁ ਜੁ, "ਖੁਦਾਇ ਦਾ ਦੀਦਾਰ ਹੋਆ ਆਹਾ, ਪਰੁ ਝਲਿ ਨ ਸਕਿਆ। ਛੋਡਿ ਗਇਆ।"

ਤਬ ਗੁਰੂ ਬਾਬਾ ਮਕੇ ਵਿਚਿ ਜਾਇ ਵੜਿਆ। ਤਬ ਆਗੈ ਕਿਬਲੇ[3] ਵਿਚਿ ਲਿਖਿਆ ਆਹਾ ਜੋ, "ਇਕ ਦਿਨ ਨਾਨਕੁ ਦਰਵੇਸਿ ਆਵੇਗਾ ਤਾ ਮਕੇ ਦੇ ਖੂਹਾ ਵਿਚਿ ਪਾਣੀ ਪੈਦਾ ਹੋਵੈਗਾ।" ਤਬ ਗੁਰੂ ਬਾਬਾ ਮਕੇ ਵਿਚਿ ਜਾਇ ਵੜਿਆ, ਜਾਇ ਕਰਿ ਸੋਇ ਰਹਿਆ। ਪੈਰ ਮਕੈ[4] ਦੀ ਤਰਫ ਕਰਿ ਕੈ ਸੁਤਾ। ਤਬ ਪੇਸੀਂ[5] ਕੀ ਨਿਵਾਜ ਕਾ ਵਖਤੁ ਹੋਇਆ। ਤਬ ਕਾਜੀ ਰੁਕਨ ਦੀਨ[6] ਨਿਵਾਜ ਕਰਣਿ ਆਇਆ। ਦੇਖਿ ਕਰਿ ਆਖਿਓਸੁ, "ਐ ਬੰਦੇ ਖੁਦਾਇ ਕੇ! ਤੂ ਜੋ ਪੈਰ ਖੁਦਾਇ ਕੇ ਘਰ ਵਲਿ ਕੀਤੇ ਹੈਨਿ ਕਾਬੇ ਦੀ ਤਰਫ, ਸੋ ਕਿਉ ਕੀਤੇ ਹੈਨਿ ?" ਤਬ ਗੁਰੂ ਬਾਬੇ ਆਖਿਆ, "ਜਿਤੁ ਵਲਿ ਖੁਦਾਇ ਅਤੈ ਕਾਬਾ ਨਾਹੀ ਤਿਤੁ ਵਲਿ ਮੇਰੇ ਪੈਰ ਕਰਿ ਛਡੁ।" ਤਾ ਕਾਜੀ ਰੁਕਨਦੀ ਜਿਤੁ ਵਲਿ ਗੁਰੂ ਬਾਬੇ ਕੇ ਪੈਰ ਫੇਰੇ ਤਿਤੁ ਵਲਿ ਮਕੇ ਕਾ ਮੁਹਰਾ ਫਿਰਦਾ ਜਾਵੈ। ਤਬ ਕਾਜੀ ਰੁਕਨਦੀ ਹੈਰਾਨੁ ਹੋਇ ਰਹਿਆ। ਪੈਰ ਚੁਮਿਆਸੁ, ਆਖਿਓਸੁ, "ਐ ਦਰਵੇਸ! ਤੇਰਾ ਨਾਉ ਕਿਆ ਹੈ ?" ਤਬ ਗੁਰੂ ਬਾਬਾ ਬੋਲਿਆ ਸਬਦੁ ਰਾਗੁ ਤਿਲੰਗ ਵਿਚਿ :—

---

੧ ਮ੍ਰਿਗਮਦ, ਕਸਤੂਰੀ। ੨ ਸੁਗੰਧੀ। ੩ ਸਨਮੁਖ, ਜਿਸ ਵਲ ਮੂੰਹ ਕਰ ਕੇ ਬੈਠੀਏ ਜਾਂ ਖਲੋਈਏ, ਅਰਥਾਤ-ਖ਼ਾਨਾ ਕਾਬਾ। ੪ ਮੱਕੇ ਤੋਂ ਏਥੇ ਭਾਵ ਖ਼ਾਨਾ ਕਾਬਾ ਹੈ। ੫ ਪੇਸ਼ੀਨ, ਸਵੇਰ ਅਤੇ ਦੁਪਹਿਰ ਦੇ ਵਿਚਕਾਰਲਾ ਸਮਾਂ। ੬ ਏਥੇ 'ਮੁੱਲਾ ਜੀਵਣ' ਪਾਠ ਵੀ ਹੈ।

[1]ਰੋਜਾ ਬੇਦਗੀ ਕਬੂਲੁ । ਦਸ ਦੁਆਰੇ ਚੀਨਿ ਮੰਦਰਿ ਹੋਇ ਰਹੁ
ਰੋਜੂਲੁ ॥ ੧ ॥ ਰਹਾਉ ॥
ਮਾਰਿ ਮਨੂਆ ਦ੍ਰਿਸਟਿ ਬਾਧਹੁ, ਦਉੜੁ ਤਲਬ ਦਲੀਲਿ ॥
ਤੀਸ ਦਿਨ[2] ਸਿਉ ਰੋਜੁ ਰਾਖਹੁ, ਪਾਕੁ ਮਰਦੁ ਅਸੀਲਿ ॥ ੧ ॥
ਕਾਮੁ ਲਹਰਿ ਬੁਝਾਇ ਮਨ ਤੇ, ਹੋਇ ਰਹੁ ਠਰੂਰ ॥
ਕਹੈ ਨਾਨਕੁ ਰਾਖੁ ਰੋਜਾ, ਸਿਦਕ ਰਹੈ ਮਾਮੂਰ[3] ॥ ੨ ॥

ਗੁਰੂ ਬਾਬੈ ਭੋਗੁ ਪਾਇਆ ਤਬ ਕਾਜੀ ਰੁਕਨਦੀ ਸਲਾਮੁ ਕੀਤਾ । ਆਖਿਓਸੁ, "ਵਾਹ ! ਵਾਹ ! ਆਜੁ ਖੁਦਾਇ ਕੇ ਫਕੀਰਾਂ ਦਾ ਦੀਦਾਰੁ ਪਾਇਆ ।"

ਤਬ ਜਾਇ ਪਤਲੀਏ ਪੀਰ[4] ਪਾਸਿ ਕਹਿਓਸੁ, ਜੋ, "ਨਾਨਕ ਦਰਵੇਸ਼ ਆਇਆ ਹੈ ।" ਤਬ ਪਤਲੀਆ ਪੀਰ ਦੀਦਾਰ ਵੇਖਣੇ ਨੂ ਆਇਆ, ਆਇ ਸਲਾਮੁ ਪਾਇਆ ਸੁ । ਦਸਤ ਪੰਜਾ ਲੈ ਕਰਿ ਬੈਠਿ ਗਇਆ । ਖੁਦਾਇ ਦੀ ਸਿਫਤਿ ਲਗੇ ਕਰਣਿ । ਤਬ ਪੁਛਿਆ ਕਾਜੀ ਰੁਕਨਦੀ, ਆਖਿਓਸੁ, "ਜੀ, ਏਹ ਜੋ ਤੀਸ ਹਰਫ ਪੜਦੇ ਹੈਨਿ, ਕੁਛੁ ਇਸ ਵਿਚਿ ਭੀ ਹਾਸਲੁ ਥੀਦਾ ਹੈ ?" ਤਬ ਗੁਰੂ ਬਾਬਾ ਬੋਲਿਆ ਸਬਦੁ ਰਾਗੁ ਤਿਲੰਗ ਵਿਚਿ :—

ਬੇਦ ਕਤੇਬ ਇਫਤਰਾ[5] ਭਾਈ ਦਿਲ ਕਾ ਫਿਕਰੁ ਨ ਜਾਇ ॥
ਟੁਕੁ ਦਮੁ[6] ਕਰਾਰੀ[7] ਜਉ ਕਰਹੁ ਹਾਜਿਰ ਹਜੂਰ ਖੁਦਾਇ ॥ ੧ ॥
ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥
ਇਹੁ ਜੁ ਦੁਨੀਆ ਸਿਹਰੁ[8] ਮੇਲਾ ਦਸਤਗੀਰੀ[9] ਨਾਹਿ ॥ ੧ ॥ ਰਹਾਉ ॥
ਦਰੋਗੁ[10] ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ[11] ਬਕਾਹਿ ॥
ਹਕੁ ਸਚੁ[12] ਖਾਲਕੁ[13] ਖਲਕ[14] ਮਿਆਨੇ[15] ਸਿਆਮ ਮੂਰਤਿ[16] ਨਾਹਿ॥੨॥

---

੧ ਇਹ ਸ਼ਬਦ ਗੁਰੂ ਨਾਨਕ ਕ੍ਰਿਤਿ ਨਹੀਂ ਹੈ । ੨ ਰੋਜ਼ਿਆਂ ਦੇ ਤੀਹ ਦਿਨ । ੩ ਕਾਇਮ । ੪ ਅਰਥਾਤ—ਪੀਰ ਪੱਤਨ (ਪਾਕ ਪਟਨ) ਵਾਲਾ ਸ਼ੇਖ ਇਬਰਾਹੀਮ ਫ਼ਰੀਦ ਸਾਨੀ । (ਦੇਖੋ, ਭਾਈ ਕਾਨ੍ਹ ਸਿੰਘ, ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦, ਨਵੇਂ ਵਾਧੇ ਕਾਲਮ ੪, ਸਫ਼ਾ ੬੯) । ੫ ਮੁਬਾਲਗ਼ਾ, ਅਤਿ ਉਕਤੀ, ਅਤਿ ਕਥਨੀ । ੬ ਥੋੜਾ ਚਿਰ । ੭ ਕਰਾਰ ਦੇਣਾ, ਟਿਕਾਉਣਾ । ੮ ਜਾਦੂਗਰੀ ਦਾ ਤਮਾਸ਼ਾ । ੯ ਹੱਥ ਫੜਕੇ ਸਹਾਰਾ ਦੇਣਾ । ੧੦ ਝੂਠ । ੧੧ ਫ਼ਜ਼ੂਲ । ੧੨ ਸੱਚਾ ਰੱਬ । ੧੩ ਖ਼ਲਕਤ ਦਾ ਕਰਤਾ ਜਾਂ ਰਚਣਹਾਰ । ੧੪ ਦੁਨੀਆ, ਸੰਸਾਰ । ੧੫ ਅੰਦਰ, ਦਰਮਿਆਨ । ੧੬ ਕਾਲੇ ਰੰਗ ਦਾ ਕ੍ਰਿਸ਼ਨ ।

ਅਸਮਾਨ ਮਿਆਨੇ ਲਹੰਗ[1] ਦਰੀਆ[2] ਗੁਸਲ ਕਰਦਨ ਬੂਦ[3] ॥
ਕਰਿ ਫਕਰੁ[4] ਦਾਇਮ[5] ਲਾਇ ਚਸਮੇ[6], ਜਹ ਤਹਾ ਮਉਜੂਦ ॥ ੩ ॥
ਅਲਾਹ ਪਾਕੰ ਪਾਕ[7] ਹੈ, ਸਕ ਕਰਉ ਜੇ ਦੂਸਰ ਹੋਇ ॥
ਕਬੀਰ ਕਰਮੁ[8] ਕਰੀਮ[9] ਕਾ, ਉਹੁ ਕਰੈ ਜਾਨੈ ਸੋਇ ॥ ੪ ॥ ੧ ॥

ਤਬ ਪੀਰਿ ਪਤਲੀਐ ਆਖਿਆ, "ਜੀ, ਅਜੀ ਦੁਨੀਆ ਕੇ ਮੁਕਾਮੈ ਵਿਚਿ ਖੜੇ ਹਾਂ। ਖੁਦਾਇ ਕਿਉਂ ਕਰਿ ਹਾਸਲੁ ਥੀਵੈ ?" ਤਬ ਗੁਰੂ ਬਾਬਾ ਬੋਲਿਆ, ਸਬਦੁ ਰਾਗੁ ਤਿਲੰਗ (ਮ: ੧) ਵਿਚਿ :—

ਯਕ[10] ਅਰਜ ਗੁਫਤਮ[11] ਪੇਸਿ ਤੋ[12] ਦਰਗੋਸ ਕੁਨ ਕਰਤਾਰ[13] ॥
ਹਕਾ[14] ਕਬੀਰ[15] ਕਰੀਮ ਤੂ ਬੇ ਐਬ ਪਰਵਦਗਾਰ[16] ॥ ੧ ॥
ਦੁਨੀਆ ਮੁਕਾਮੇ ਫਾਨੀ[17] ਤਹਕੀਕ[18] ਦਿਲ ਦਾਨੀ[19] ॥
ਮਮ ਸਰ ਮੂਇ[20] ਅਜਰਾਈਲ[21] ਗਿਰਫਤਹ[22] ਦਿਲਹੇਚ[23] ਨਦਾਨੀ[24] ॥੧ ॥ ਰਹਾਉ ॥
ਜਨ[25] ਪਿਸਰ[26] ਪਦਰ[27] ਬਿਰਾਦਰਾਂ[28] ਕਸਨੇਸ[29] ਦਸਤੰਗੀਰ[30] ॥
ਆਖਿਰ ਬਿਅਫਤਮ[31] ਕਸ ਨਦਾਰਦ[32], ਚੂੰ ਸਵਦ ਤਕਬੀਰ[33] ॥ ੨ ॥
ਸਬ ਰੋਜ ਗਸਤਮ ਦਰ ਹਵਾ[34], ਕਰਦੇਮ ਬਦੀ ਖਿਆਲ[35] ॥
ਗਾਹੇ[36] ਨ ਨੇਕੀ ਕਾਰ ਕਰਦਮ[37], ਮਮ ਈਂ ਚਿਨੀ ਅਹਵਾਲ[38] ॥ ੩ ॥

---

੧ ਵਗਦਾ ਹੈ। ੨ ਦਰਿਆ। ੩ ਉਸ ਵਿਚ ਤੁਸੀਂ ਇਸ਼ਨਾਨ ਕਰਨਾ ਸੀ। ੪ ਫ਼ਕੀਰੀ। ੫ ਹਮੇਸ਼ਾ। ੬ ਐਨਕਾਂ। ੭ ਪਰਮੇਸ਼ਰ ਪਵਿਤ੍ਰ ਤੋਂ ਪਵਿਤ੍ਰ ਹੈ। ੮ ਕ੍ਰਿਪਾ। ੯ ਦਇਆਲੂ। ੧੦ ਇਕ। ੧੧ ਮੈਂ ਕਹਿੰਦਾ ਹਾਂ। ੧੨ ਤੇਰੇ ਅੱਗੇ। ੧੩ ਹੇ ਕਰਤਾਰ ! ਤੂੰ ਉਹ ਅਰਜ਼ ਆਪਣੇ ਕੰਨਾਂ ਵਿਚ ਪਾ, ਅਰਥਾਤ—ਧਿਆਨ ਨਾਲ ਸੁਣ। ੧੪ ਸੱਚਾ। ੧੫ ਵੱਡਾ। ੧੬ ਪਾਲਣਹਾਰ। ੧੭ ਨਾਸ਼ਵਾਨ, ਫ਼ਨਾਹ ਦਾ ਮਕਾਨ। ੧੮ ਸੱਚ, ਸਹੀ। ੧੯ ਇਹ ਗੱਲ ਤੂੰ ਦਿਲ ਵਿਚ ਸੱਚ ਕਰਕੇ ਜਾਣ। ੨੦ ਮੇਰੇ ਸਿਰ ਦੇ ਵਾਲ। ੨੧ ਧਰਮ ਰਾਜ ਨੇ। ੨੨ ਫੜੇ ਹੋਏ ਹਨ। ੨੩ ਦਿਲ ਵਿਚ ਕੁਝ। ੨੪ ਤੂੰ ਨਹੀਂ ਜਾਣਦਾ। ੨੫ ਔਰਤ। ੨੬ ਪੁਤ੍ਰ। ੨੭ ਪਿਦਰ, ਪਿਉ। ੨੮ ਭਾਈ-ਬੰਧੂ। ੨੯ ਕੋਈ ਨਹੀਂ ਹੈ। ੩੦ ਹੱਥ ਫੜਕੇ ਸਹਾਰਾ ਦੇਣ ਵਾਲਾ। ੩੧ ਅਖ਼ਰ ਜਦ ਮੈਂ ਡਿਗ ਪਿਆ (ਮਰਿਆ)। ੩੨ ਕੋਈ ਨਹੀਂ ਰੱਖ ਸਕਦਾ। ੩੩ ਜਦ ਮ੍ਰਿਤਕ ਬਾਰੇ ਆਖਰੀ ਅਰਦਾਸ ਕੀਤੀ ਜਾਂਦੀ ਹੈ। ੩੪ ਦਿਨ-ਰਾਤ ਮੈਂ ਹਉਮੈ ਦੀ ਹਵਾ ਵਿਚ ਫਿਰਦਾ ਰਿਹਾ। ੩੫ ਤੇ ਹਮੇਸ਼ਾ ਬੁਰੇ ਕੰਮਾਂ ਦਾ ਹੀ ਖ਼ਿਆਲ ਕੀਤਾ। ੩੬ ਕਦੇ ਵੀ। ੩੭ ਨੇਕੀ ਦਾ ਕੰਮ ਨਾ ਕੀਤਾ। ੩੮ ਮਮ (ਮੇਰਾ) ਈਂ ਚੁਨੀਂ (ਏਹੋ ਜਿਹਾ) ਹਾਲ ਰਹਿੰਦਾ ਰਿਹਾ।

ਬਦਬਖਤ[1] ਹਮਚੁ[2] ਬਖੀਲ[3] ਗਾਫਿਲ[4], ਬੇਨਜਰ ਬੇਬਾਕ[5] ॥
ਨਾਨਕ ਬੁਗੋਇਦਜ਼[6] ਜਨ ਤੁਰਾ[7], ਤੇਰੇ ਚਾਕਰਾ ਪਾਖਾਕ[8] ॥ ੪ ॥ ੧ ॥

ਤਬ ਕਾਜੀ ਰੁਕਨਦੀ ਅਤੈ ਪੀਰ ਪਤਲੀਐ[9] ਆਇ ਦਸਤਪੋਸੀ ਕੀਤੀ, ਪੈਰ ਚੁੰਮੇ। ਵਾਹਗੁਰੂ ਕਹਣੇ ਨਾਲਿ ਪਾਣੀ ਪੈਦਾ ਹੋਆ, ਬਾਬੇ ਦੀ ਖੁਸੀ ਹੋਈ। ਉਥਹੁ ਰਉਦੇ ਰਹੇ, ਘਰਿ ਆਏ[10]। ਬੋਲਹੁ ਵਾਹਗੁਰੂ, ਵਾਹਗੁਰੂ ਜੀ। ਉਦਾਸੀਆ ਚਾਰਿ ਹੋਈਆ।

## ਪੰਜਵੀਂ ਉਦਾਸੀ ਪੱਛਮ[11]-ਉੱਤਰ ਦੀ

## ੪੬. ਗੁਰੂ ਜੀ ਗੋਰਖ ਹਟੜੀ (ਪਿਸ਼ਾਵਰ) ਗਏ

ਤਬ ਗੁਰੂ ਬਾਬਾ ਜੀ ਗੋਰਖ ਹਟੜੀ ਗਇਆ। ਓਥੈ ਸਿਧਾ ਪੁਛਣਾ ਕੀਤੀ ਜੋ, "ਤੂ ਕਉਣ ਖਤਰੀ ਹੈ ?" ਤਬ ਗੁਰੂ ਬਾਬੇ ਆਖਿਆ, "ਨਾਨਕ ਆਖਦੇ ਹੈਨਿ ॥" ਤਬ

੧ ਭਾਗ-ਹੀਣ। ੨ ਸਮਾਨ, ਤੁਲ, ਵਰਗਾ। ੩ ਚੁਗ਼ਲ ਖ਼ੋਰ। ੪ ਬੇਪ੍ਰਵਾਹ, ਭੁਲੜ। ੫ ਬੇਸ਼ਰਮ ਤੇ ਮੂੰਹ ਜ਼ੋਰ। ੬ ਗੁਰੂ ਨਾਨਕ ਕਹਿੰਦਾ ਹੈ। ੭ ਮੈਂ ਤੇਰਾ ਜਨ (ਦਾਸ) ਹਾਂ। ੮ ਤੇ ਤੇਰੇ ਦਾਸਾਂ ਦੇ ਪੈਰਾਂ ਦੀ ਖ਼ਾਕ (ਧੂੜ)। ੯ ਮੱਕੇ ਦੇ ਇਸ ਸਫ਼ਰ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ, ਜਿਵੇਂ ਕਿ ਇਸ ਸਾਖੀ ਤੋਂ ਪਤਾ ਲਗਦਾ ਹੈ, ਕਾਜ਼ੀ ਰੁਕਨੁੱਦੀਨ, ਮੁੱਲਾਂ ਜੀਵਨ, ਪੀਰ ਪਤਲੀਆ ਆਦਿ ਪੰਜਾਬ ਦੇ ਪੀਰ ਸਨ ਤੇ ਹੱਜ ਦੇ ਰਾਹ ਟੁਰਦਿਆਂ ਜਾਂ ਮੱਕੇ ਜਾ ਕੇ ਇਨ੍ਹਾਂ ਪੀਰਾਂ ਦੇ ਨਾਲ ਹੀ ਗੁਰੂਜੀ ਦੀ ਗਿਆਨ-ਚਰਚਾ ਜਾਂ ਗੋਸ਼ਟਿ ਹੋਣੀ ਸੀ। ਸਰਦਾਰ ਸੇਵਾ ਰਾਮ ਸਿੰਘ ਜੀ ਦੇ ਕਥਨ ਅਨੁਸਾਰ ਉਨ੍ਹਾਂ ਪੀਰਾਂ-ਫ਼ਕੀਰਾਂ ਜਾਂ ਹਾਜੀਆਂ ਵਿਚ ਮਖ਼ਦੂਮ ਰੁਕਨੁਦੀਨ ਜਲਾਲ ਸਾਨੀ ਉੱਚ ਵਾਲਾ, ਸ਼ੇਖ ਇਬਰਾਹੀਮ ਫ਼ਰੀਦ ਸਾਨੀ ਪਾਕ ਪਟਨ ਵਾਲਾ ਤੇ ਸ਼ੇਖ਼ ਦਸਤਗੀਰ ਸ਼ਾਮਲ ਸਨ। (ਦੇਖੋ, The Divine Master, 1904 A.D., PP. 149-50)। ਕਈ ਜਨਮ ਸਾਖੀਆਂ ਵਿਚ ਸ਼ੇਖ਼ ਇਬਰਾਹੀਮ ਫ਼ਰੀਦ ਸਾਨੀ ਪਾਕਪਟਨ ਵਾਲੇ ਨੂੰ ਪੀਰ ਪਤਲੀਆ ਨਾਂ ਨਾਲ ਵੀ ਯਾਦ ਕੀਤਾ ਗਿਆ ਹੈ ਜਿਸ ਤਰਾਂ ਕਿ ਮੱਕੇ ਦੀ ਇਸ ਸਾਖੀ ਤੋਂ ਹੀ ਸਪਸ਼ਟ ਹੈ। ੧੦ ਜਨਮ ਸਾਖੀ ਗੁਰੂ ਨਾਨਕ (ਭਾਈ ਮਨੀ ਸਿੰਘ) ਦੇ ਕਥਨ ਅਨੁਸਾਰ ਗੁਰੂ ਜੀ ਮੱਕੇ ਤੋਂ ਰੂਮ, ਬਗ਼ਦਾਦ, ਮਦੀਨਾ ਆਦਿ ਥਾਵੀਂ ਹੁੰਦੇ ਹੋਏ ਸ਼ਿਕਾਰ ਪੁਰ (ਸਿੰਧ) ਦੇ ਰਸਤੇ ਕਰਤਾਰਪੁਰ ਵਾਪਸ ਆਏ ਸਨ, ਪਰ ਗਿਆਨੀ ਗਿਆਨ ਸਿੰਘ ਦਾ ਕਥਨ ਹੈ ਕਿ ਗੁਰੂ ਜੀ ਮੱਕੇ ਤੋਂ ਮੁੜ ਈਰਾਨ, ਤਹਿਰਾਨ, ਤਾਸ਼ਕੰਦ, ਬੁਖ਼ਾਰਾ, ਕਾਬਲ, ਸੁਲਤਾਨ ਪੁਰ, ਜਲਾਲਾਬਾਦ, ਪਿਸ਼ਾਵਰ, ਹੋਤੀ ਮਰਦਾਨ, ਹਸਨ ਅਬਦਾਲ (ਪੰਜਾ ਸਾਹਿਬ), ਰਾਵਲਪਿੰਡੀ, ਭਿੰਬਰ ਆਦਿ ਦੇ ਰਸਤੇ ਦੇਸ ਪਹੁੰਚੇ ਸਨ। ੧੧ ਭਾਈ ਪੈੜੇ ਮੋਖੇ ਨੇ ਸਿਰਫ਼ ਚਾਰ ਹੀ ਉਦਾਸੀਆਂ—ਉੱਤਰ, ਪੂਰਬ, ਦੱਖਣ ਤੇ ਪੱਛਮ ਦੀਆਂ ਲਿਖੀਆਂ ਹਨ ਤੇ ਗੁਰੂ ਜੀ ਦੀ ਸਾਰੀ ਜੀਵਨ-ਯਾਤ੍ਰਾ ਨੂੰ ਕੇਵਲ ਇਨ੍ਹਾਂ ਚਾਰ ਉਦਾਸੀਆਂ ਵਿਚ ਹੀ ਸਮਾਪਤ ਕਰ ਦਿੱਤਾ ਹੈ, ਤੇ ਪੰਜਵੀਂ ਉਦਾਸੀ ਸਿਵਾਇ ਪੁਰਾਤਨ ਜਨਮ ਸਾਖੀ ਦੇ ਹੋਰ ਕਿਤੇ ਨਹੀਂ ਮਿਲਦੀ।

ਚਉਰਾਸੀਹ ਸਿਧ ਆਸਣਿ ਕਰਿ ਬੈਠੇ । ਤਦਹੁ ਸਿਧਾ ਆਖਿਆ, "ਭਗਤਾ ! ਕਛੂ ਜਸੁ ਕਰੁ ।" ਤਬ ਗੁਰੂ ਬਾਬਾ ਬੋਲਿਆ ਗੋਸਟਿ ਮਹਲਾ ਪਹਿਲਾ ੧, ਰਾਗੁ ਰਾਮਕਲੀ, ਸਿਧ ਗੋਸਟਿ ਹੋਈ:—

ਸਿਧ ਸਭਾ ਕਰਿ ਆਸਣ ਬੈਠੇ, ਸੰਤ ਸਭਾ ਜੈ ਕਾਰੋ ॥
ਤਿਸ ਆਗੈ ਰਹਰਾਸਿ ਹਮਾਰੀ, ਸਾਚਾ ਅਪਰ ਅਪਾਰੋ ॥
ਮਸਤਕੁ ਕਾਟਿ ਧਰੀ ਤਿਸੁ ਆਗੈ, ਤਨੁ ਮਨੁ ਆਗੈ ਦੇਉ ॥
ਨਾਨਕ ਸੰਤੁ ਮਿਲੈ ਸਚੁ ਪਾਈਐ, ਸਹਜ ਭਾਇ ਜਸੁ ਲੇਉ ॥ ੧ ॥
ਕਿਆ ਭਵੀਐ ਸਚਿ ਸੂਚਾ ਹੋਇ ॥
ਸਾਚ ਸਬਦ ਬਿਨੁ ਮੁਕਤਿ ਨ ਕੋਇ ॥ ੧ ॥ ਰਹਾਉ ॥...

ਸੰਪੂਰਣੁ ਪਉੜੀਆ ੭੩ ਹੋਈਆ । ਤਬ ਸਿਧਾ ਪਿਆਲਾ ਦਿਤਾ ਪੰਜਾ ਸੇਰਾ ਦਾ । ਬਾਬੇ ਧਰਤੀ ਵਿਚਿ ਸੁਟ ਪਾਇਆ । ਸਿਧ ਆਵਰਿ ਗਏ । ਤਬ ਸਿਧੀ ਆਖਿਆ, "ਕਛੁ ਦੇਖੁ ਕੈ ਦਿਖਾਲੁ ?" ਤਦਹੁ ਗੁਰੂ ਬਾਬੇ ਆਖਿਆ, "ਭਲਾ ਹੋਵੈ ਜੀ । ਜੋ ਕਛੁ ਕਰਹੁਗੇ ਤਾਂ ਦੇਖਹਿਗੇ ।"

ਤਬ ਸਿਧ ਆਪਣਾ ਬਲੁ ਲਗੇ ਦਿਖਾਵਣਿ ॥ ਕਿਸੈ ਮ੍ਰਿਗ ਛਾਲਾ ਉਡਾਈ, ਕਿਸੈ ਸਿਲਾ ਚਲਾਈ, ਕਿਸੈ ਅਗਨਿ ਹਾਂਕੀ, ਕਿਸੈ ਕੰਧ ਦਉੜਾਈ । ਤਬ ਗੁਰੂ ਬਾਬਾ ਸੁਮਾਰ[1] ਵਿਚਿ ਆਇ ਗਇਆ, ਤਿਤੁ ਮਹਲਿ ਸਲੋਕੁ (ਮ: ੧, ਵਾਰ ਮਾਝ) ਕੀਤਾ:—

ਪਹਿਰਾ ਅਗਨਿ ਹਿਵੈ[2] ਘਰੁ ਬਾਧਾ, ਭੋਜਨੁ ਸਾਰੁ[3] ਕਰਾਈ ॥
ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕ ਚਲਾਈ ॥
ਧਰਿ ਤਾਰਾਜੀ[4] ਅੰਬਰੁ ਤੋਲੀ ਪਿਛੈ ਟੰਕੁ[5] ਚੜਾਈ ॥
ਏ ਵਡੁ ਵਧਾ ਮਾਵਾ ਨਾਹੀ[6] ਸਭ ਨੈ ਨਥਿ ਚਲਾਈ ॥
ਏਤਾ ਤਾਣੁ ਹੋਵੈ ਮਨ ਅੰਦਰਿ, ਕਰੀ ਭਿ ਆਖਿ ਕਰਾਈ ॥
ਜੇ ਵਡ ਸਾਹਿਬੁ ਤੇ ਵਡ ਦਾਤੀ, ਦੇ ਦੇ ਕਰੇ ਰਜਾਈ ॥
ਨਾਨਕ ਨਦਰਿ ਕਰੇ ਜਿਸੁ ਉਪਰਿ, ਸਚਿ ਨਾਮਿ ਵਡਿਆਈ ॥੧॥

ਤਬ ਸਿਧਾ ਆਦੇਸੁ ਆਦੇਸੁ ਕੀਤਾ । ਗੁਰੂ ਬਾਬੇ ਆਖਿਆ, "ਆਦਿ ਪੁਰਖ ਕਉ ਆਦੇਸੁ ।" ਤਬ ਗੁਰੂ ਬਾਬਾ ਜੀ ਘਰਿ ਆਇਆ ।

---

੧ ਮਸਤੀ, ਵਿਸਮਾਦ ਅਵਸਥਾ । ੨ ਹਿਮਾਲਯ ਪਰਬਤ । ੩ ਲੋਹਾ । ੪ ਤਰਾਜੂ, ਤੱਕੜੀ । ੫ ਚਾਰ ਮਾਸ਼ੇ ਦਾ ਵੱਟਾ । ੬ ਅਰਥਾਤ–ਇਤਨਾ ਬਹੁਤਾ ਵਧਾਂ ਕਿ ਕਿਸੇ ਪਾਸੇ ਸਮਾ ਨ ਸਕਾਂ ।

## ੪੭. ਪਟਣ ਸ਼ੇਖ਼ ਫ਼ਰੀਦ

ਤਬ ਬਾਬਾ ਜੀ ਰਾਵੀ, ਚਨਾਉ ਵੇਖ ਕੈ ਉਜਾੜੁ ਉਜਾੜੁ ਆਇ ਪਟਣ ਕੇ ਸੁਆਦੁ[੧] ਨਿਕਲਿਆ। ਪੱਟਣ ਥੀ ਕੋਹਿ ਤਿਨ ਪਰੁ ਆਇ ਉਜਾੜਿ ਵਿਚਿ ਬੈਠਾ ਅਤੇ ਮਰਦਾਨਾ ਭੀ ਨਾਲ ਥਾ। ਤਬ ਪਟਣ ਕਾ ਪੀਰੁ ਸੇਖ ਫਰੀਦ, ਤਿਸ ਕੇ ਤਖਤ ਪਰ ਸੇਖ ਬਿਰਾਹਮੁ[੨] ਥਾ ਅਤੇ ਉਥੇ ਬਾਬਾ ਤੇ ਮਰਦਾਨਾ ਭੀ ਆਇ ਬੈਠੇ। ਮਰਦਾਨੇ ਰਬਾਬੁ ਵਜਾਇਆ। ਲਗਾ ਸਬਦੁ ਗਾਵਣੁ, ਇਕੁ ਸਲੋਕ ਦਿਤੋਸੁ :

ਆਪੇ ਪਟੀ ਕਲਮ ਆਪਿ, ਉਪਰਿ ਲੇਖ ਭਿ ਤੂੰ ॥
ਇਕੋ ਕਹੀਐ ਨਾਨਕਾ, ਦੂਜਾ ਕਾਹੇ ਕੂੰ ॥

ਜਬ ਬਾਬੇ ਏਹੁ ਸਲੋਕ ਦਿਤਾ ਤਾ ਫਕੀਰ ਕਾ ਨਾਉ ਕਮਾਲੁ ਥਾ। ਉਸੁ ਕਮਾਲੁ ਫਕੀਰੁ ਸੁਣਿਆ, ਲਕੜੀਆ ਚੁਣੁ ਕੈ ਬਾਬੇ ਨੂ ਆਇ ਮਿਲਿਆ। ਸਿਰ ਨਿਵਾਇ ਕੈ ਅਰਜੁ ਕੀਤੋਸੁ, "ਜੀ, ਇਸ ਰਬਾਬੀ ਨੂ ਹੁਕਮੁ ਹੋਵੈ ਜੁ ਏਹੁ ਸਲੋਕੁ ਫੇਰ ਆਖੇ।" ਬਾਬੇ ਨੇ ਮਰਦਾਨੇ ਨੂ ਹੁਕਮੁ ਕੀਤਾ ਜੁ, "ਏਹੁ ਸਲੋਕੁ ਵਤਿ ਦੇਹਿ[੩]।" ਕਮਾਲ ਫਕੀਰ ਸੁਣਿਆ, ਜੋ ਕਿਛੁ ਲਕੜੀਆ ਚੁਣੀਆ ਥੀਆਂ ਸੋ ਘਿਨ[੪] ਕੈ ਸਲਾਮੁ ਕਰਿ ਕੈ ਪਟਣ ਵਿਚਿ ਗਇਆ। ਲਕੜੀਆ ਸੁਟੁ ਕੈ ਜਾਇ ਪੀਰ ਨੂ ਸਲਾਮੁ ਕੀਤੋਸੁ, ਆਖਿਓਸੁ, "ਪੀਰ ਜੀ, ਸਲਾਮਤਿ ! ਅਜੁ ਮੈ ਇਕੁ ਖੁਦਾਇ ਦਾ ਪਿਆਰਾ ਮਿਲਿਆ ਹੈ।" ਪੀਰ ਕਹਿਆ, "ਕਿਨੋ[੫] ਮਿਲਿਓ ?" ਤਾ ਕਮਾਲ ਕਹਿਆ, "ਪੀਰ ਜੀ ਸਲਾਮਤ ! ਮੈ ਲਕੜੀਆਂ ਚੁਨਣ ਗੈਇਆ ਥਾ। ਉਸ ਕੇ ਸਾਥ ਇਕ ਰਬਾਬੀ ਹੈ ਅਰੁ ਉਸ ਕਾ ਨਾਉ ਨਾਨਕੁ ਹੈ। ਅਪਣੇ ਕਥਨੀ[੬] ਸਲੋਕੁ ਆਖਦਾ ਹੈ।" ਤਾਂ ਪੀਰ ਆਖਿਆ "ਕੋਈ ਬੈਤੁ ਸਿਖਿਓ ਭੀ ?" ਤਾ ਕਮਾਲ ਆਖਿਆ, "ਜੀ, ਮੈਕੂ ਇਕੁ ਬੈਤੁ ਹਾਸਲੁ ਹੋਇਆ ਹੈ।" ਪੀਰ ਆਖਿਆ, "ਅਲਾਇ[੭], ਦਿਖਾ ਕੇਹਾ ਹੈ।" ਕਮਾਲੁ ਆਖ ਸੁਣਾਇਆ।

ਪੀਰ ਆਖਿਆ, "ਬਚਾ ! ਕਿਛੁ ਸਮਝਿਓ ਇਸੁ ਬੈਤ ਕਾ ਬਿਆਨ ?" ਤਾ ਕਮਾਲ ਕਹਿਆ, "ਜੀ, ਤੈਨੂ ਸਭ ਰੋਸਨੁ ਹੈ।" ਤਾ ਪੀਰ ਕਹਿਆ, "ਬਚਾ ! ਜਿਸ ਦਾ ਇਹੁ ਬੈਤੁ ਹੈ, ਤਿਸ ਦਾ ਦੀਦਾਰੁ ਦੇਖਾਹੇ, ਜੋ ਉਹੁ ਖੁਦਾਇ ਦਾ ਪੂਰਾ ਹੈ, ਮੈਨ

੧ ਪੱਟਣ (ਪਾਕ ਪਟਨ) ਦੇ ਸਆਦ (ਗਿਰਦ ਨਵਾਹ ਵਿਚ) ਅਥਵਾ ਨੇੜੇ। ਪਾਕ ਪਟਨ ਜ਼ਿਲਾ ਮਿੰਟਗੁਮਰੀ (ਪਾਕਿਸਤਾਨ) ਵਿਚ ਹੈ। ੨ ਸਹੀ ਨਾਮ ਸ਼ੇਖ਼ ਇਬਰਾਹੀਮ ਫ਼ਰੀਦ ਸਾਨੀ, ਜੋ ਸ਼ੇਖ਼ ਫ਼ਰੀਦ ਸ਼ਕਰਗੰਜ ਤੋਂ ੧੧ਵੀਂ ਪੁਸ਼ਤ ਗੱਦੀ ਨਸ਼ੀਨ ਸੀ। (ਦੇਖੋ, ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦,ਸਫ਼ਾ ੬੦੭)। ੩ ਫੇਰ ਆਖ। ੪ ਚੁੱਕ। ੫ ਕਿਸ ਨੂੰ। ੬ ਆਪਣੇ ਰਚੇ ਹੋਏ। ੭ ਸੁਣਾਓ, ਕਹੋ।

ਉਥੈ ਲੈ ਚਲੁ । ਬਚਾ ! ਉਸੁ ਨਾਲ ਦੁਇ ਚਾਰਿ ਗਲਾ ਖੁਦਾਇ ਦੀ ਕਰਾਂਹੇ ।" ਤਾ ਸੇਖ ਬਿਰਾਹਮੁ ਕਮਾਲੇ ਫਕੀਰ ਨੂ ਨਾਲਿ ਕਰਿ ਕੇ ਅਤੇ ਸੁਖਾਸਣੁ[1] ਵਿਚਿ ਬੈਠਿ ਕੈ ਚਲਿਆ । ਆਵਦਾ ਆਵਦਾ ਜਾਂ ਕੋਹਾਂ ਦੁਹੁ ਉਤੇ ਆਇਆ, ਅਗੇ ਬਾਬਾ ਨਾਨਕ ਅਤੇ ਮਰਦਾਨਾ ਬੈਠੇ ਹੈਨ । ਸੇਖ ਬਿਰਾਹਮ ਜਾਇ ਖੜਾ ਹੋਇਆ, ਅਤੇ ਆਖਿਓਨੁ, "ਨਾਨਕ ! ਸਲਾਮਾਲੇਕੁਮੁ[2] ਤਬ ਬਾਬੇ ਅਲੇਕਮੁ ਸਲਾਮੁ[3] ਕਹਿਆ, "ਆਉ, ਪੀਰ ਜੀ ! ਖੁਦਾਇ ਅਸਾ ਨੂ ਮਿਹਰਵਾਨੁ ਹੋਇਆ ਜੋ ਤੁਸਾਡਾ ਦੀਦਾਰੁ[4] ਹੋਇਆ ।"

ਤਬ ਦਸਤ ਬੋਸੀ[5] ਕੀਤੀ, ਕਰਿ ਕੈ ਬੈਠ ਗਏ । ਸੇਖ ਬਿਰਾਹਮੁ ਪੁਛਿਆ. "ਜੁ ਨਾਨਕੁ ! ਇਕੁ ਤੇਰਾ ਬੈਤ ਸੁਣਿਆ ਹੈ, ਸੁਣ ਕਰ ਕੈ ਹੈਰਾਨੁ ਹੋਇ ਰਹਿਆ ਹਾਂ । ਅਸਾਂ ਆਖਿਆ, ਜਿਸ ਦਾ ਏਹ ਬੈਤ ਹੈ ਤਿਸ ਦਾ ਦੀਦਾਰੁ ਕਰੀਏ ।" ਤਬ ਬਾਬੇ ਆਖਿਆ, "ਜੀ, ਅਸਾ ਨੂ ਬਹੁਤੁ ਨਿਵਾਜਸੁ[6] ਹੋਈ ਜੋ ਤੁਸਾਡਾ ਦੀਦਾਰੁ ਪਾਇਆ ।"

ਫਿਰ ਪੀਰੁ ਕਹਿਆ, "ਜੀ, ਇਸ ਬੈਤ ਦਾ ਬਿਆਨੁ ਦੇਹਿ, ਤੂੰ ਜੋ ਆਖਦਾ ਹੈ ਖੁਦਾਇ ਇਕੋ ਇਕੁ ਹੈ, ਨਾਨਕ ਦੂਜਾ ਕਹਿਣੇ ਕੋ ਹੈ, ਪਰੁ, 'ਇਕੋ ਸਾਹਿਬੁ ਤੇ ਦੁਇ ਹਦੀ[7], ਕੇਹੜਾ ਸੇਵੀ ਤੇ ਕਿਹੜਾ ਰਦੀ ।' ਹਿੰਦੂ ਕਹਿਦੇ ਹੈਨ ਜੋ ਅਸਾ ਵਿਚਿ ਸਹੀ ਹੈ ਅਤੇ ਮੁਸਲਮਾਨ ਕਹਿਦੇ ਹੈਨ–ਅਸਾਂ ਵਿਚਿ ਸਹੀ ਹੈ । ਆਖੁ ਦਿਖਾ ਕਿਸ ਵਿਚਿ ਸਹੀ ਕਰੀ ਅਤੇ ਕਿਸ ਵਿਚ ਰਦ ਆਖੀਐ ?"

ਬਾਬੇ ਨਾਨਕ ਆਖਿਆ :

ਇਕੋ ਸਾਹਿਬੁ ਇਕਾ ਹਦਿ, ਇਕੋ ਸੇਵੁ ਦੂਜੇ ਕੋ ਰਦਿ ॥
ਦੂਜਾ ਕਾਹੇ ਸਿਮਰੀਐ ਜੰਮੇ ਤੇ ਮਰ ਜਾਇ ॥
ਇਕੋ ਸਿਮਰੋ ਨਾਨਕਾ ਜਲ ਥਲ ਰਹਾ ਸਮਾਇ[8] ॥

ਜਬ ਬਾਬਾ ਏਹੁ ਸਲੋਕੁ ਦਿਤਾ ਤਾ ਪੀਰ ਬਿਰਾਹਮੁ ਪੁਛਨਾ ਕੀਤੀ ਅਤੇ ਬੈਤ ਦਿਤੋਸੁ :

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥

---

੧ ਪਾਲਕੀ, ਜਿਸ ਨੂੰ ਕਹਾਰ ਚੁਕਦੇ ਹਨ । ੨ ਅੱਸਲਾਮੁ ਅਲੈਕੁਮ, ਅਰਥਾਤ–ਤੁਹਾਡੇ ਉੱਤੇ ਰੱਬ ਦੀ ਕੁਸ਼ਲ ਹੋਵੇ । ੩ ਵ ਅਲੈਕੁਮ ਸਲਾਮ, ਅਰਥਾਤ–ਆਪ ਦੇ ਉੱਤੇ ਵੀ ਰੱਬ ਦੀ ਕੁਸ਼ਲ ਹੋਵੇ । ੪ ਦਰਸ਼ਨ । ੫ ਦੋਸਤੀ ਵਜੋਂ ਹੱਥ ਮਿਲਾਉਣ ਤੇ ਹੱਥ ਚੁਮਣ ਦੀ ਕ੍ਰਿਆ । ੬ ਕ੍ਰਿਪਾਲਤਾ, ਮਿਹਰਬਾਨੀ । ੭ ਹਿੰਦੂ-ਮੁਸਲਮਾਨ ਮਜ਼ਹਬਾਂ ਦੀਆਂ ਦੋ ਵੱਖੋ ਵੱਖ ਹੱਦਾਂ । ੮ ਇਹ ਸ਼ਲੋਕ ਗੁਰੂ ਨਾਨਕ ਕ੍ਰਿਤਿ ਨਹੀਂ ਹੈ ।

ਬਾਬੇ ਜੀ ਜੁਬਾਬੁ ਦਿਤਾ :—

ਕਾਹਿ ਪਟੋਲਾ ਪਾੜਤੀ, ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ, ਜੇ ਨੀਅਤਿ ਰਾਸਿ ਕਰੇਇ[1] ॥੧੦੪॥
ਘਰ ਹੀ ਮੁੰਧਿ ਵਿਦੇਸਿ ਪਿਰੁ, ਨਿਤ ਝੂਰੇ ਸੰਮਾਲੇ ॥
ਮਿਲਦਿਆ ਢਿਲ ਨ ਹੋਵਈ, ਜੇ ਨੀਅਤਿ ਰਾਸਿ ਕਰੇ[2] ॥੧॥

ਜਬ ਬਾਬੇ ਜਬਾਬੁ ਦਿਤਾ ਤਾ ਪੀਰ ਕਹਿਆ ਅਤੇ ਸਲੋਕੁ ਦਿਤਾ :

ਫਰੀਦਾ ਨੰਢੀ ਕੰਤੁ ਨ ਰਾਵਿਓ, ਵਡੀ ਥੀ ਮੁਈਆਸੁ ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥੫੪॥

ਬਾਬੇ ਫਿਰ ਜਬਾਬੁ ਦਿਤਾ :

ਮਹਲ ਕੁਚਜੀ ਮੜਵੜੀ, ਕਾਲੀ ਮਨਹੁ ਕਸੁਧ ॥
ਜੇ ਗੁਣ ਹੋਵਨਿ ਤਾ ਪਿਰ ਰਵੈ, ਨਾਨਕ ਅਵਗੁਣ ਮੁੰਧ[3] ॥੧॥

ਤਾਂ ਫੇਰ ਪੀਰ ਪੁਛਣਾ ਕੀਤਾ :

ਕਵਣੁ ਸੁ ਅਖਰੁ ਕਵਣੁ ਗੁਣੁ, ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ, ਜਿਤੁ ਵਸਿ ਆਵੈ ਕੰਤੁ[4] ॥੧੨੬॥

ਬਾਬੇ ਜਬਾਬੁ ਦਿਤਾ :

ਨਿਵਣੁ ਸੁ ਅਖਰੁ ਖਵਣੁ ਗੁਣੁ, ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ[5] ॥੧੨੭॥
ਸੇਵਾ ਕਰੇ ਜੁ ਕੰਤ ਕੀ, ਕੰਤੁ ਤਿਸੀ ਕਾ ਹੋਇ ॥
ਗਾਰਬੁ[6] ਕੰਤੁ ਨ ਪਾਈਐ, ਭਾਵੈ ਖਰੀ ਸੁਆਲਿਹੁ[7] ਹੋਇ[8] ॥

ਜਬ ਬਾਬੇ ਜਬਾਬੁ ਦਿਤਾ, ਤਬ ਪੀਰੁ ਆਖਿਆ, "ਮੈਨੂੰ ਇਕੁ ਕਾਤੀ[9] ਲੋੜੀਦੀ ਹੈ ਜਿਸ ਦਾ ਕੁਠਾ ਆਦਮੀ ਹਲਾਲੁ ਥੀਵੈ । ਏਹਿ ਜੋ ਕਾਤੀ ਹੈ, ਇਸ ਦੇ ਨਾਲ ਜਨਾਵਰੁ ਹਲਾਲ ਥੀਦੇ ਹੈਨ ਅਤੇ ਜੇ ਆਦਮੀ ਦੇ ਗਲਿ ਵਹੇ ਤਾ ਮੁਰਦਾਰੁ ਹੋਦੇ ਹੈਨਿ । ਮੈਨੂੰ ਉਹੁ ਕਾਤੀ ਦੇਹਿ ਜਿਸ ਦਾ ਕੁਠਾ ਮਾਣੂ[10] ਹਲਾਲੁ ਥੀਵੈ ।"

---

੧ ਇਹ ਸਲੋਕ ਮ: ੩ ਦੇ ਸਿਰਲੇਖ ਹੇਠ ਸ੍ਰੀ ਗੁਰੂ ਅਮਰਦਾਸ ਜੀ ਪਾਤਸ਼ਾਹੀ ਤੀਜੀ ਦੀ ਰਚਨਾ ਹਨ । ੨ ਵਡਹੰਸ ਕੀ ਵਾਰ, ਸਲੋਕ ਮਹਲਾ ੧ । ੩ ਮਾਰੂ ਕੀ ਵਾਰ, ਸਲੋਕ ਮ: ੧ । ੪ ਸਲੋਕ ਸੇਖ ਫਰੀਦ ਕੇ । ੫ ਸਲੋਕੁ ਸੇਖ ਫਰੀਦ ਕੇ । ੬ ਗਰਬ (ਹੰਕਾਰ) ਵਿਚ । ੭ ਅਤਿ ਸੁੰਦਰ ਤੇ ਸੁਘੜ । ੮ ਇਹ ਸ਼ਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹੈ । ੯ ਛੁਰੀ । ੧੦ ਮਨੁੱਖ ।

ਤਬ ਬਾਬੇ ਜਬਾਬੁ ਦਿਤਾ ਅਤੇ ਸਲੋਕੁ (ਰਾਮਕਲੀ ਕੀ ਵਾਰ, ਮ: ੧) ਆਖਿਆ :

ਸਚ ਕੀ ਕਾਤੀ ਸਚੁ ਸਭੁ ਸਾਰੁ ॥ ਘਾੜਤਿ ਤਿਸ ਕੀ ਅਪਰ ਅਪਾਰੁ ॥
ਸਬਦੇ ਸਾਣ ਰਖਾਈ ਲਾਇ ॥ ਗੁਣ ਕੀ ਥੇਕੈ[1] ਵਿਚਿ ਸਮਾਇ ॥
ਤਿਸ ਦਾ ਕੁਠਾ ਹੋਵੈ ਸੇਖੁ ॥ ਲੋਹੂ ਲਬੁ ਨਿਕਥਾ ਵੇਖੁ ॥
ਹੋਇ ਹਲਾਲੁ ਲਗੈ ਹਕਿ ਜਾਇ ॥ ਨਾਨਕ ਦਰਿ ਦੀਦਾਰਿ ਸਮਾਇ॥੨॥

ਜਾ ਏਹ ਕਾਤੀ ਬਾਬੇ ਦਿਤੀ ਤਾ ਪੀਰੁ ਸਿਰੁ ਫੇਰਿਆ, ਆਖਿਓਸੁ, "ਵਾਹਿ। ਵਾਹਿ !! ਖੁਦਾਇ ਕਾ ਪਿਆਰਾ ਹੈ। ਖੁਦਾਇ ਕੀ ਵਡੀ ਨਿਵਾਜਸੁ ਹੈ।"

ਤਾਂ ਫਿਰ ਪੀਰੁ ਕਹਿਆ, "ਨਾਨਕ ! ਇਕੁ ਖੁਦਾਇ ਦੀ ਵਾਰ[1] ਸੁਣਾਇ। ਅਸਾਂ ਕੋ ਏਹੁ ਮਖਸੂਦ[2] ਹੈ, ਜੋ ਵਾਰੁ ਦੁਹੁ ਬਾਝਹੁ ਨਾਹੀ ਹੋਦੀ[3] ਅਤੇ ਤੂੰ ਇਕੋ ਇਕੁ ਆਖਦਾ ਹੈ। ਦਿਖਾ, ਖੁਦਾਇ ਦਾ ਸਰੀਕੁ ਤੂੰ ਕਉਣੁ ਕਰੇਸੀ ?"

ਤਾਂ ਬਾਬੇ ਆਖਿਆ, "ਮਰਦਾਨਿਆ ! ਰਬਾਬੁ ਵਜਾਇ।" ਰਾਗੁ ਆਸਾ (ਵਾਰ) ਕੀਤਾ ਬਾਬੇ ਸਲੋਕੁ ਦਿਤਾ, ਪਉੜੀ—

ਆਪੀਨੈ ਆਪੁ ਸਾਜਿਓ, ਆਪੀਨੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ ॥
ਦਾਤਾ ਕਰਤਾ ਆਪਿ ਤੂੰ, ਤੁਸਿ ਦੇਵਹਿ ਕਰਹਿ ਪਸਾਉ ॥
ਤੂੰ ਜਾਣੋਈ ਸਭਸੈ, ਦੇ ਲੈਸਹਿ ਜਿੰਦੁ ਕਵਾਉ ॥
ਕਰਿ ਆਸਣੁ ਡਿਠੋ ਚਾਉ[4] ॥ ੧ ॥...

ਤਾਂ ਪਉੜੀਆ ਨਉ ਬਾਬੇ ਵਾਰ ਕੀਤੀ[5] ਸਲੋਕਾ ਨਾਲ। ਤਬ ਪੀਰ ਉਠਿ ਖੜਾ ਹੋਇਆ,

---

੧ ਭਾਵ– ਇਕ ਪ੍ਰਕਾਰ ਦਾ ਰੂਹਾਨੀ ਜਾਂ ਅਧਿਆਤਮਕ ਜੰਗ ਨਾਮਾ। ੨ ਮਕਸਦ, ਦਿਲੀ ਭਾਵ। ੩ ਵਾਰਾਂ ਅਥਵਾ ਜੰਗ ਨਾਮੇ ਪੁਰਾਤਨ ਸਮੇਂ ਤੋਂ ਹਮੇਸ਼ਾ ਦੋ ਢਾਡੀ ਰਲ ਕੇ ਢੱਡ ਵਜਾਉਂਦੇ ਤੇ ਉੱਚੀ ਹੇਕ ਨਾਲ ਗਾਉਂਦੇ ਸਨ। ਇਕ ਢਾਡੀ ਢੱਡ ਵਜਾਉਂਦਾ ਸੀ ਤੇ ਦੂਜਾ ਰਬਾਬ ਜਾਂ ਸਾਰੰਗੀ ਦੀ ਧੁਨ ਨਾਲ ਹੇਕ ਲਾਉਂਦਾ ਸੀ। ੪ ਆਸਾ ਮਹਲਾ ੧, ਵਾਰ ਸਲੋਕਾ ਨਾਲ। ੫ ਅਰਥਾਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਰਚੀ। ਇਸ ਪ੍ਰਸੰਗ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਦਿਨਾਂ ਵਿਚ ਪੰਜਾਬ ਦੇ ਲੋਕ ਜੋਧਿਆਂ ਦੀਆਂ ਵਾਰਾਂ ਤੇ ਅਧਿਆਤਮਕ ਵਾਰਾਂ ਸੁਣਨ ਵਿਚ ਬੜੀ ਦਿਲਚਸਪੀ ਰਖਦੇ ਸਨ। ਕੋਈ ਵੀ ਕਵੀ ਜਾਂ ਢਾਡੀ ਵਾਰਾਂ ਨੂੰ, ਜੋ ਪਉੜੀਆਂ ਦੇ ਰੂਪ ਵਿਚ ਹੁੰਦੀਆਂ ਸਨ, ਇਕੱਲਾ ਨਹੀਂ ਸੀ ਗਾ ਸਕਦਾ, ਸਗੋਂ ਦੋ ਦੋ ਜਾਂ ਤਿੰਨ ਤਿੰਨ ਢਾਡੀ ਜੁੜ ਕੇ ਤੇ ਢੱਡ ਅਤੇ ਰਬਾਬ ਆਦਿ ਵਜਾ ਕੇ ਉਚੀ ਸੁਰ ਜਾਂ ਹੇਕ ਨਾਲ ਗਾਇਆ ਕਰਦੇ ਸਨ।

ਆਇ ਦਸਤਬੋਸੀ ਕੀਤੀਆਸੁ, "ਨਾਨਕ ! ਤੁਹੁ ਖੁਦਾਇ ਪਾਇਆ ਹੈ । ਤੁਧੁ ਅਰੁ ਖੁਦਾਇ ਵਿਚਿ ਕਿਛੁ ਭੇਦੁ ਨਾਹੀ । ਪਰੁ ਤੂੰ ਮਿਹਰਵਾਨੁ ਹੋਇ, ਅਸਾਡੀ ਭੀ ਖੁਦਾਇ ਨਾਲਿ ਰਹਿ ਆਵੈ ।"

ਤਬ ਬਾਬੇ ਆਖਿਆ, "ਸੇਖ ਜੀ ! ਤੇਰੀ ਖੇਪ ਖੁਦਾਇ ਨਿਬਾਹੀ ।" ਪੀਰ ਆਖਿਆ, "ਜੀ, ਵਚਨੁ ਮਿਲੈ ।" ਤਬ ਬਾਬੇ ਆਖਿਆ, "ਜਾਹਿ ਵਚਨੁ ਹੈ ।" ਤਬ ਸੇਖ ਬਿਰਾਹਮੁ ਉਠ ਖੜਾ ਹੋਇਆ । ਬਾਬੇ ਪਾਸੋਂ ਵਿਦਿਆ ਲੀਤੀ ।

## ੪੯. 'ਸਚ ਕੀ ਬਾਣੀ ਨਾਨਕੁ ਆਖੈ'—
## ਬਾਬਰ ਹੱਥੋਂ ਸੈਦਪੁਰ ਦੀ ਤਬਾਹੀ

ਫੇਰ ਬਾਬਾ ਜੀ ਉਠਿ ਰਵਿਆ । ਦਿਪਾਲ ਪੁਰ ਪਾਸ ਕਰਿ ਕੰਙਣਪੁਰ ਵਿਚਿਦੋ, ਕਸੂਰ ਵਿਚਿਦੋ, ਪਟੀ ਵਿਚਿਦੋ, ਗੋਇੰਦੁਵਾਲਿ, ਸੁਲਤਾਨਪੁਰੁ, ਵੈਰੋਵਾਲਿ, ਜਲਾਲਾਵਾਦੁ ਵਿਚਿਦੋ ਕਿੜੀਏ ਪਠਾਣਾ ਦੀਏ ਜਾਇ ਨਿਕਲਿਆ । ਉਥੇ ਪਠਾਣ ਲੋਕ ਮੁਰੀਦ ਕਰਿ ਕੈ ਫੇਰ ਬੁਟਾਲੈ ਵਿਚਿਦੋ ਸੈਦਪੁਰ ਸਲੋਏ[1] ਜਾਇ ਨਿਕਲਿਆ । ਉਥੇ ਜਾਇ ਬੈਠਾ । ਅਗੋ ਪਠਾਣਾ ਦੀ ਘਰੀ ਵੀਵਾਹਿ ਆਹੇ । ਪਠਾਣ ਨਚਦੇ ਹੈਨ, ਸਾਰਗੀਆਂ ਵਜਦੀਆਂ ਹੈਨ, ਖਰੇ ਖੁਸੀ ਦੇ ਘਰਿ ਹੈਨਿ । ਬਾਬੇ ਨਾਲ ਫਕੀਰ ਕਿਛੁ ਖੁਧਿਆਰਥੁ[2] ਆਹੇ । ਉਥੇ ਬਾਬਾ ਟਿਕਿਆ ਅਤੇ ਫਕੀਰ ਭੁਖੁ ਆਜਜੁ ਕੀਤੇ । ਤਬ ਗੁਰੂ ਬਾਬਾ ਉਠਿ ਖੜਾ ਹੋਇਆ । ਫਕੀਰ ਅਤੇ ਮਰਦਾਨਾ ਨਾਲ ਲੀਤੇ । ਜਾਇ ਸੁਆਲੁ ਪਾਇਆ, ਪਰੁ ਸੁਆਲ ਕਿਨੈ ਮੰਨਿਓ ਨਾਹੀ । ਤਾ ਬਾਬਾ ਬਹੁਤੁ ਕਰੋਪੁ ਹੋਇਆ, ਆਖਿਓਸੁ, "ਮਰਦਾਨਿਆ ! ਰਬਾਬੁ ਵਜਾਇ ।" ਮਰਦਾਨੇ ਰਬਾਬੁ ਵਜਾਇਆ, ਰਾਗੁ ਤਿਲੰਗੁ ਕੀਤਾ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ[3] ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ[4] ਪੜੈ ਸੈਤਾਨੁ ਵੇ ਲਾਲੋ ॥

---

੧ ਬਟਾਲੇ ਵਾਲੀ ਪੋਥੀ ਦੇ ਅਨੁਸਾਰ "ਫਿਰਿ ਵਟਾਲੈ ਵਿਚਿਦੋ ਸੈਦਪੁਰਿ ਸਿਰਿਆਲੀ ਜਾਇ ਨਿਕਲੇ" ਪਾਠ ਵੀ ਹੈ । ੨ ਭੁੱਖੇ । ੩ ਅਰਥਾਤ–ਮੁਗ਼ਲ ਬਾਦਸ਼ਾਹ ਬਾਬਰ ਨੇ ਫ਼ੌਜ ਲੈਕੇ ਕਾਬਲੋਂ ਧਾਵਾ ਕੀਤਾ ਹੈ । ੪ ਅਕ਼ਦ, ਨਿਕਾਹ (ਮੁਸਲਮਾਨੀ ਸ਼ਰਾ ਦੇ ਮੁਤਾਬਿਕ ਵਿਆਹ) ।

ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿੰਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥
ਸਚਾ ਸੋ ਸਾਹਿਬੁ ਸਚੁ ਤਪਾਵਸੁ[1] ਸਚੜਾ ਨਿਆਉ ਕਰੇਗੁ ਮਸੋਲਾ ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿੰਦੁਸਤਾਨੁ ਸਮਾਲਸੀ ਬੋਲਾ ॥
ਆਵਨਿ ਅਠਤਰੈ ਜਾਨਿ ਸਤਾਨਵੈ[2] ਹੋਰੁ ਭੀ ਉਠਸੀ ਮਰਦ ਕਾ ਚੇਲਾ[3] ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚੁ ਕੀ ਬੇਲਾ ॥੨॥੩॥੫॥

ਜਾਂ ਇਹੁ ਸਬਦੁ ਬਾਬੇ ਜੀ ਕੀਤਾ ਤਾਂ ਇਕੁ ਬ੍ਰਾਮਣ ਸੁਣਿਆ[4], ਸਬਦੁ ਸੁਣਿ ਕੇ ਮੇਵੇ ਦੀ ਚੰਗੇਰ ਘਿਨਿ[5] ਆਇਆ, ਆਇ ਮਿਲਿਆ। ਆਖਿਓਸੁ, "ਮਿਹਰਵਾਨੁ! ਏਹੁ ਜੋ ਸਬਦੁ ਗਜਬ ਦਾ ਕੀਤਾ ਹੈ ਸੋ ਫੇਰੀਏ ਜੀ!" ਤਾ ਗੁਰੂ ਬਾਬੇ ਆਖਿਆ, "ਸੁਆਮੀ! ਹੁਣੁ ਫਿਰਨੋ ਰਹਿਆ—ਵਗੀ ਹੈ, ਪਰੁ ਤੂੰ ਆਇ ਮਿਲਿਆ ਹੈ, ਸੋ ਬਖਸਿਓ। ਐਥਉ ਬਾਹਰ ਬਾਹਰ ਕੋਸ ਤੇ ਇਕੁ ਟੋਬਾ ਹੈ। ਤੂੰ ਉਥਾਊ ਆਪਣਾ ਟਬਰੁ ਲੈ ਜਾਇ। ਜੇ ਏਥੈ ਰਹੇਗਾ ਤਾ ਮਾਰੀਅਹਿਗਾ, ਏਥੈ ਰਹਿਣਾ ਨਾਹੀ।" ਤਬ ਉਥਹੁ ਬ੍ਰਾਮਣ ਟਬਰੁ ਲੈ ਗਇਆ। ਬਾਬਾ ਭੀ ਚਲਦੇ ਰਹਿਆ, ਜਾਇ ਉਜਾੜੁ ਵਿਚ ਬੈਠਾ। ਜਿਥੈ ਕੁਦਰਤ ਨਾਲਿ ਸਬਾਹਿ ਹੋਈ।

ਤਿਥੈ ਮੀਰ ਬਾਬਰ ਪਾਤਿਸਾਹੁ ਧਾਇਆ। ਜਿਉ ਪੈਇਆ ਤਿਉ ਸੈਦ ਪੁਰ ਮਾਰਿਆ। ਆਸ ਪਾਸ ਕੇ ਗਿਰਾਇ ਸਭੁ ਮਾਰੇ। ਹਿੰਦੂ ਮੁਸਲਮਾਨ ਸਭ ਕਤਲਾਮੁ ਕੀਤੇ। ਘਰ ਲੁਟੇ ਅਤੇ ਢਾਹੇ! ਅਜੇਹੀ ਮਾਰ ਬਾਬੇ ਦੇ ਸਬਦੁ ਦੀ ਹੋਈ। ਪਠਾਣਾ

---

੧ ਇਨਸਾਫ਼। ੨ ਅਰਥਾਤ–ਸੰਮਤ ੧੫੭੮ ਬਿ: (ਸੰਨ ੧੫੨੧ ਈ:) ਵਿਚ ਮੁਗ਼ਲ ਏਥੇ ਆਉਣਗੇ ਤੇ ਸੰਮਤ ੧੫੯੭ ਬਿ: (ਸੰਨ ੧੫੪੦ ਈ:) ਵਿਚ ਹਮਾਯੂੰ ਦੇ ਨੱਸਣ ਤੇ ਇਥੋਂ ਜਾਣਗੇ। ੩ ਅਰਥਾਤ–ਫੇਰ ਮਰਦ ਕਾ ਚੇਲਾ ਸ਼ੇਰਸ਼ਾਹ ਸੂਰੀ ਰਾਜ ਕਰੇਗਾ। ੪ ਬਾਬਾ ਸਰੂਪ ਦਾਸ ਭੱਲੇ ਦੇ ਕਥਨ ਅਨੁਸਾਰ ਉਸ ਬ੍ਰਾਹਮਣ ਦਾ ਨਾਮ ਲਾਲੋ ਸੀ:

'ਕਹਿਰ ਬਚਨ ਬਾਬੇ ਜੀ ਕੀਨਾ। ਸੁਨਾ ਬ੍ਰਹਮਨ ਲਾਲੋ ਪ੍ਰਬੀਨਾ।
ਸੁਨਤ ਬਚਨ ਬਿਸਮ ਹੋਇ ਰਹਿਆ। ਕੰਪੀ ਦੇਹ ਚਰਨ ਗਹਿ ਕਹਿਆ ॥੯॥

(ਸ੍ਰੀ ਗੁਰੂ ਮਹਿਮਾ ਪ੍ਰਕਾਸ਼)

੫ ਲੈ।

ਨੂ ਮਹਾਪੁਰਖੁ ਦਾ ਗਜਬ ਹੋਇਆ[1]। ਖੁਦਾਇ ਮੰਨੇ, ਫਕੀਰ ਮੰਨੇ, ਫਕੀਰਾ ਦਾ ਆਖਿਆ ਖੁਦਾਇ ਸੁਣਦਾ ਹੈ। ਪਰੁ ਸੇ ਫਕੀਰ ਕਵਣੁ ਹੈ, ਜਿਨਾ ਮਿਹਰ ਮੁਹਬਤੁ ਕਾਮ ਸੁਆਲੁ ਸਿਦਕ ਸਬੂਰੀ ਵਿਚਿ ਪੰਚ ਭੂਆਤਮਾ ਵਸਿ ਕੀਤਾ ਹੈ—ਦੂਰ ਅੰਦੇਸੀ, ਫਿਕਰ ਵੰਦੀ, ਮੋਮੁ ਦਿਲ ਸਾਦਕ ਖੁਦਾਇ ਦੇ ਦਰਵੇਸੁ—ਸੇ ਫਕੀਰ ਹੋਰੁ ਹੈਨਿ। ਪਰੁ ਗਿਰਹੀ ਬੰਦੇ ਨੂ ਲੋੜੀਦਾ ਹੈ ਜੁ ਕੋਈ ਚਹੁ ਵਰਨਾ ਵਿਚ ਫਕੀਰ ਦਾ ਭੇਸ ਕਰ ਹਿੰਦੂ ਮੁਸਲਮਾਨ ਚਾਹੇ ਕੋਈ ਹੋਵੈ ਤਿਸ ਕੀ ਸੇਵਾ ਕਰਣੀ, ਕਰਮੁ ਨਾਹੀ ਵੀਚਾਰਣੇ।

ਤਬ ਬਾਬਾ ਤੀਸਰੇ ਦਿਨ ਫੇਰ ਆਇਆ[2]। ਦੇਖੇ ਤਾ ਸਭੁ ਕਤਲਾਮੁ ਪਏ ਹੈਨਿ। ਤਬ ਬਾਬੇ ਕਹਿਆ, "ਮਰਦਾਨਿਆ! ਇਹੁ ਕਿਆ ਵਰਤੀ?" ਮਰਦਾਨੇ ਆਖਿਆ, "ਜੀ, ਜੋ ਤੁਧੁ ਭਾਣਾ ਸੋ ਵਰਤੀ।" ਬਾਬੇ ਆਖਿਆ, "ਮਰਦਾਨਿਆ! ਰਬਾਬੁ ਵਜਾਇ।" ਮਰਦਾਨੇ ਰਬਾਬੁ ਵਜਾਇਆ, ਰਾਗੁ ਆਸਾ ਕੀਤਾ। ਗੁਰੂ ਬਾਬਾ ਸਬਦੁ ਬੋਲਿਆ:

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ[3] ਸਹਨਾਈ[4] ॥
ਕਹਾ ਸੁ ਤੇਗ ਬੰਦ ਗਾਡੇਰੜਿ[5] ਕਹਾ ਸੁ ਲਾਲ ਕਵਾਈ[6] ॥
ਕਹਾ ਸੁ ਆਰਸੀਆ[7] ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥
ਇਹੁ ਜਗੁ ਤੇਰਾ ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ[8] ਜਰੁ ਵੰਡਿ ਦੇਵੈ ਭਾਈ ॥੧॥ਰਹਾਉ ॥
ਕਹਾਂ ਸੁ ਘਰ ਦਰ ਮੰਡਪ[9] ਮਹਲਾ ਕਹਾ ਸੁ ਬੰਕ ਸਰਾਈ[10] ॥

---

੧ ਪਟਿਆਲੇ ਵਾਲੀ ਪ੍ਰਤੀ ਦੇ ਅਨੁਸਾਰ ਏਥੇ ਪਾਠ ਹੈ–"ਤਾ ਬਾਬਾ ਉਥਹੁ ਰਮਿਆ, ਜਿਥੇ ਭਲਕੁ ਹੋਆ। ਮੀਰ ਬਾਬਰ ਪਇਆ ਸੈਦ ਪੁਰ ਸਲੋਏ ਵਿਚਿ, ਜੋ ਪਿੰਡ ਸੀ ਸਭ ਕਤਲਾਮ ਹੋਈ। ਇਸਤ੍ਰੀਆ ਬੰਨਿ ਲਈਆ। ਘਰ ਜੋ ਸੇ ਲੁਟੇ। ਬਿਸਾਤੀ ਗਈਆ। ਘਰ ਢਾਹੇ। ਜੋ ਕੋਈ ਪੁਰਸ ਸੀ ਸਭ ਕਤਲਾਮ ਕੀਤਾ। ਜਿਨਾ ਦੀਆ ਜੋਵਾ ਆਈਆ ਸੀਆ ਤਿਨਾ ਮੁਗਲਾ ਬੰਨਿ ਲਈਆ। ਪਠਾਣਾ ਦੇ ਸਿਰਿ ਈਵੈ ਵਰਤ ਗਈ। ਮਹਾਪੁਰਖ ਦੇ ਗਜਬ ਹੇਠਿ ਆਇ ਗਏ।" ੨ ਬਟਾਲੇ ਵਾਲੀ ਪ੍ਰਤੀ ਦੇ ਅਨੁਸਾਰ ਏਥੇ ਗੁਰੂ ਨਾਨਕ ਦਾ ਮਰਦਾਨੇ ਸਮੇਤ ਮੀਰ ਖਾਨ ਮੁਗਲ ਦੀ ਕੈਦ ਵਿਚ ਆਉਣਾ, ਗੁਰੂ ਜੀ ਦਾ ਸਿਰ ਤੇ ਵਜ਼ਨ ਪੰਡ ਚੁੱਕਣਾ ਤੇ ਮਰਦਾਨੇ ਦਾ ਘੋੜੇ ਦੀ ਲਗਾਮ ਫੜ ਕੇ ਚੱਲਣਾ ਲਿਖਿਆ ਹੈ। ੩ ਨਗਾਰਾ। ੪ ਸਰਨਾਈ, ਤੂਤੀ, ਨਫ਼ੀਰੀ। ੫ ਰੜਿ (ਮੈਦਾਨਿ ਜੰਗ ਵਿਚ) ਗਾਡੇ (ਗਡੇ, ਮਜ਼ਬੂਤ) ਜੋਧੇ। ੬ ਲਾਲ ਚੋਗੇ। ੭ ਸ਼ੀਸ਼ਾ। ੮ ਕਾਇਮ ਕਰਕੇ (ਥਾਪ ਕੇ) ਮਿਟਾ ਦੇਵੇ (ਉਥਾਪੇ)। ੯ ਉੱਚਾ ਧੌਲਹਰ। ੧੦ ਮਿਹਰਾਬਦਾਰ ਸਰਾਇ ਅਥਵਾ ਘਰ।

ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥
ਕਹਾਂ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥੨॥
ਇਸ ਜਰਿ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥
ਜਿਸ ਨੋ ਆਪਿ ਖੁਆਏ[1] ਕਰਤਾ ਖੁਸਿ ਲਏ ਚੰਗਿਆਈ ॥੩॥
ਕੋਟੀ ਹੂ[2] ਪੀਰ ਵਰਜਿ ਰਹਾਏ ਜਾ ਮੀਰੁ[3] ਸੁਣਿਆ ਧਾਇਆ ॥
ਥਾਨ ਮੁਕਾਮ ਜਲੇ ਬਿਜ ਮੰਦਰ[4] ਮੁਛਿ ਮੁਛਿ ਕੁਇਰ[5] ਰੁਲਾਇਆ ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨ੍ਹੀ ਤੁਪਕ[6] ਤਾਣਿ ਚਲਾਈ ਓਨ੍ਹੀ ਹਸਤਿ[7] ਚਿੜਾਈ ॥
ਜਿਨ ਕੀ ਚੀਰੀ[8] ਦਰਗਹ ਫਾਟੀ ਤਿਨਾ ਮਰਣਾ ਭਾਈ ॥੫॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
ਇਕਨਾ ਪੇਰਣ[9] ਸਿਰ ਖੁਰ ਪਾਟੇ[10] ਇਕਨਾ ਵਾਸੁ ਮਸਾਣੀ ॥
ਜਿਨ੍ ਕੇ ਬੰਕੇ[11] ਘਰੀ ਨ ਆਇਆ ਤਿਨ ਕਿਉ ਰੈਣਿ ਵਿਹਾਣੀ ॥੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ[12] ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥੭॥੧੨॥

ਅਰਥਾਤ—ਤਬ ਜਿਥੇ ਕਿਥੇ ਕੋਈ ਪਠਾਣੁ ਸਾ, ਸਭੁ ਕਪਲਾਮੁ ਹੋਈ ।

## ੪੯. ਬੰਦੀ ਛੋੜ ਗੁਰੂ ਨਾਨਕ

ਜਾ (ਬਾਬਰ) ਹਿੰਦਸਤਾਨ ਲੈ ਕਰਿ ਫਿਰ ਖੁਰਾਸਾਨ ਨੂ (ਰਵਾਨਾ) ਹੋਇਆ, ਤਬ ਬਾਬਾ ਜਾਇ ਪਿਛੇ ਲਸਕਰਿ ਵਿਚਿ ਵੜਿਆ । ਆਗਿਆ ਪਰਮੇਸਰ ਕੀ ਹੋਈ । ਜੋ ਬਾਬਰ ਕਲੰਦਰੁ[13] ਥਾ, ਦਿਨ ਕਉ ਪਾਤਸਾਹੀ ਕਰਤਾ ਥਾ ਅਰੁ ਰਾਤ ਕਉ ਪੈਰੀ

੧ ਭੁਲਾਏ । ੨ ਭਾਵ–ਅਨੇਕਾਂ ਹੀ । ੩ ਮੀਰ ਬਾਬਰ । ੪ ਬਿਜ (ਬਿਜਲੀ) ਨੂੰ ਛੂਹਣ ਵਾਲੇ ਉਚੇ ਮੰਦਿਰ ਅਥਵਾ ਰਾਜ ਮਹਲ । ੫ ਰਾਜ ਕੁਮਾਰ ਜਾਂ ਅਮੀਰਜ਼ਾਦੇ ਮੁਛ ਮੁਛ (ਕੱਟ ਕੱਟ ਕੇ) ਧਰਤੀ ਉਤੇ ਰੁਲਾ ਦਿੱਤੇ । ੬ ਤੋਪ । ੭ ਹਾਥੀ । ੮ ਚਿੱਠੀ, ਕਿਸਮਤ ਦਾ ਲੇਖ । ੯ ਪੇਰਹਨ, ਚੋਲੇ, ਜਾਮੇ । ੧੦ ਸਿਰ ਤੋਂ ਲਾ ਕੇ ਪੈਰਾਂ ਤਕ । ੧੧ ਬਾਂਕੇ, ਲਾੜੇ, ਪਤੀ । ੧੨ ਰੋਈਏ, ਭਾਵ–ਫ਼ਰਿਆਦ ਕਰੀਏ । ੧੩ ਫ਼ਕੀਰ ਖ਼ਸਲਤ ਇਨਸਾਨ ।

ਸੰਗਲਿ ਘਤਿ ਕਰਿ ਸਿਰ ਤਲਵਾਇਆ ਹੋਇ ਕਰਿ ਖੁਦਾਇ ਕੀ ਬੰਦਗੀ ਕਰਤਾ ਥਾ। ਜਾ ਸੁਬਾਹ ਹੋਵੈ ਤਾ ਉਠੁ ਕਰਿ ਤ੍ਰੀਹੇ ਸਿਪਾਰੇ (ਕੁਰਾਨ ਦੇ) ਪੜੇ ਅਰੁ ਨਿਵਾਜ ਗੁਜਾਰੇ। ਫਿਰ ਪਿਛੇ ਨਿਆਉ ਕਰੈ, ਅਰੁ ਭੰਗ ਭੀ ਖਾਵਦਾ ਥਾ।

ਬਾਬਾ ਨਾਨਕ ਜਾਂ ਲਸਕਰ ਵਿਚਿ ਜਾਇ ਵੜਿਆ, ਲਗਾ ਸਬਦੁ ਗਾਵਨੁ, ਪਰ ਬੰਦੀਵਾਨਾ ਵਲੋਂ ਦੇਖ ਕਰ ਬਹੁਤ ਆਜਜੁ ਹੋਇਆ[੧]। ਤਾ ਆਖਿਓਸੁ, "ਮਰਦਾਨਿਆ! ਰਬਾਬੁ ਵਜਾਇ।" ਮਰਦਾਨੇ ਨੇ ਰਬਾਬੁ ਵਜਾਇਆ। ਤਾ ਬਾਬੇ ਜੀ ਸਬਦੁ ਕਹਿਆ, ਰਾਗੁ ਆਸਾ—

ਖੁਰਾਸਾਨ[੨] ਖਸਮਾਨਾ ਕੀਆ[੩] ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ ॥੧॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ਰਹਾਉ ॥
ਸਕਤਾ ਸੀਹੁ ਮਾਰੇ ਪੈ ਵਗੈ[੪] ਖਸਮੈ ਸਾ ਪੁਰਸਾਈ[੫] ॥
ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥੨॥
ਜੇ ਕਉ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕੁ ਨਾਮੁ ਵਖਾਣੇ ॥੩॥੫॥੩੯॥

ਜਾ ਏਹੁ ਸਬਦੁ ਮੀਰ ਬਾਬਰ ਸੁਣਿਆ, ਕਹਿਓਸੁ, "ਯਾਰੋ! ਏਹੁ ਫਕੀਰ ਲੈ ਆਵਹੁ।" ਤਬ ਛਟੀਏ[੬] ਬਾਬੇ ਨੂ ਲੈ ਗਏ। ਤਬ ਬਾਬਰੁ ਕਹਿਆ, "ਫਕੀਰ!

---

੧ ਪਟਿਆਲੇ ਵਾਲੀ ਪ੍ਰਤੀ ਦੇ ਅਨੁਸਾਰ–"ਜਬ ਬਾਬਾ ਨਾਨਕ ਲਸਕਰ ਵੜਿਆ। ਜਾਂ ਦੇਖੈ ਤਾ ਬੰਦੀ ਬਹੁਤੁ ਹੋਈਆ ਹੈਨਿ, ਅਤੇ ਰੰਨਾ ਪੁਰਸਾ ਕੇ ਗਲੀ ਪੈਰੀ ਜੰਜੀਰ ਬਧੇ ਤ੍ਰਾਹਿ ਤ੍ਰਾਹਿ ਕਰਦੇ ਹੈਨਿ। ਬਾਬੇ ਜੀ ਦੀ ਨਦਰਿ ਆਏ ਤਾ ਬਾਬਾ ਜੀਉ ਬਹੁਤੁ ਹਾਲਤ ਵਿਚਿ ਆਇ ਗਇਆ।"
੨ ਬਾਦਸ਼ਾਹ ਬਾਬਰ ਦੇ ਕਥਨ ਅਨੁਸਾਰ ਹਿੰਦੁਸਤਾਨ ਦੇ ਲੋਕ ਉਸ ਸਮੇਂ ਦਰਿਆ ਸਿੰਧ ਤੋਂ ਪੱਛਮ ਵਲ ਦੇ ਦੇਸਾਂ ਨੂੰ ਖ਼ੁਰਾਸਾਨ ਹੀ ਕਹਿੰਦੇ ਸਨ। ਖ਼ੁਰਾਸਾਨ ਦਰਅਸਲ ਈਰਾਨ ਦੇ ਪੂਰਬ ਤੇ ਅਫ਼ਗਾਨਿਸਤਾਨ ਦੇ ਪੱਛਮ ਵਲ ਦੇ ਦੇਸ ਦਾ ਨਾਂ ਹੈ। ੩ ਮਾਲਿਕੀ ਦੱਸੀ, ਦਬਾਉ ਦਿੱਤਾ। ੪ ਵੱਗ (ਚੌਣੇ) ਨੂੰ। ੫ ਪੁਰਸਿਸ਼, ਪੁੱਛ ਗਿੱਛ। ੬ ਚੋਬਦਾਰ।

ਏਹੁ ਜੁ ਆਵਾਜੁ ਕੀਤਾ ਹੈ, ਸੋ ਮੈਨੂ ਫੇਰ ਕਹਿ ਸੁਣਾਇ।" ਤਬ ਬਾਬੇ ਨਾਨਕ ਓਹੁ ਸਬਦੁ ਫੇਰ ਸੁਣਾਇਆ। ਤਬ ਬਾਬਰੁ ਕੇ ਕਪਾਟ ਖੁਲ੍ਹ ਗਏ। ਤਬ ਬਾਬਰ ਕਹਿਆ, "ਫਕੀਰ! ਭੰਗ ਖਾਹਿ।" ਬਾਬਰ ਹਮਾਚਾ[1] ਭੰਗ ਕਾ ਖੋਲ੍ਹ ਅਗੇ ਰਖਿਆ। ਤਾਂ ਬਾਬੇ ਕਹਿਆ, "ਜੀ, ਮੈ ਭੰਗ ਖਾਧੀ ਹੈ।" ਬਾਬਰ ਕਹਿਆ, "ਹੋਰੁ ਖਾਹਿ।" ਤਬ ਬਾਬੇ ਕਹਿਆ, "ਇਕੁ ਦਿਨੁ ਖਾਧੀ ਹੈ, ਅਮਲੁ ਹਰੋਜੁ[2] ਹੋਦਾ ਹੈ।" ਤਬ ਬਾਬਰ ਕਹਿਆ, "ਉਹ ਕੈਸੀ ਭੰਗ ਹੈ, ਜੁ ਇਕ ਦਿਨ ਖਾਧੀ ਤੇ ਹਰੋਜੁ ਅਮਲੁ ਹੋਦਾ ਹੈ?" ਤਬ ਬਾਬੇ ਕਹਿਆ, "ਮਰਦਾਨਿਆ! ਰਬਾਬੁ ਵਜਾਇ।" ਰਾਗੁ ਤਿਲੰਗ (ਮਹਲਾ ੧, ਘਰੁ ੨) ਵਿਚਿ ਸਬਦੁ ਕੀਤਾ :—

ਭਉ[3] ਤੇਰਾ ਭਾਂਗ ਖਲੜੀ[4] ਮੇਰਾ ਚੀਤੁ ॥
ਮੈ ਦੇਵਾਨਾ ਭਇਆ ਭਇਆ ਅਤੀਤੁ ॥
ਕਰ ਕਾਸਾ ਦਰਸਨ ਕੀ ਭੂਖ ॥
ਮੈ ਦਰਿ ਮਾਗਉ ਨੀਤਾ ਨੀਤ ॥੧॥
ਤਉ ਦਰਸਨ ਕੀ ਕਰਉ ਸਮਾਇ[5] ॥
ਮੈ ਦਰਿ ਮਾਗਤੁ ਭੀਖਿਆ ਪਾਇ ॥੧॥ਰਹਾਉ॥
ਕੇਸਰਿ ਕੁਸਮ ਮਿਰਗਮੈ[6] ਹਰਣਾ, ਸਰਬ ਸਰੀਰੀ ਚੜ੍ਹਣਾ ॥
ਚੰਦਨ ਭਗਤਾ ਜੋਤਿ ਇਨੇਹੀ, ਸਰਬੇ ਪਰਮਲੁ[7] ਕਰਣਾ ॥੨॥
ਘਿਅ ਪਟ ਭਾਂਡਾ ਕਹੈ ਨ ਕੋਇ ॥
ਐਸਾ ਭਗਤੁ ਵਰਨ ਮਹਿ ਹੋਇ ॥
ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥
ਨਾਨਕ ਤਿਨ ਦਰਿ ਭੀਖਿਆ ਪਾਇ ॥੩॥੧॥੨॥

ਜਾ ਏਹੁ ਸਬਦੁ ਕੀਤਾ ਤਾ ਬਾਬਰ ਬਹੁਤੁ ਖੁਸੀ ਹੋਇਆ, ਆਖਿਓਸੁ, "ਫਕੀਰ! ਮੇਰੇ ਨਾਲਿ ਚਲੁ।" ਤਾ ਬਾਬੇ ਨਾਨਕੁ ਆਖਿਆ, "ਜੀ, ਇਕੁ ਦਿਨੁ ਰਹਾਗਾ।" ਤਾਂ ਬਾਬਰ ਕਹਿਆ, "ਜੀ, ਤਿਨ ਦਿਨ ਰਹੋ।" ਤਾਂ ਬਾਬੇ ਕਹਿਆ, "ਭਲਾ ਜੀ, ਤਿਨ ਦਿਨ ਰਹਾਂਗਾ।"

ਤਾਂ ਪਰਮੇਸਰ ਕੀ ਆਗਿਆ ਹੋਈ, ਜੁ ਬੰਦੀਵਾਨਾ[8] ਵਲੋਂ ਦੇਖ ਕੇ ਬਾਬਾ

---

੧ ਗੁਥਲਾ, ਥੈਲਾ। ੨ ਹਰ ਰੋਜ਼, ਪ੍ਰਤਿ ਦਿਨ। ੩ ਭੈ, ਡਰ। ੪ ਚਮੜੇ ਦੀ ਥੈਲੀ। ੫ ਵਜਦ, ਮਸਤੀ ਦੀ ਹਾਲਤ। ੬ ਮ੍ਰਿਗਮਦ, ਕਸਤੂਰੀ। ੭ ਸੁਗੰਧਿਤ। ੮ ਕੈਦੀਆਂ।

ਬਹੁਤ ਖੈਫਵਾਨੁ[1] ਹੋਇਆ[2]। ਆਖਿਓਸੁ, "ਮਰਦਾਨਿਆ ! ਰਬਾਬੁ ਵਜਾਇ।" ਮਰਦਾਨੇ ਰਬਾਬੁ ਵਜਾਇਆ, ਰਾਗੁ ਆਸਾ (ਮਹਲਾ ੧,ਅਸਟਪਦੀਆ ਘਰੁ ੩) ਕੀਤਾ। ਬਾਬਾ ਲਗਾ ਖੁਦਾਇ ਦਾ ਕੀਤਾ ਵਖਾਨਣ—

ਜਿਨ੍ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ[3] ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ ॥੧॥
ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ਰਹਾਉ॥
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥੨॥
ਇਕੁ ਲਖੁ ਲਹਨਿ ਬਹਿਠੀਆ ਲਖੁ ਲਹਨਿ ਖੜੀਆ ॥
ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ ॥
ਤਿਨ ਗਲਿ ਸਿਲਕਾ[4] ਪਾਈਆ ਤੁਟਨਿ ਮੋਤਸਰੀਆ[5] ॥੩॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥੪॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰ ਵਾਣੀ[6] ਫਿਰਿ ਗਈ ਕੁਇਰੁ[7] ਨ ਰੋਟੀ ਖਾਇ ॥੫॥

---

੧ ਖ਼ੌਫ਼ ਖਾਧਾ, ਰਹਮਵਾਨ ਹੋਇਆ। ੨ ਪਟਿਆਲੇ ਵਾਲੀ ਪ੍ਰਤੀ ਵਿਚ ਏਥੇ ਇਹ ਸਤਰਾਂ ਹਨ: "ਬਾਬਾ ਜੀ ਦੇਖੈ ਤਾ ਕਿ ਦੇਖੈ, ਬੰਦੀ ਜੋ ਹੋਈਆਂ ਹੈਨਿ ਸੋ ਲੋਕ ਮਰੀਦੇ ਹੈਨਿ, ਅਤੇ ਭੁਖੇ ਹੋਰੁ ਨੰਗੇ ਮਹਾ ਦੁਖੀ ਹੈਨਿ। ਭਲੇ ਭਲੇ ਮਲੂਕ ਪਠਾਣ ਅਰੁ ਪਠਾਣੀਆ, ਜੋ ਸਤਰਾਂ ਵਿਚ ਰਹਦੀਆਂ ਸਨ, ਸੋ ਟੁਕੜਿਆ ਨੋ ਆਜਜੁ ਹੈਨਿ। ਜੋ ਮਲੂਕ ਸੋਧੇ ਲਾਇਦੇ ਸਨ ਤਿਨ ਕੇ ਉਪਰਿ ਚੀਥੜੇ ਭੀ ਨਾਹੀ। ਜਦ ਬਾਬੇ ਜੀ ਨੋ ਉਹ ਨਦਰਿ ਆਏ ਤਾ ਬਾਬਾ ਜੀ ਬਹੁਤੁ ਹਾਲਤ ਵਿਚਿ ਆਇ ਗਇਆ। ਖਰਾ ਬਹੁਤੁ ਬੈਰਾਗੁ ਵਿਚਿ ਆਇ ਗਇਆ। ਡਿਗ ਪਇਆ, ਚਿਤ ਤੀਕ ਪਇਓ ਰਹਿਆ...ਫੇਰਿ ਹੁਸੀਆਰੁ ਹੋਆ।..." ੩ ਕੈਂਚੀ ਨਾਲ। ੪ ਬੰਧਨ ਰੂਪ ਰੱਸੀਆਂ। ੫ ਮੋਤੀਆਂ ਦੀਆਂ ਮਾਲਾਂ। ੬ ਬਾਬਰ ਦੇ ਹੁਕਮ ਦੀ ਦੁਹਾਈ। ੭ ਕੌਰ, ਕੰਵਰ, ਅਮੀਰਜ਼ਾਦੇ।

ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥੬॥
ਇਕਿ ਘਰਿ ਆਵਹਿ ਆਪਣੈ ਇਕ ਮਿਲਿ ਮਿਲਿ ਪੁਛਹਿ ਸੁਖ ॥
ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥੭॥੧੧॥

ਏਹੁ ਸਬਦੁ ਆਖ ਕੈ ਬਾਬਾ ਹਾਲਤ ਵਿਚਿ[1] ਆਇ ਗਇਆ, ਪੈ ਰਹਿਆ[2]। ਤਾ ਬਾਬਰ ਉਪਰ ਆਇ ਖੜਾ ਹੋਇਆ, ਆਖਿਓਸੁ, "ਇਸ ਫਕੀਰ ਨੂ ਕਿਆ ਹੋਇਆ ਹੈ ?" ਤਾ ਲੋਕਾ ਆਖਿਆ, "ਜੀ, ਏਹੁ ਦਰਦਵੰਦੁ ਦਰਵੇਸੁ ਹੈ। ਖੁਦਾਇ ਦਾ ਗਜਬੁ ਦੇਖ ਕੈ ਹਾਲਤ ਵਿਚਿ ਆਇ ਗਇਆ ਹੈ।" ਤਾ ਬਾਬਰ ਆਖਿਆ, "ਯਾਰੋ ! ਤੁਸੀ ਖੁਦਾਇ ਅਗੋ ਹਥ ਜੋੜਹੁ ਜੋ ਏਹੁ ਉਠੁ ਖੜਾ ਹੋਵੈ।"

ਤਾ ਬਾਬਾ ਦਰਗਾਹਿ ਪਰਮੇਸਰ ਦੀ ਗਇਆ। ਤਾ ਹੁਕਮੁ ਹੋਇਆ, "ਕਿਛੁ ਮਾਂਗੁ।" ਤਾ ਬਾਬੇ ਆਖਿਆ, "ਜੀ, ਏਹੀ ਮਾਂਗਤਾ ਹਾਂ ਜੁ ਬੰਦੀਵਾਨੁ ਛੋੜੁ ਮਿਲਣੁ।" ਤਾਂ ਆਗਿਆ ਹੋਈ, "ਤੇਰੇ ਵਚਨ ਕਰਿ ਕੇ ਛੁਟੈ।" ਬਾਬਾ ਦਰਗਾਹੋ ਮਿਹਰ ਮੁਹਬਤ ਕਾ ਪਿਆਲਾ ਪੀ ਕਰਿ ਉਠਿ ਬੈਠਾ। ਤਾ ਬਾਬੇ ਦੇ ਉਠਣ ਨਾਲ ਜਨੁ[3] ਕੋਟ[4] ਸੂਰਜ ਕਾ ਚਾਦਨਾ[5] ਹੋਇਆ।

ਤਾ ਬਾਬਰ ਪਾਤਸਾਹਿ ਆਨ ਖੜਾ ਹੋਇਆ, ਸਲਾਮੁ ਕੀਤਾ ਤਾ ਆਖਿਓਸੁ, "ਜੀ ! ਤੂੰ ਮਿਹਰਵਾਨ ਹੈ।" ਤਾਂ ਗੁਰੂ ਬਾਬੇ ਆਖਿਆ, "ਜੇ ਭਲਾ ਚਾਹੁਦਾ ਹੈ ਤਾਂ

---

੧ ਮਸਤੀ ਵਿਚ, ਵਜਦ ਵਿਚ। ੨ ਪਟਿਆਲੇ ਵਾਲੀ ਪੋਥੀ ਦੇ ਅਨੁਸਾਰ ਏਥੇ ਇਹ ਪਾਠ ਹੈ— "ਏਹੁ ਸਬਦੁ ਆਖ ਕਰਿ ਬਾਬਾ ਜੀ ਬਹੁਤੁ ਹਾਲਤ ਵਿਚਿ ਆਇ ਗਇਆ, ਬੇ-ਦਿਲ ਹੋਇ ਕੈ ਡਿਗ ਪਇਆ। ਬਹੁਤੁ ਗਜਬੁ ਸਾਹਿਬ ਕਾ ਡਿਠਾ ਜੀਆ ਨੈ। ਜੀਆ ਨੋ ਦੁਖੀ ਦੇਖਿ ਕੈ ਦਰਦਵੰਦ ਫਕੀਰ ਬਹੁਤੁ ਮਿਹਰਵਾਨ ਹੋਇ ਕਰਿ ਡਿਗ ਪਇਆ। ਕਿਛੁ ਵਸੁ ਚਲੈ ਨਾਹੀ।

ਜਦ ਬਾਬੇ ਦਾ ਏਹੁ ਹਾਲ ਹੋਆ ਤਾ ਪਾਤਿਸਾਹੁ ਨੋ ਖਬਰ ਹੋਈ।" ਏਥੇ ਬਟਾਲੇ ਵਾਲੀ ਪੋਥੀ ਦੇ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੋਰ ਕੈਦੀ ਮਰਦ-ਜਨਾਨੀਆਂ-ਪਠਾਣੀਆਂ, ਖਤਰਾਣੀਆਂ ਤੇ ਬਾਮ੍ਹਣੀਆਂ-ਦੇ ਨਾਲ ਸਜ਼ਾ ਵਜੋਂ ਚੱਕੀ ਪੀਹਣਾ ਵੀ ਲਿਖਿਆ ਹੈ–"ਤਬ ਗੁਰੂ ਬਾਬੈ ਦੀ ਚਕੀ ਆਪਿ ਫਿਰੈ, ਬਾਬਾ ਏਠਾ ਗਲਾ ਹੀ ਪਾਵੈ। ਤਬ ਬਾਬਰੁ ਪਾਤਿਸਾਹੁ ਆਇ ਗਇਆ।" ੩ ਜਾਣੋ, ਮਾਨੋ। ੪ ਕਰੋੜ। ੫ ਉਜਾਲਾ, ਚਾਨਣ।

ਬੰਦੀਵਾਨੁ ਛੋਡੁ ਦੇਹਿ।" ਤਾ ਬਾਬਰ ਬੰਦੀਵਾਨੁ ਪਹਿਰਾਇ ਕਰਿ ਸਭੁ ਛੋਡ ਦਿਤੇ।

## ੫੦. ਜੰਗ ਪਿੱਛੋਂ ਸੈਦਪੁਰ ਦੀ ਹਾਲਤ

[੧]ਤਬ ਗੁਰੂ ਬਾਬਾ ਸੈਦਿ ਪੁਰਿ ਵਿਚਿ ਆਇਆ। ਲੋਕ ਹਿੰਦੂ ਮੁਸਲਮਾਨ ਲਗੇ ਮੁਰਦੇ ਦਬਣਿ, ਜਾਲਣਿ। ਘਰਿ ਘਰਿ ਲਗੇ ਰੋਵਣਿ ਪਿਟਣਿ, ਓਹੁ ਓਹੁ ਲਗੇ ਕਰਣਿ। ਤਬ ਗੁਰੂ ਬਾਬਾ ਵਿਸਮਾਦ ਕੇ ਘਰਿ ਵਿਚਿ ਆਇਆ, ਤਿਤ ਮਹਲਿ ਸਬਦੁ ਹੋਆ ਰਾਗੁ ਆਸਾ ਕਾਫੀ (ਮਹਲਾ ੧, ਘਰੁ ੮, ਅਸਟਪਦੀਆ)—

ਜੈਸੇ ਗੋਇਲਿ ਗੋਇਲੀ[੨] ਤੈਸੇ ਸੰਸਾਰਾ ॥
ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥੧॥
ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ਰਹਾਉ॥
ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥
ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥੨॥
ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥
ਤੁਮ ਰੋਵਹੁਗੇ ਓਸ ਨੋ ਤੁਮ ਕਉ ਕਉਣੁ ਰੋਈ ॥੩॥
ਧੰਧਾ ਪਿਟਿਹੁ ਭਾਈਹੋ ਤੁਮ ਕੂੜੁ ਕਮਾਵਹੁ ॥
ਓਹੁ ਨ ਸੁਣਈ ਕਤ ਹੀ ਤੁਮ ਲੋਕ ਸੁਣਾਵਹੁ ॥੪॥
ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥
ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥੫॥
ਜੇ ਚਲਦਾ ਲੈ ਚਲਿਆ ਕਿਛੁ ਸੰਪੈ[੩] ਨਾਲੇ ॥
ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥
ਵਣਜੁ ਕਰਹੁ ਮਖਸੂਦੁ[੪] ਲੈਹੁ ਮਤ ਪਛੋਤਾਵਹੁ ॥
ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥੭॥
ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥
ਤਾ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥੮॥
ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥੯॥

---

੧ ਬਾਲੇ ਵਾਲੀ ਪੋਥੀ ਦੇ ਅਨੁਸਾਰ। ੨ ਗੋਇਲਿ, ਅਰਥਾਤ–ਗਊਆਂ ਦੇ ਵੱਗ ਵਿਚ ਗੋਇਲੀ (ਚਰਵਾਹਾ ਜਾਂ ਪਾਲੀ)। ੩ ਸੰਪੱਤਿ, ਧਨ ਸੰਪਦਾ। ੪ ਮਕਸਦ, ਮਨੋਰਥ।

ਜਿਉ ਲਾਹਾ ਤੋਟਾ ਤਿਵੈ ਵਾਟ[1] ਚਲਦੀ ਆਈ ॥

ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥੧੦॥੧੩॥

ਤਬ ਮਰਦਾਨੈ ਅਰਜੁ ਕੀਤਾ, ਆਖਿਆ, "ਜੀ, ਇਹੁ ਤਾਂ ਹਿਕੁ ਕਿਸੈ ਵਿਗਾੜੀ ਆਹੀ, ਅਤੈ ਇਤਨੇ ਕਿਉ ਮਾਰਿਆ ?" ਤਬ ਗੁਰੂ ਬਾਬੈ ਆਖਿਆ, "ਮਰਦਾਨਿਆ ! ਓਸੁ ਦਰਖਤ ਤਲੈ ਜਾਇ ਸਉਂ, ਜਾਂ ਉਠਹਿਗਾ ਤਾਂ ਜਬਾਬੁ ਦੇਵਹਿਗੇ ।" ਤਾ ਮਰਦਾਨਾ ਜਾਇ ਸੁਤਾ । ਏਕ ਬੂੰਦ ਚਿਕਣਾਈ ਕੀ ਪਈ ਥੀ ਸੀਨੇ ਉਪਰਿ । ਜਿਉ ਸੁਤਾ ਤਿਉ ਕੀੜੀਆ ਆਇ ਲਗੀਆ । ਇਕ ਜੋ ਕੀੜੀ ਲੜੀ, ਸੁਤਿਆ ਹਥਾ ਨਾਲਿ ਸਭੇ ਮਲਿ ਸੁਟੀਆ ।

ਤਾ ਬਾਬੈ ਆਖਿਆ, "ਕਿਆ ਕੀਤੋ ਵੇ ਮਰਦਾਨਿਆ !" ਤਾ ਮਰਦਾਨੇ ਆਖਿਆ, "ਜੀ, ਕੋਈ ਹਿਕ ਜੋ ਕੀੜੀ ਲੜੀ, ਸਭੇ ਮਰਿ ਗਈਆਂ ।" ਤਾਂ ਗੁਰੂ ਬਾਬਾ ਹਸਿਆ, ਆਖਿਓਸੁ, "ਮਰਦਾਨਿਆ ! ਏਵੇ ਹੀ ਮਰਦੀ ਆਈ ।" ਤਾ ਮਰਦਾਨਾ ਆਇ ਪੈਰੀ ਪਇਆ ।

ਤਾ ਸੈਦ ਪੁਰ ਕਾ ਲੋਕੁ ਬਹੁਤੁ ਨਾਉ ਧਰੀਕੁ ਹੋਆ[2] । ਤਦਹੁ ਗੁਰੂ ਬਾਬਾ ਉਥਹੁ ਰਵਦਾ ਰਹਿਆ ।

## ੫੧. ਗੁਰੂ ਜੀ ਮੀਏ ਮਿੱਠੇ ਦੇ ਕੋਟਲੇ ਗਏ

ਤਾ ਗੁਰੂ ਬਾਬਾ ਪਸਰੂਰਿ[3] ਵਿਚਿਦੋ ਮੀਏ ਮਿਠੇ ਦੇ ਕੋਟਲੇ[4] ਵਿਚਿ ਆਇ ਨਿਕਲੇ । ਉਥੈ ਬਾਗ ਵਿਚਿ ਜਾਇ ਬੈਠੇ । ਤਬ ਮੀਏ ਮਿਠੇ ਨੂ ਅਗਾਹ ਹੋਈ ਤਾਂ ਆਪਣਿਆ ਮੁਰੀਦਾਂ ਵਿਚਿ ਆਖਿਓਸੁ ਜੋ, "ਨਾਨਕੁ ਭਲਾ ਫਕੀਰ ਹੈ, ਪਰ ਜੇ ਅਸਾ ਨੂ ਮਿਲਹਿਗਾ ਤਾਂ ਇਉ ਉਤਾਰਿ ਲੇਵਹਿਗੇ ਜਿਉ ਦੁਧੁ ਉਪਰਹੁ ਮਲਾਈ ਉਤਾਰਿ

---

੧ ਰੀਤਿ, ਰਸਮ । ੨ ਸੈਦਪੁਰ ਦੀ ਇਸ ਲੜਾਈ ਤੋਂ ਬਾਦ ਸ਼੍ਰੀ ਗੁਰੂ ਨਾਨਕ ਦੇਵ ਜੀ ਦਰਿਆ ਰਾਵੀ ਕੰਢੇ ਆਏ ਤੇ ਉਨ੍ਹਾਂ ਨੇ ਨਗਰ ਕਰਤਾਰ ਪੁਰ ਵਸਾਇਆ । ੩ ਪਸਰੂਰ ਸਿਆਲਕੋਟ ਤੋਂ ੧੯ ਮੀਲ ਦੱਖਣ ਵਲ ਇਕ ਪ੍ਰਸਿੱਧ ਨਗਰ, ਜਿੱਥੇ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਯਾਦਗਾਰੀ ਸਥਾਨ ਦਿਉਕਾ ਮੰਜੀ ਸਾਹਿਬ ਹੈ । ਨਗਰ ਪਸਰੂਰ ਮੁਗ਼ਲ ਬਾਦਸ਼ਾਹ ਬਾਬਰ ਦੇ ਸਮੇਂ ਮਟਿਕ ਨਾਮੀ ਇਕ ਬਾਜਵੇ ਜੱਟ ਨੇ ਆਬਾਦ ਕੀਤਾ ਤੇ ਫੇਰ ਦੇਹਾਂਤ ਦਾ ਸਮਾਂ ਆਉਣ ਤੇ ਆਪਣੇ ਪ੍ਰੋਹਿਤ ਪਰਸ ਰਾਮ ਨੂੰ ਦੇ ਦਿੱਤਾ ਸੀ । ਉਸੇ ਪਰਸ ਰਾਮ ਦੇ ਨਾਂ ਤੇ ਇਹ ਨਗਰ ਪਰਸਰੂਰ ਥੀਂ ਵਿਗੜ ਕੇ ਪਸਰੂਰ ਬਣ ਗਿਆ, ਜੋ ਹੁਣ ਤਕ ਉਸੇ ਨਾਂ ਤੋਂ ਮਸ਼ਹੂਰ ਹੈ । (ਦੇਖੋ, ਸਿਆਲਕੋਟ ਡਿਸਟ੍ਰਿਕਟ ਗਜ਼ਟੀਅਰ, ੧੯੮੩-੮੪, ਸਫ਼ਾ ੧੦੭) । ੪ ਜ਼ਿਲਾ ਸਿਆਲ ਕੋਟ ਦਾ ਇਕ ਨਗਰ ।

ਲੀਚਦੀ[1] ਹੈ ।" ਤਬ ਗੁਰੂ ਬਾਬੇ ਆਖਿਆ, "ਸੇਖਿ ਮਿਠਾ ਕਿਆ ਆਖਦਾ ਹੈ ?" ਤਾ ਮਰਦਾਨੈ ਆਖਿਆ, "ਜੀ, ਤੇਰਾ ਜੰਤੁ ਹੈ, ਵਜਾਇਆ ਵਜਦਾ ਹੈ ।" ਤਬ ਗੁਰੂ ਬਾਬਾ ਬੋਲਿਆ, "ਮਰਦਾਨਿਆ ! ਜਾਂ ਮਿਠਾ ਅਸਾਂ ਨੂ ਮਿਲੈਗਾ ਤਾਂ ਇਉ ਨਿਚੋੜਿ ਲੈਵੈਗੇ ਜਿਉ ਨਿੰਬੂ ਵਿਚਹੁ ਰਸੁ ਨਿਚੋੜੀਦਾ ਹੈ ।"

ਤਬ ਮੀਆ ਮਿਠਾ ਉਠਿ ਖੜਾ ਹੋਆ । ਆਖਿਓਸੁ, "ਚਲੌ, ਨਾਨਕ ਦਾ ਦੀਦਾਰੁ ਕਰਹਿ ।" ਤਾ ਮੁਰੀਦਾ ਆਖਿਆ, "ਤੁਸਾ ਅਗੈ ਅਵਾਜੁ ਕੀਤਾ ਆਹਾ ਜੋ ਨਾਨਕੁ ਅਸਾ ਨੂ ਮਿਲੈਗਾ ਤਾ ਇਉ ਉਤਾਰਿ ਲੈਹਗੈ ਜਿਉ ਦੁਧ ਉਪਰਹੁ ਮਲਾਈ ਉਤਾਰਿ ਲਈਦੀ ਹੈ ।" ਤਾ ਮਿਠਾ ਬੋਲਿਆ, "ਜੁ ਉਥਹੁ ਅਵਾਜੁ ਆਇਆ ਹੈ ਜਉ ਨਿੰਬੂ ਵਿਚਹੁ ਰਸੁ ਨਚੋੜਿ ਲੀਚਦਾ ਹੈ, ਦੁਧ ਕਾ ਕੁਛੁ ਨ ਜਾਵੈਗਾ ਅਤੈ ਨਿੰਬੂ ਨਿਚੋੜਿਆ ਫੋਗ ਹੋਵੈਗਾ ।"

ਤਬ ਮੀਆ ਮਿਠਾ ਦੀਦਾਰੁ ਦੇਖਣਿ ਆਇਆ । ਗੋਸਟਿ ਮਹਲਾ ਪਹਿਲਾ, ਤਬ ਮੀਆ ਮਿਠਾ ਬੋਲਿਆ, ਸਲੋਕੁ :—

ਅਵਲ ਨਾਉ ਖੁਦਾਇ ਦਾ ਦੂਜਾ ਨਬੀ ਰਸੂਲੁ ॥
ਨਾਨਕ ! ਕਲਮਾ ਜੇ ਕਹੈ ਦਰਗਹ ਪਵਹਿ ਕਬੂਲੁ ॥

ਤਦ ਬਾਬਾ ਬੋਲਿਆ—

ਅਵਲਿ ਨਾਮੁ ਖੁਦਾਇ ਕਾ ਦਰ ਕੇਤੇ ਨਬੀ ਰਸੂਲੁ ॥
ਸੇਖਾ ! ਨੀਅਤਿ ਰਾਸਿ ਕਰਿ ਦਰਗਹ ਪਵਹਿ ਕਬੂਲੁ[2] ॥

ਤਾ ਗੁਰੂ ਬਾਬੇ ਆਖਿਆ, "ਸੇਖ ਮਿਠਾ ! ਉਸ ਦੇ ਦਰਿ ਦੂਹਿ ਦੀ ਠਉੜਿ ਨਾਹੀ । ਜੋ ਕੋਈ ਰਹਦਾ ਹੈ ਸੋ ਇਕੋ ਹੋਇ ਰਹਦਾ ਹੈ ।"

ਤਾਂ ਸੇਖਿ ਮਿਠੇ ਆਖਿਆ ਜੋ, "ਨਾਨਕ ! ਬਿਨ ਤੇਲੁ ਦੀਵਾ ਜਲਦਾ ਹੈ ?

ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥
ਜਿਉ ਸਾਹਿਬੁ ਰਾਖੈ ਤਿਉ ਰਹੈ ਇਸ ਲੋਭੀ ਕਾ ਜੀਉ ਟਲ ਪਲੈ ॥੧॥
ਬਿਨੁ ਤੇਲ ਦੀਵਾ ਕਿਉ ਜਲੈ ॥ਰਹਾਉ॥

ਤਬ ਗੁਰੂ ਬਾਬੈ ਜਬਾਬੁ ਦਿਤਾ, ਸਲੋਕੁ—

ਪੋਥੀ ਪੁਰਾਣ ਕਮਾਈਐ ॥
ਭਉ ਵਟੀ ਇਤੁ ਤਨਿ ਪਾਈਐ ॥

---

੧ ਲਈਦੀ । ੨ ਇਹ ਦੋਵੇਂ ਸ਼ਲੋਕ ਮੀਏਂ ਮਿੱਠੇ ਤੇ ਗੁਰੂ ਨਾਨਕ ਦੀ ਰਚਨਾ ਨਹੀਂ, ਸਗੋਂ ਸਾਖੀਕਾਰ ਦੀ ਕ੍ਰਿਤਿ ਹਨ ।

ਸਚਿ ਬੂਝਣੁ ਆਣਿ ਜਲਾਈਐ ॥੨॥
ਇਹੁ ਤੇਲੁ ਦੀਵਾ ਇਉ ਜਲੈ ॥
ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥
ਇਤੁ ਤਨਿ ਲਾਗੈ ਬਾਣੀਆ ॥
ਸੁਖੁ ਹੋਵੈ ਸੇਵ ਕਮਾਣੀਆ ॥
ਸਭ ਦੁਨੀਆ ਆਵਣ ਜਾਣੀਆ ॥੩॥
ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ[1] ॥੪॥੩੩॥

ਤਾ ਸੇਖਿ ਮਿਠੈ ਅਰਜ ਕੀਤਾ, ਆਖਿਓਸੁ, "ਜੀ, ਉਹ ਕਿਉ ਕਾਂਰ ਪੜੈ ਨਾਹੀ ਕਬੂਲੁ ਪੜਤੇ ? ਅਤੈ ਉਹ ਕਵਨੁ ਕਤੇਬ ਹੈ ਜਿਤੁ ਕੰਮਿ ਸਹੀ ਥੀਵੈ ?" ਅਤੈ ਓਹੁ ਕਵਨੁ ਦਰਵੇਸੁ ਹੈ ਜੋ ਦਰ ਦੀ ਲਾਇਕ ਥੀਵੈ ? ਅਤੈ ਉਹੁ ਕਵਨੁ ਰੋਜਾ ਹੈ ਜਾ ਤੇ ਦਿਲੁ ਰਹੈ, ਜਾਵੈ ਨਾਹੀ ? ਅਤੈ ਓਹੁ ਕਉਨੁ ਨਿਮਾਜ ਹੈ ਜਾ ਕੇ ਗੁਜਾਰੇ ਤੇ ਨਜਰਿ ਗੁਜਰੈ ?"

ਤਬ ਗੁਰੂ ਬਾਬੈ ਜਬਾਬੁ ਦਿਤਾ, ਆਖਿਓਸੁ, "ਮਰਦਾਨਿਆ ! ਰਬਾਬੁ ਵਜਾਇ ।" ਤਾ ਮਰਦਾਨੈ ਰਬਾਬੁ ਵਜਾਇਆ । ਤਾ ਗੁਰੂ ਬਾਬੈ ਸਬਦੁ ਕੀਤਾ ਰਾਗੁ ਮਾਰੂ ਵਿਚਿ, ਸਲੋਕੁ ਸੋਹਲਾ—

[2]ਅਲਹੁ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥
ਹੋਇ ਪੈ ਖਾਕ ਫਕੀਰ ਮੁਸਾਫਰੁ, ਇਹੁ ਦਰਵੇਸੁ ਕਬੂਲੁ ਦਰਾ ॥੧॥

ਤਬ ਸੇਖਿ ਮਿਠੈ ਆਖਿਆ, "ਜੀ, ਤੁਸਾ ਜੋ ਹਿਕ ਨਾਮ ਦੀ ਸਿਫਤਿ ਕੀਤੀ ਸੋ ਹਿਕ ਨਾਮੁ ਕੈਸਾ ਹੈ ?" ਤਬ ਗੁਰੂ ਬਾਬੈ ਆਖਿਆ, "ਸੇਖਿ ਮਿਠਾ ! ਹਿਕ ਨਾਵੈ ਦੀ ਕੀਮਤਿ ਕਿਸ ਕਉ ਆਈ ਹੈ ?" ਸੇਖਿ ਮਿਠੇ ਆਖਿਆ, "ਜੀ, ਮਿਹਰ ਕਰਿ ਕੈ ਦਸੁ ।" ਤਬ ਗੁਰੂ ਬਾਬੇ ਆਖਿਆ, "ਸੇਖ ਮਿਠਿਆ ! ਹਿਕੁ ਨਾਮੁ ਖੁਦਾਇ ਦਾ ਸੁਣ । ਅਲਹ ਆਖਣ ਨਾਲਿ ਦੂਸਰਾ ਭਸਮੁ ਹੋਇ ਗਇਆ ।" ਤਬ ਸੇਖੁ ਦੇਖਿ ਕਰਿ ਹੈਰਾਨੁ ਹੋਆ । ਜਾਂ ਦੇਖੈ ਤਾਂ ਇਕੁ ਮੁਠੀ ਭਸਮ ਕੀ ਹੈ । ਤਬ ਅਵਾਜੁ

---

੧ ਸਿਰੀ ਰਾਗ ਮਹਲਾ ੧ । ੨ ਇਹ ਸ਼ਬਦ ਮਾਰੂ ਮਹਲਾ ੫ ਦੇ ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜਿਸ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕ੍ਰਿਤਿ ਨਹੀਂ, ਸਗੋਂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜੁਨ ਦੇਵ ਜੀ ਦੀ ਕ੍ਰਿਤਿ ਹੈ ।

ਆਇਆ ਹੈ, "ਅਲਹੁ।" ਇਤਨੇ ਕਹਿਣੇ ਨਾਲ ਉਠਿ ਖੜਾ ਹੋਇਆ। ਤਬ ਸਖ ਮਿਠਾ ਆਇ ਪੈਰ ਚੁੰਮੇ। ਤਬ ਗੁਰੂ ਬਾਬਾ ਬਿਸਮਾਦ ਦੇ ਘਰਿ ਵਿਚਿ ਬੋਲਿਆ (ਹਾਜਰ ਨਾਮਾ)—

[੧]ਹਾਜਰਾ ਕਉ ਮਿਹਰ ਹੈ। ਬੇ ਹਾਜਰਾ ਕਉ ਬੇ ਮਿਹਰ ਹੈ।
ਈਮਾਨ ਦੋਸਤੁ ਹੈ। ਬੇਈਮਾਨੁ ਕਾਫਰੁ ਹੈ।
ਕੁਫਰੁ ਕਹਰੁ ਹੈ। ਗੁਸਾ ਹਰਾਮੁ ਹੈ।
ਨਫਸੁ[੨] ਸੈਤਾਨ ਹੈ। ਗੁਮਾਨੁ ਕੁਫਰੁ ਹੈ।
ਪਸ ਗੈਬਤ[੩] ਕਾ ਮੁਹੁ ਕਾਲਾ ਹੈ। ਬੇਈਮਾਨੁ ਨਾਪਾਕੁ[੪] ਹੈ।
ਮੋਮ ਦਿਲੁ[੫] ਪਾਕੁ ਹੈ। ਇਲਮ ਹਲੀਮੀ ਹੈ।
ਬੇ ਹਿਰਸ[੬] ਅਉਲੀਆ[੭] ਹੈ। ਬੇ ਦਿਆਨਤਿ ਨਾ ਸੁਰਖਰੂ[੮] ਹੈ।
ਅਕ੍ਰਿਤਘਣ ਜਰਦ ਰੂ[੯] ਹੈ। ਸਚ ਭਿਸਤ ਹੈ, ਦਰੋਗ[੧੦] ਦੋਜਕੁ[੧੧] ਹੈ।
ਇਲਮ ਹਲੀਮੀ ਹੈ। ਜੋਰੁ ਜੁਲਮੁ ਹੈ।
ਇਨਸਾਫ ਸਾਫੁ ਹੈ। ਸਿਫਤਿ ਉਜੂ[੧੨] ਹੈ।
ਬਾਂਗ ਬਲੇਲ[੧੩] ਹੈ। ਚੋਰੀ ਲਾਲਚੁ ਹੈ।
ਜਾਰੀ[੧੪] ਪਲੀਤੀ[੧੫] ਹੈ। ਫਕੀਰੀ ਸਬਰ ਹੈ।
ਨਾ ਸਬੂਰੀ[੧੬] ਮਕਰੂ[੧੭] ਹੈ। ਰਾਹੁ ਪੀਰਾ ਹੈ, ਬੇਰਾਹੁ ਬੇ ਪੀਰਾ ਹੈ।
ਦਿਆਨਤਿ ਦੋਸਤ ਹੈ। ਬੇਦਿਆਨਤ ਨਕਾਰੁ[੧੮] ਹੈ।
ਤੇਗ ਮਰਦਾਂ[੧੯] ਹੈ। ਅਦਲੁ ਪਾਤਸਾਹਾ ਹੈ।
ਏਤੇ ਟੋਲ ਜੋ ਜਾਨਿ ਜਨਾਵੈ। ਤਉ ਨਾਨਕ ਦਾਨਸਬੰਦੁ[੨੦] ਕਹਾਵੈ।

ਤਾ ਮੀਆ ਮਿਠਾ ਵਿਦਿਆ ਕੀਤਾ। ਤਾ ਬਾਬਾ ਉਥਹੁ ਰਵਦਾ ਰਹਿਆ।

ਬੋਲਹੁ ਵਾਹਗੁਰੂ, ਵਾਹਗੁਰੂ।

---

੧ ਹਾਜ਼ਰ ਨਾਮਾ, ਜੋ ਗੁਰੂ ਨਾਨਕ ਦੇ ਨਾਂ ਤੇ ਕਿਸੇ ਪ੍ਰੇਮੀ ਦੀ ਰਚਨਾ ਹੈ। ੨ ਮਨ। ੩ ਪਸ (ਪਿੱਠ ਪਿੱਛੇ) ਗ਼ੀਬਤ (ਨਿੰਦਾ ਕਰਨਾ)। ੪ ਅਪਵਿਤ੍ਰ, ਗੰਦਾ। ੫ ਮੋਮ ਵਾਂਗੂ ਪਿਘਲ ਜਾਣ ਵਾਲਾ, ਨਰਮ ਦਿਲ। ੬ ਤ੍ਰਿਸ਼ਨਾ ਤੋਂ ਰਹਿਤ। ੭ ਵਲੀ (ਸੁਾਮੀ) ਦਾ ਬਹੁ ਵਚਨ। ੮ ਸੁਰਖ਼ਰੂ ਮੂੰਹ ਵਾਲਾ ਨਹੀਂ। ੯ ਸ਼ਰਮਸਾਰ, ਲੱਜਾਵਾਨ। ੧੦ ਝੂਠ। ੧੧ ਨਰਕ। ੧੨ ਨਮਾਜ਼ ਪੜ੍ਹਨ ਸਮੇਂ ਮੁਸਲਮਾਨੀ ਤਰੀਕੇ ਨਾਲ ਹੱਥ-ਮੂੰਹ ਧੋਣਾ। ੧੩ ਨਾਮ ਦੀ ਧੁਨਿ। ੧੪ ਚੋਰੀ ਜਾਰੀ। ੧੫ ਅਪਵਿਤ੍ਰਤਾ, ਗੰਦਾ ਕੰਮ। ੧੬ ਸਬਰ ਨਾ ਕਰਨਾ। ੧੭ ਨਿੰਦਣ ਜੋਗ, ਘ੍ਰਿਣਾ ਜੋਗ ਕੰਮ। ੧੮ ਨਕਾਰਾ ਕੰਮ। ੧੯ ਮਰਦ, ਜੋਧੇ। ੨੦ ਦਾਨਿਸ਼ਮੰਦ, ਅਕਲਮੰਦ।

## ੫੨. ਕੋਟਲੇ ਤੋਂ ਲਾਹੌਰ, ਦੁਨੀ ਚੰਦ ਕਰੋੜੀਏ ਧਜਾਂ ਲੁਟਾਈਆਂ

ਤਬ ਗੁਰੂ ਬਾਬਾ ਰਾਵੀ ਨਦੀ ਦੈ ਕਨਾਰੈ ਲਹੌਰਿ ਆਇ ਨਿਕਲੇ। ਤਬ ਲਹੌਰਿ ਕੇ ਪਰਗਣੇ ਕਾ (ਦੁਨੀ ਚੰਦ) ਕਰੋੜੀਆ[੧] ਜਾਤਿ ਖਤ੍ਰੀ ਥਾ। ਤਿਸ ਕੇ ਬਾਪ ਕਾ ਸਰਾਧੁ ਥਾ। ਉਸ ਸੁਣਿਆ ਜੋ ਨਾਨਕੁ ਤਪਾ ਆਇਆ ਹੈ। ਤਬ ਉਹੁ ਆਇ ਕਰਿ ਗੁਰੂ ਬਾਬੇ ਜੀ ਕਉ ਭਾਉ ਕਰਿ ਕੈ ਲੈ ਗਇਆ[੨]। ਤਬ ਗੁਰੂ ਬਾਬਾ ਜਾਇ ਬੈਠਾ।

ਤਬ ਉਸੁ ਵਸਤੁ ਬਾਹਰ ਤੇ ਅਣਾਈ[੩], ਫੁਰਮਾਇਸਿ ਕੀਤੀ, ਦੂਧ ਦਹੀ ਲਕੜੀਆ ਸਭੁ ਵਸਤੁ ॥ ਤਈਆਰੁ ਅੰਨੁ ਹੋਆ। ਬਾਮਣ ਜੇਵੈ। ਤਬ ਗੁਰੂ ਬਾਬੇ ਜੀ ਕਉ ਭੀ ਬੁਲਾਵਣਿ ਆਇਆ। ਤਦਹੁ ਗੁਰੂ ਬਾਬੇ ਪੁਛਿਆ, "ਤੇਰੈ ਕਿਆ ਹੋਆ ਹੈ?" ਤਬ ਕਹਿਆ, "ਜੀ, ਮੇਰੈ ਪਿਤਾ ਕਾ ਸਰਾਧੁ ਹੈ। ਤਿਸ ਕੇ ਨਾਵ ਕੇ ਬਾਮਣ ਜਿਵਾਏ ਹੈਨਿ।" ਤਬ ਗੁਰੂ ਬਾਬਾ ਬੋਲਿਆ, "ਤੇਰੇ ਪਿਤਾ ਅਜੁ ਤੀਸਰਾ ਦਿਨੁ ਹੋਆ ਹੈ, ਕੁਛੁ ਖਾਧਾ ਨਾਹੀ ਅਤੇ ਤੂੰ ਆਖਦਾ ਹੈ ਜੋ ਸਉ ਮਨੁਖੁ ਜਿਵਾਲਿਆ ਹੈ।" ਤਬ ਦੁਨੀ ਚੰਦਿ ਬੇਨਤੀ ਕੀਤੀ, ਆਖਿਓਸੁ, "ਜੀ, ਓਹੁ ਕਿਥੈ ਹੈ?" ਤਬ ਗੁਰੂ ਬਾਬੈ ਆਖਿਆ, "ਓਹੁ ਇਕਸੁ ਮਲੇ ਵਿਚਿ ਪਇਆ ਹੋਆ, ਕੋਹਾ ਪੰਜਾ ਉਪਰਿ ਪਿਘਿਆੜ[੧੧] ਕਾ ਜਨਮੁ ਹੈ, ਪਰ ਤੂ ਜਾ ਪਰਸਾਦੁ ਲੈ ਕਰਿ, ਪਰ ਡਰਣਾ ਨਾਹੀ। ਤੇਰੇ ਜਾਣੇ ਨਾਲਿ ਮਾਨੁਖ ਕੀ ਬੁਧਿ ਹੋਇ ਆਵੈਗੀ, ਪਰਸਾਦੁ ਖਾਵੈਗਾ, ਬਾਤਾਂ ਭੀ ਕਰੈਗਾ।"

ਤਬ ਦੁਨੀ ਚੰਦੁ ਪਰਸਾਦੁ ਲੈ ਗਇਆ। ਜਾਇ ਪੈਰੀ ਪਵਣਾ ਕਹਿਆ ਸੁ ਪਰਸਾਦੁ ਆਗੈ ਰਖਿਓਸੁ। ਤਬ ਇਸੁ ਪੁਛਿਆ, "ਪਿਤਾ ਜੀ! ਤੂ ਇਤੁ ਜਨਮਿ ਕਿਉ ਆਇਆ? ਤਬ ਉਸੁ ਆਖਿਆ, "ਗੁਰੂ ਪੂਰੇ ਬਿਨਾ ਏਤੁ ਜਨਮਿ ਆਇਆ। ਇਕੁ ਸਿਖੁ ਥਾ, ਉਸੁ ਮੇਰੇ ਪਾਸਹੁ ਸਗੋਤੀ[੧] ਮਛੀ ਛੁਡਾਈ ਥੀ। ਜਬ ਮੇਰੇ ਕਾਲ ਕਾ ਸਮਾ ਹੋਆ ਤਾ ਮੈ ਦੁਖੀ ਹੋਆ, ਮੇਰੇ ਪਾਸਿ ਸਗਉਤੀ ਮਛੀ ਰਿਨ੍ਹਦੇ ਸੇ, ਮੈਨੂੰ ਵਾਸੁਨਾ ਆਈ, ਮੇਰੀ ਮਨਸਾ ਗਈ, ਤਿਸ ਕਾ ਸਦਕਾ ਏਤੁ ਜਨਮਿ ਆਇਆ।"

---

੧ ਪਰਗਣੇ ਦਾ ਸਭ ਤੋਂ ਵੱਡਾ ਰਾਜ-ਕਰਮਚਾਰੀ (ਆਮਿਲ)। ੨ ਲਾਹੌਰ ਵਿਚ ਇਸ ਸਮੇਂ, ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਜਾ ਕੇ ਠਹਿਰੇ ਸਨ ਉਥੇ ਗੁਰੂ ਸਾਹਿਬ ਦੇ ਨਾਮ ਤੇ ਧਰਮਸਾਲਾ ਮੌਜੂਦ ਹੈ। ਇਹ ਗੁਰੂ-ਸਥਾਨ ਜਵਾਹਰ ਮੱਲ ਦੇ ਚੋਹੱਟੇ ਸਿਰੀਆਂ ਵਾਲੇ ਮਹੱਲੇ ਪਾਸ ਹੈ। ੩ ਮੰਗਵਾਈ। ੪ ਬਘਿਆੜ (ਇਕ ਹਿੰਸਕ ਜੰਗਲੀ ਜਾਨਵਰ)। ੫ ਮਾਸ ਖਾਣ ਵਾਲੀ।

ਤਬ ਉਹ ਉਠਿ ਚਲਿਆ, ਭਜਿ ਗਇਆ।

ਤਦਹੁ ਦੁਨੀ ਚੰਦੁ ਆਇ ਪੈਰੀ ਪਇਆ। ਤਬ ਗੁਰੂ ਬਾਬੇ ਜੀ ਕਉ ਘਰਿ ਲੈਇ ਆਇਆ। ਉਸ ਕੇ ਦਰ ਉਪਰਿ ਸਤ ਧਜਾਂ ਬੰਧੀਆਂ ਥੀਆ। ਲਖ ਲਖ ਕੀ ਇਕ ਧਜਾ। ਤਬ ਬਾਬੈ ਪੁਛਿਆ, "ਏਹ ਧਜਾਂ ਕਿਸ ਕੀਆਂ ਹੈਨਿ ?" ਤਬ ਦੁਨੀ ਚੰਦ ਆਖਿਆ, "ਜੀ, ਏਹਿ ਧਜਾਂ ਮੇਰੀਆਂ ਹੈਨਿ ?" ਤਦਹੁ ਗੁਰੂ ਬਾਬੈ ਇਕ ਸੂਈ ਦਿਤੀ, ਆਖਿਓਸੁ, "ਜੀ, ਅਸਾਡੀ ਅਮਾਨਤ ਰਖੁ। ਅਸੀ ਅਗੈ ਮੰਗਿ ਲੈਹਿਗੇ।" ਤਬ ਦੁਨੀ ਚੰਦ ਸੂਈ ਲੈ ਤ੍ਰੀਮਤਿ ਪਾਸਿ ਆਇਆ, ਆਖਿਓਸੁ, "ਏਹੁ ਸੂਈ ਰਖੁ, ਗੁਰੂ ਬਾਬੈ ਦਿਤੀ ਹੈ। ਆਖਿਓਸੁ ਜੁ ਅਗੈ ਮੰਗਿ ਲੈਹਿਗੇ।" ਤਦਹੁ ਤ੍ਰੀਮਤੀ ਆਖਿਆ, "ਪਰਮੇਸਰ ਕੇ ! ਏਹੁ ਸੂਈ ਮੇਰੇ ਪਾਸਿ ਆਗੈ ਚਲਣੈ ਦੀ ਨਾਹੀ, ਫੇਰਿ ਲੇਹੁ।" ਤਬ ਗੁਰੂ ਬਾਬੈ ਆਖਿਆ, "ਏਹ ਧਜਾਂ ਕਿਉ ਕਰਿ ਪਹੁਚਾਵਹਿਗਾ ਜੋ ਸੂਈ ਨਹੀ ਪਹੁਚਾਇ ਸਕਦਾ ?"

ਤਬ ਦੁਨੀ ਚੰਦੁ ਉਠਿ ਆਇ ਪੈਰਾ ਸਾਥਿ ਮਥਾ ਟੇਕਿਆ। ਆਖਿਓਸੁ, "ਜੀ, ਉਹੁ ਬਾਤ ਕਰਿ ਜਿਤੁ ਅਗੈ ਪਹੁਚੈ।" ਤਦਹੁ ਗੁਰੂ ਬਾਬੈ ਆਖਿਆ, "ਪਰਮੇਸਰ ਕੈ ਨਾਇ ਦੇਹਿ, ਅਤੀਤ ਅਭਿਆਗਤਾ ਕੈ ਮੁਹਿ ਪਾਇ, ਇਉ ਸਾਥਿ ਪਹੁਚੈਗੀ।"

ਤਬ ਦੁਨੀ ਚੰਦ ਸਤ ਲਾਖ ਕੀਆਂ ਧਜਾਂ ਲੁਟਾਇ ਦੂਰਿ ਕੀਤੀਆਂ, ਹੁਕਮੁ ਮੰਨਿਆ। ਹੁਕਮੁ ਗੁਰੂ ਬਾਬੈ ਕਾ ਐਸਾ ਹੈ। ਜੇ ਕੋਈ ਮੰਨੈਗਾ, ਤਿਸ ਕੀ ਗਤਿ ਹੋਵੈਗੀ। ਤਦਹੁ ਦੁਨੀ ਚੰਦ ਨਾਉ ਧਰੀਕੁ ਹੋਆ। ਲਾਗਾ ਗੁਰੂ ਗੁਰੂ ਜਪਣਿ। ਬੋਲਹੁ ਵਾਹਗੁਰੂ, ਵਾਹਗੁਰੂ ਜੀ।

## ੫੩. ਮੁੜ ਤਿਲਵੰਡੀ ਵਿਚ

ਤਬ ਗੁਰੂ ਬਾਬਾ ਜੀ ਘਰਿ ਆਇਆ ਤਲਵੰਡੀ ਵਿਚਿ। ਕੋਈ ਕੁ ਦਿਨੁ ਰਹਿਆ। ਤਾਂ ਇਕ ਦਿਨਿ ਇਕੁ ਅਚਾਰੀ[1] ਬਾਮਣੁ ਆਇਆ ਖੁਧਿਆਰਥੁ। ਅਸੀਰ ਬਚਨੁ ਕੀਤੋਸੁ। ਗੁਰੂ ਬਾਬਾ ਪਰਸਾਦਿ ਵਿਚਿ ਬੈਠਾ ਥਾ। ਤਦਹੁ ਗੁਰੂ ਬਾਬੇ ਆਖਿਆ, "ਆਵਹੁ ਮਿਸਰ ਜੀ ! ਪਰਸਾਦੁ ਤਯਾਰੁ ਹੈ।" ਤਾਂ ਪੰਡਤਿ ਕਹਿਆ, "ਮੈ ਇਹੁ ਪਰਸਾਦੁ ਨਾਹੀ ਖਾਂਦਾ। ਮੈ ਆਪਣੈ ਹਥਿ ਖਾਵਾਂਗਾ। ਤਬ ਹਥੁ ਭਰਿ ਧਰਤੀ

---

੧ ਆਚਾਰਜ, ਬ੍ਰਹਮਣਾਂ ਦੀ ਇਕ ਜਾਤਿ।

ਖੋਦਾਂਗਾ ਅਤੇ ਚਉਕਾ ਦੇਵਾਂਗਾ, ਅਤੈ ਜਾਇ ਕਰਿ ਗਿਠਿ ਭਰਿ ਖੋਦਾਂਗਾ ਤਾਂ ਚੁਲਾ ਕਰਾਂਗਾ। ਲਕੜੀਆਂ ਧੋਇ ਚਾੜਾਂਗਾ। ਏਹ ਰਸੋਈ ਕੀ ਧਰਤੀ ਕੈਸੀ ਹੈ, ਇਹੁ ਤਾਂ ਮੈ ਨਾਹੀ ਖਾਂਦਾ।" ਤਬ ਗੁਰੂ ਬਾਬੈ ਆਖਿਆ, "ਐਸਿ ਪੰਡਿਤ ਕਉ ਰਸੋਈ ਕੋਰੀ ਦੇਵਹੁ।" ਤਬ ਕੋਰੀ ਰਸੋਈ ਮਿਲੀ।

ਪੰਡਿਤੁ ਬਾਹਰਿ ਗਇਆ, ਲਗਾ ਧਰਤੀ ਖੋਦਣਿ। ਜਿਥੈ ਖੋਦੇ ਤਿਥੈ ਹਡੀਆ ਨਿਕਲਨਿ। ਤਬ ਸਾਰੇ ਦਿਨ ਖੋਦਦਾ ਫਿਰਿਆ। ਭੁਖੋ ਆਜਜੁ ਹੋਆ ਤਾਂ ਆਇ ਪੈਰੀ ਪਇਆ, ਆਖਿਓਸੁ, "ਜੀ, ਓਹੁ ਪਰਸਾਦੁ ਮਿਲੈ, ਮੈ ਭੁਖਾ ਮਰਦਾ ਹਾਂ।" ਤਦਹੁ ਗੁਰੂ ਬਾਬੇ ਆਖਿਆ, "ਸੁਆਮੀ! ਓਹੁ ਵਖਤੁ ਗਇਆ, ਪਰੁ ਜਾਹਿ ਵਾਹਗੁਰੂ ਕਰਿ ਕੈ ਧਰਤੀ ਖੋਦੁ, ਰਸੋਈ ਕਰੁ ਖਾਹਿ।"

ਤਬ ਬਾਬਾ ਬੋਲਿਆ ਸਬਦੁ ਰਾਗ ਬਸੰਤ (ਮਹਲਾ ੧) ਵਿਚਿ—

ਸੁਇਨੇ ਕਾ ਚਉਕਾ ਕੰਚਨ ਕੁਆਰ[੧] ॥
ਰੁਪੈ[੨] ਕੀਆ ਕਾਰਾ ਬਹੁਤੁ ਬਿਸਥਾਰੁ ॥
ਗੰਗਾ ਕਾ ਉਦਕ[੩] ਕਰੰਤੇ ਕੀ ਆਗਿ[੪] ॥
ਗਰੁੜਾ[੫] ਖਾਣਾ ਦੁਧ ਸਿਉ ਗਾਡਿ ॥ ੧ ॥
ਰੇ ਮਨ ਲੇਖੇ ਕਬਹੂ ਨ ਪਾਇ ॥
ਜਾਮਿ ਨ ਭੀਜੈ ਸਾਚ ਨਾਇ ॥ ੧ ॥ ਰਹਾਉ ॥
ਦਸ ਅਠ[੬] ਲੀਖੇ ਹੋਵਹਿ ਪਾਸਿ ॥
ਚਾਰੇ ਬੇਦ ਮੁਖਾਗਰ[੭] ਪਾਠਿ ॥
ਪੁਰਬੀ ਨਾਵੈ ਵਰਨਾਂ ਕੀ ਦਾਤਿ ॥
ਵਰਤ ਨੇਮ ਕਰੇ ਦਿਨ ਰਾਤਿ ॥ ੨ ॥
ਕਾਜੀ ਮੁਲਾਂ ਹੋਵਹਿ ਸੇਖ ॥
ਜੋਗੀ ਜੰਗਮ ਭਗਵੇ ਭੇਖ ॥
ਕੋ ਗਿਰਹੀ ਕਰਮਾਂ ਕੀ ਸੰਧਿ ॥
ਬਿਨੁ ਬੂਝੇ ਸਭ ਖੜੀਅਸਿ ਬੰਧਿ[੮] ॥ ੩ ॥

---

੧ ਕੰਚਨ (ਸੋਨੇ) ਦਾ ਕਰੂਆ (ਕੁੱਜਾ)। ੨ ਚਾਂਦੀ। ੩ ਪਾਣੀ। ੪ ਜੋਗ ਦੀ ਅਗਨੀ। ੫ ਉੱਬਲੇ ਹੋਏ ਚਾਵਲ। ੬ ਅਠਾਰਾਂ (੧੮) ਪੁਰਾਣ। ੭ ਕੰਠ ਕੀਤੇ ਹੋਏ। ੮ ਬੰਨ੍ਹ ਕੇ ਲਿਜਾਇਆ ਜਾਵੇਗਾ।



ਧਰਮਸਾਲਾ ਸ਼੍ਰੀ ਗੁਰੂ ਨਾਨਕ ਦੇਵ ਜੀ ਲਾਹੌਰ

ਜੇਤ ਜੀਅ ਲਿਖੀ ਸਿਰਿਕਾਰ ॥
ਕਰਣੀ ਉਪਰਿ ਹੋਵਗਿ ਸਾਰ[1] ॥
ਹੁਕਮੁ ਕਰਹਿ ਮੂਰਖ ਗਾਵਾਰ ॥
ਨਾਨਕ ਸਾਚੇ ਕੇ ਸਿਫਤਿ ਭੰਡਾਰ ॥ ੪ ॥ ੩ ॥

## ੫੪. ਇਕ ਬਾਲਕ ਦਾ ਵੈਰਾਗ

ਇਕਿ ਦਿਨਿ ਗੁਰੂ ਬਾਬੇ ਕੀ ਆਗਿਆ ਹੋਈ ਜੋ ਪਿਛਲੈ ਪਹਰਿ ਰਾਤਿ ਕੀਰਤਨ ਹੋਵੈ। ਤਾ ਇਕ ਲੜਕਾ ਬਰਸਾ ਸਤਾ ਕਾ ਘਰ ਤੇ ਉਠਿ ਆਵੈ, ਆਇ ਗੁਰੂ ਬਾਬੈ ਜੀ ਕੈ ਪਿਛੈ ਖੜਾ ਹੋਵੈ। ਜਬ ਆਰਤੀ ਕੀਰਤਿ ਹੋਵੈ ਤਾ ਉਠਿ ਜਾਵੈ। ਤਬ ਗੁਰੂ ਬਾਬੈ ਇਕ ਦਿਨਿ ਕਹਿਆ, "ਅਜੁ ਏਹੁ ਲੜਕਾ ਪਕੜਿ ਰਖਣਾ।" ਜਬ ਮਥਾ ਟੇਕਿ ਚਲਿਆ ਤਾਂ ਸੰਗਤਿ ਪਕੜਿ ਰਖਿਆ। ਆਣਿ ਹਾਜਰੁ ਕੀਤਾ। ਤਬ ਗੁਰੂ ਬਾਬੈ ਪੁਛਿਆ, "ਏ ਲੜਕੇ! ਤੂ ਜੋ ਇਤੁ ਵਖਤਿ ਉਠਿ ਆਵਦਾ ਹੈ ਸੋ ਕਿਉ ਆਵਦਾ ਹੈ?" ਤਦਹੁ ਉਤੁ ਆਖਿਆ, "ਜੀ, ਜੋ ਇਕ ਦਿਨਿ ਮੇਰੇ ਤਾਈ ਮਾਤਾ ਕਹਿਆ, ਜੋ ਬੇਟਾ ਤੂ ਅਗਿ ਬਾਲੁ। ਤਾ ਮੈ ਅਗਿ ਲਗਾ ਬਾਲਣਿ। ਜਾਇ ਲਕੜੀਆ ਪਾਈਆ। ਤਾਂ ਅਗ ਪਹਿਲਾ ਨਿਕੜੀਆ ਕੂ ਲਗੀ,ਪਿਛਹੁ ਵਡੜੀਆ ਕੂ ਲਗੀ। ਤਦਹੁ ਮੈ ਭਉ ਕੀਤਾ ਜੋ ਮਤਾ ਅਸੀ ਨਿਕੜੇ ਚਲਿ ਜਾਹਿ, ਵਡੇ ਹੋਣਿ ਮਿਲਹਿ ਕਿ ਨਾ ਮਿਲਹਿ। ਤਾ ਮੈ ਆਖਿਆ ਗੁਰੂ ਗੁਰੂ ਜਪਿ ਲੈਹਿ।"

ਤਦਿ ਸੰਗਤਿ ਹੈਰਾਣੁ ਹੋਇ ਰਹੀ ਸੁਣਿ ਕੈ। ਤਬ ਗੁਰੂ ਬਾਬੇ ਦੀ ਖੁਸੀ ਹੋਈ। ਲੜਕਾ ਪੈਰੀ ਪਇਆ।

## ੫੫. ਨਵਾਂ ਨਗਰ ਕਰਤਾਰਪੁਰ ਵਸਾਇਆ

ਤਾਂ ਬਾਬਾ ਵਿਦਾ ਹੂਆ। ਪੰਜਾਬ ਕੀ ਧਰਤੀ ਉਪਰਿ ਟਿਕਣ ਕਉ ਆਤਮਾ ਕਰਿ ਚਲਿਆ। ਆਵਦਾ ਆਵਦਾ ਇਕਤ ਠਉੜੁ ਦਰੀਆਉ ਉਪਰਿ ਬਹਿ ਗਇਆ[2]। ਉਥੇ ਗਉਗਾ[3] ਬਹੁਤੁ ਚਲਿ ਗਇਆ। ਜੋ ਕੋਈ ਸੁਣੈ ਸੋ ਸਭੁ ਆਵੈ। ਲੋਕੁ ਆਖਣ, "ਕੋਈ ਖੁਦਾਇ ਦਾ ਫਕੀਰ ਪੈਦਾ ਹੋਇਆ ਹੈ। ਨਾਨਕ ਨਾਉ ਹੈ ਅਤੇ ਆਪਣੇ ਖੁਦਾਇ

---

੧ ਨਿਆਂ, ਇਨਸਾਫ। ੨ ਪਟਿਆਲੇ ਵਾਲੀ ਪੋਥੀ ਦੇ ਅਨੁਸਾਰ–"ਤਾਂ ਫੇਰਿ ਬਾਬਾ ਨਾਨਕ ਚਿਨਾਵ, ਰਾਵੀ, ਵਿਆਹੁ, ਮਾਝਾ, ਜੰਗਲ, ਪੰਜਾਬ ਦੀ ਧਰਤੀ ਦੇਖ ਕਰਿ ਟਿਕਾਊ ਕਰਨੇ ਕੇ ਖਿਆਲਿ ਰਾਵੀ ਦੇ ਬੰਨੇ ਟਿਕਿਆ।" ੩ ਰੌਲਾ, ਲੋਕ-ਚਰਚਾ।

ਨਾਲ ਰਤਾ ਹੈ।" ਲੋਕੁ ਬਹੁਤੁ ਜੁੜਿ ਆਏ। ਜੋ ਆਵੈ ਸੋ ਪਰਚ ਜਾਵੈ ਅਤੇ ਮੁਰੀਦ ਭੀ ਹੋਵਨੁ। ਜੋ ਬਾਬਾ ਸਲੋਕੁ ਕਹਿਦਾ ਸਾ ਸੋ ਪਰਗਟ ਹੋਏ। ਏਹੁ ਸਲੋਕੁ ਫਕੀਰ ਕਾਨਿਆ ਨਾਲ ਗਾਵਦੇ ਸੇ :

ਕੂੜ ਨਿਖੁਟੇ ਨਾਨਕਾ, ਓੜਕਿ ਸਚਿ ਰਹੀ[1]।

ਤਬ ਬਹੁਤੁ ਉਸਤਤੁ ਹੋਈ। ਜੋ ਕੋਈ ਹਿੰਦੂ, ਮੁਸਲਮਾਨੁ ਆਵੈ—ਜੋਗੀ, ਸੰਨਿਆਸੀ ਬ੍ਰਹਮੁਚਾਰੀ, ਤਪੀਏ, ਤਪੀਸਰੁ, ਡਿਗੰਬਰੁ[2], ਬੈਸਨੋ, ਉਦਾਸੀ, ਗ੍ਰਿਹਸਤੀ, ਬੈਰਾਗੀ, ਖਾਨ ਖਵੀਨ, ਉਮਰਾਉ, ਕਰੋੜੀਏ, ਭੂਮੀਏ[3], ਜੋ ਕੋਈ ਆਵੈ ਸੋ ਤਰ ਜਾਇ। ਸਭੁ ਲੋਕੁ ਉਸਤਤੁ ਕਰਨ। ਜਿਥੇ ਬਾਬਾ ਰਹਿਦਾ ਸੀ ਉਸੁ ਗਿਰਾਉ ਪਾਸ ਇਕ ਕਰੋੜੀਆ[4] ਰਹਿਦਾ ਸੀ। ਉਨੁ ਕਹਿਆ, ਜੋ, "ਏਹੁ ਕਉਨ ਹੈ, ਜੁ ਸਭੁ ਇਸ ਕਾ ਨਾਉ ਲੈਦੇ ਹੈਨ? ਹਿੰਦੂ ਤਾ ਖਰਾਬੁ ਕੀਏ ਥੇ, ਪਰ ਮੁਸਲਮਾਨਾਂ ਭੀ ਈਮਾਨ ਖੋਇਆ। ਕਿਆ ਈਮਾਨੁ ਹੈ ਮੁਸਲਮਾਨਾ ਕਾ, ਜੋ ਹਿੰਦੂ ਊਪਰ ਈਮਾਨ ਰਖਦੇ ਹੈਨ, ਪਰੁ ਚਲੋ ਬੰਨਿ ਲੈ ਆਵੀਐ।"

ਮਨਸਾ ਕਰਿ ਘੋੜ ਚੜਿਆ ਜੁ ਜਾਇ ਉਸੁ ਹਿੰਦੂ ਨੂ ਬੰਨ ਲੈ ਆਵਾ। ਜਾ ਚੜਿਆ ਘੋੜੇ ਉਪਰ ਤਾ ਹੇਠ ਘੋੜਾ ਫਰਕਿ ਪਇਆ[5]। ਉਸ ਦਿਨੁ ਨਾ ਗਇਆ। ਫੇਰ ਅਗਲੇ ਦਿਨ ਚੜਿਆ। ਆਵਦਾ ਆਵਦਾ ਰਾਹਿ ਵਿਚਿ ਅੰਨਾ ਹੋਇ ਗਇਆ, ਤਾਂ ਰਾਹਿ ਵਿਚਿ ਬਹਿ ਗਇਆ। ਸੁਝਸੁ ਕਿਹੁ ਨਾਹੀ। ਤਾ ਲੋਕਾ ਕਹਿਆ, "ਜੀ, ਅਸੀ ਤਾ ਆਖ ਸਕਦੇ ਨਾਹੀ, ਪਰੁ ਨਾਨਕ ਵਡਾ ਪੀਰੁ ਹੈ। ਤੁਸੀ ਉਹੁ ਦੀ ਬੰਦਗੀ ਸਿਮਰਨੁ ਕਰਹੁ।" ਤਾ ਕਰੋੜੀਆ ਲਗਾ ਬਾਬੇ ਨਾਨਕ ਦੀ ਸਿਫਤ ਕਰਨ ਅਤੇ ਪਾਸਲੇ ਲੋਕੁ ਭੀ ਲਗੇ ਬਾਬੇ ਵਲਿ ਸਿਜਦਾ[6] ਕਰਣ। ਤਾ ਕਰੋੜੀਏ ਕਹਿਆ ਜੋ, "ਬਾਬਾ ਨਾਨਕ ਵਡਾ ਪੀਰੁ ਮਰਦੁ ਹੈ।" ਤਾਂ ਕਰੋੜੀਆ ਫੇਰ ਸਵਾਰੁ ਹੋਇਆ ਤਾ ਘੋੜੇ ਉਪਰਹੁ ਲਹਿ ਪਇਆ, ਦਿਸਸੁ ਕਿਛੁ ਨਾਹੀ। ਤਾ ਲੋਕਾ ਕਹਿਆ, "ਦੀਵਾਨ ਜੀ! ਤੂੰ ਭੁਲਦਾ ਹੈ ਜੋ ਘੋੜੇ ਚੜਦਾ ਹੈ। ਨਾਨਕ ਵਡਾ ਪੀਰੁ ਹੈ। ਤੂੰ ਪਿਆਦਾ ਹੋਇ ਕੇ ਚਲੁ, ਜੋ ਤੂੰ ਬਖਸੀਅਹਿ।" ਤਾਂ ਕਰੋੜੀਆ ਪਿਆਦਾ ਹੋਇ ਚਲਿਆ। ਜਿਥੇ ਬਾਬੇ ਦੀ ਜਾਗਾ ਦਿਸ ਆਈ ਤਿਥੈ ਖੜਾ ਹੋਇ ਕਰਿ ਲਗਾ ਸਿਜਦਾ ਕਰਣ। ਜਾ ਨੇੜੇ ਆਇਆ ਤਾ ਆਇ

---

੧ ਵਾਰ ਰਾਮਕਲੀ, ਮ: ੧। ੨ ਦਿਗ (ਦਿਸ਼ਾਂ ਦੇ) ਅੰਬਰ (ਕਪੜੇ) ਹਨ ਜਿਨ੍ਹਾਂ ਦੇ ਤੇੜ, ਅਰਥਾਤ–ਨਾਂਗੇ ਸਾਧੂ। ੩ ਜ਼ਿਮੀਂਦਾਰ। ੪ ਵੱਡੇ ਇਲਾਕੇ ਦਾ ਹਾਕਮ ਜਾਂ ਆਮਿਲ, ਜਿਸ ਨੂੰ ਕਰੋੜੀਆ ਕਹਿੰਦੇ ਸਨ। ੫ ਭੁੜਕਿਆ। ੬ ਨਮਸਕਾਰ ਕਰਨ, ਮੱਥੇ ਟੇਕਣ।

ਪੈਰੀ ਪਇਆ । ਬਾਬੇ ਬਹੁਤੁ ਖੁਸੀ ਕੀਤੀ । ਬਾਬੇ ਤਿੰਨ ਦਿਨ ਰਖਿਆ । ਬਾਬਾ ਖਰਾ ਮਿਹਰਵਾਣ ਹੋਇਆ । ਕਰੋੜੀਆ ਖਰਾ ਖੁਸੀ ਹੋਇਆ ।

ਤਾ ਕਰੋੜੀਏ ਅਰਜੁ ਕੀਤਾ, "ਬਾਬਾ ਜੀ ! ਤੇਰਾ ਹੁਕਮੁ ਹੋਵੈ ਤਾਂ ਮੈ ਇਕੁ ਚਕੁ ਬਨਾਵਾਂ ਤੇਰੇ ਨਾਉ ਦਾ, ਨਾਉ ਕਰਤਾਰ ਪੁਰੁ ਰਖੀਐ ।" ਗੁਰੂ ਬਾਬੇ ਆਖਿਆ, "ਭਲਾ ਜੀਉ ।" ਤਾ ਚਕ ਬਸਿਆ । ਸੇਵਕਾ ਨੋ ਆਗਿਆ ਹੋਈ, "ਬੱਚਾ ! ਵਾਹਗੁਰੂ ਕਹਹੁ । ਜੋ ਕਿਛੁ ਅਨਾਜ ਹੋਵੇ ਸੋ ਧਰਮਸਾਲਾ ਲੈ ਜਾਹੋ ।" ਓਨ ਸੂਤ[੧] ਬਨਾਇ ਛਡਿਆ । ਉਥੇ ਬਾਬੇ ਨਾਨਕ ਟਿਕਾਉ ਕੀਤਾ ਅਰੁ ਚਕ ਕਰਤਾਰ ਪੁਰ ਬਧਾ । ਕਰੋੜੀਆ ਵਿਦਿਆ ਹੋਇਆ ।

ਤਾ ਪਿਛੋ ਕਾਲੂ ਸੁਣਿਆ ਜੋ ਨਾਨਕ ਚਕੁ ਬਧਾ ਹੈ । ਤਾ ਕਾਲੂ ਆਪਣੇ ਆਦਮੀ ਸਭੁ ਲੈਇ ਕਰ ਆਇਆ[੨] । ਆਇ, ਪਾਸ ਬਾਬੇ ਦੇ ਟਿਕਿਆ, ਸੰਗਤ ਲਗੀ ਹੁੰਦੀ ਜਾਣ । ਬਾਬੇ ਉਹੁ ਭੇਸੁ ਉਤਾਰਿਆ[੩] । ਇਕੁ ਚਾਦਰ ਤੇੜ ਅਤੇ ਇਕੁ ਉਪਰ, ਇਕੁ ਪਟਕਾ ਸਿਰੁ । ਨਿਰੰਜਨ ਨਿਰੰਕਾਰ ਕਾ ਸਰੂਪੁ ਧਾਰਿਆ । ਜਗਤ ਨਿਸਤਾਰਣ ਨੂ ਆਇਆ । ਸੰਗਤ ਵਿਚਿ ਡੋਰੀ ਉਭਰੁ ਗਈ ਜੁ ਵਾਹਿ ਵਾਹਿ ਨਾਨਕੁ ।

## ੫੬. ਗੋਸ਼ਟਿ ਗੁਰੂ ਬਾਬੇ ਦੀ ਮਰਦਾਨੇ ਨਾਲ

[੪]ਮਰਦਾਨੇ ਰਬਾਬੀ ਗੁਰੂ ਬਾਬੇ ਜੀ ਕਉ ਪੁਛਿਆ, ਜੁ, "ਗੁਰੂ ਬਾਬਾ ਜੀ ! ਅਜੁ ਤੁਸੀ ਵਡੇ ਸੁਮਾਰੁ[੫] ਦੇ ਘਰਿ ਵਿਚਿ ਕਿਉ ਦਿਸਿਦੇ ਹੋ ?" ਤਬ ਗੁਰੂ ਬਾਬਾ ਜੀ ਬੋਲਿਆ ਜੁ, "ਭਾਈ ਮਰਦਾਨਿਆ ! ਆਪਨੇ ਜੀਅ ਨਾਲ ਅਜੁ ਗਿਆਨੁ ਕੀਚਤਾ[੬] ਹੈ ।" ਤਬ ਮਰਦਾਨੇ ਕਹਿਆ ਜੋ, "ਮਿਹਰਵਾਨੁ ! ਅਰਦਾਸੁ ਹੈ । ਤੇਰੇ ਸੰਗਿ ਲਗਿਆਂ ਦਾ ਗੁਣ ਸਾਨੂ ਏਹੋ ਹੈ ਜੁ ਕਾਈ ਜੀ ਦੀ ਗੁਹਜੁ ਗਲਿ ਹੋਵੈ ਸੋ ਭੀ ਅਸਾ ਨਾਲ ਕੀਚੈ ਤਾਂ ਅਸਾਡਾ ਜੀਉ ਭੀ ਕਿਤੇ ਗਲ ਪਰਚੈ । ਅਸੀ ਸਭੁ ਕਿਛ ਛੋਡੁ ਕਰਿ ਤੇਰਿਆ ਚਰਨਾ ਨਾਲ ਜੋ ਰਲੇ ਆਹੇ । ਸੋ ਇਸੈ ਲਈ ਤੇਰੇ ਨਾਲ ਰਲੇ ਆਹੇ ।"

---

੧ ਪ੍ਰਬੰਧ, ਇੰਤਜ਼ਾਮ । ੨ ਪਟਿਆਲੇ ਵਾਲੀ ਪ੍ਰਤੀ ਦੇ ਅਨੁਸਾਰ—"ਬਾਬੇ ਨਾਨਕ ਮਾਤਾ ਸਦਾਇ ਲਈ । ਜੋ ਕੋਈ ਆਪਣਾ ਆਦਮੀ ਸਾ, ਸਭ ਸਦਾਇ ਲਏ ।"

੩ ਬਾਬਾ ਆਇਆ ਕਰਤਾਰਪੁਰ, ਭੇਸ ਉਦਾਸੀ ਸਗਲ ਉਤਾਰਾ ।
ਪਹਿਰ ਸੰਸਾਰੀ ਕਪੜੇ, ਮੰਜੀ ਬੈਠ ਕੀਆ ਅਵਤਾਰਾ । (ਭਾਈ ਗੁਰਦਾਸ, ੧/੩੮)

੪ ਸੰਮਤ ੧੭੯੧ ਬਿ: ਦੀ ਹੱਥ ਲਿਖਿਤ ਪ੍ਰਤੀ ਦੇ ਅਨੁਸਾਰ । ਇਹ ਗੋਸ਼ਟਿ ਹੋਰ ਪੁਰਾਤਨ ਪ੍ਰਤੀਆਂ ਵਿਚ ਨਹੀਂ ਹੈ । ੫ ਵਿਸਮਾਦ ਅਵਸਥਾ । ੬ ਕਰੀਦਾ ।

ਤਬ ਗੁਰੂ ਬਾਬਾ ਜੀ ਮਿਹਰਵਾਨ ਹੋਇਆ। ਜੋ ਕਿਛ ਗਲ ਆਹੀ ਸੋ ਮਰਦਾਨੇ ਨੂ ਆਖ ਸੁਣਾਈ। ਰਾਗੁ ਤੁਖਾਰੀ ਵਿਚ ਸਬਦੁ ਬੋਲਿਆ :

ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ ॥
ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ ॥
ਬਹੁ ਸਾਦ ਲੁਭਾਣੇ ਕਿਰਤ[1] ਕਮਾਣੇ, ਵਿਛੁੜਿਆ ਨਹੀ ਮੇਲਾ ॥
ਕਿਉ ਦੁਤਰੁ[2] ਤਰੀਐ ਜਮ ਡਰਿ ਮਰੀਐ, ਜਮ ਕਾ ਪੰਥੁ ਦੁਹੇਲਾ[3] ॥
ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ[4] ਰੁਧਾ ਕਿਆ ਕਰੇ ॥
ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ[5] ॥੧॥

ਤਬ ਗੁਰੂ ਬਾਬਾ ਜੀ ਬੋਲਿਆ, "ਭਾਈ ਮਰਦਾਨਿਆ! ਏਹ ਮਨ ਅਚੇਤੁ ਇਆਣਾ ਕਿਉ ਹੋਇ ਰਹਿਆ ਹੈ? ਤੂੰ ਸਮਝਦਾ ਕਿਉਂ ਨਾਹੀ? ਮੇਰੇ ਮਨ! ਤੂੰ ਅਵਗਣੁ ਛੋਡੁ। ਕਾਮੁ ਕਰੋਧੁ ਲੋਭੁ ਮੋਹੁ, ਅਹੰਕਾਰੁ, ਨਿੰਦਿਆ, ਖੁਦੀ, ਅਭਿਮਾਨੁ ਕਉ ਛਾਡੁ। ਤੂੰ ਕਿਆ ਕਮਾਹਿ? ਨਾਮੁ, ਦਾਨੁ, ਇਸਨਾਨੁ, ਸਚੁ, ਸੀਲੁ ਸੰਤੋਖ, ਦਇਆ, ਭਾਉ ਭਗਤ, ਗਰੀਬੀ, ਹਰ ਕਿਸੀ ਉਪਰੁ ਮਿਹਰਵਾਨੁ-ਏਹੁ ਗੁਣੁ ਕਮਾਉ। ਪਰਮੇਸਰ ਜੀ ਕਾ ਨਾਮੁ ਸਤਿਗੁਰੂ ਜੀ ਕੇ ਪ੍ਰਸਾਦਿ[6] ਜਪਣਾ। ਜਹਾਂ ਏਹੁ ਜੀਆ ਕਾ ਕੋਈ ਸਹਾਇ ਨ ਹੋਇਗਾ ਤਹਾਂ ਹਰਿ ਜੀ ਕਾ ਨਾਮੁ ਸਹਾਈ ਹੋਇਗਾ ਅਰੁ ਏਹੁ ਜੁ ਦੁਨੀਆ ਕੇ ਸੁਆਦੁ ਭੋਗੁ ਤੂੰ ਜੋ ਲੇਤਾ ਹੈ ਪਰਮੇਸਰ ਜੀ ਕਾ ਨਾਮ ਵਿਸਾਰ ਕਰਿ, ਸੋ ਤੁਝ ਕਉ ਏਹੁ ਵਿਛੋੜਹਿਗੇ ਪਰਮੇਸਰ ਤੇ। ਤੂੰ ਅਬ ਕਾ ਵਿਛੜਿਆ ਕਬ ਮਿਲਹਿਗਾ। ਜੂਨੀ ਭਵਣਾ ਪੜੇਗਾ। ਤੁਝ ਕਉ ਜਮੁ ਕਾ ਡੰਡ ਨਾਹੀ ਸੁਝਤਾ, ਜੋ ਨਿਤਾ ਪ੍ਰਤ ਜਮੁ ਸੰਸਾਰ ਕਉ ਲੀਏ ਜਾਤਾ ਹੈ, ਅਜ ਕੇ ਕਾਲ ਤੇਰੇ ਸਿਰ ਭੀ ਆਇ ਕੜਕਤਾ ਹੈ। ਤੂੰ ਜਮੁ ਤੇ ਨਾਹੀ ਡਰਤਾ। ਮਹਾਂ ਬਿਖਮੁ ਪੰਥੁ ਜਮ ਕਾਲ ਕਾ ਸੁਨੀਤਾ[7] ਹੈ।

ਅੰਤਰ ਲੋਭੁ ਬਿਆਪਤ ਮਨੁ ਕਉ ਨਿਕਿਸਿਤ ਕਤਹੂ ਨ ਦੇਈ।
ਜਮੁ ਕੰਕਰਿ ਤੇਰੇ ਸਾਸ ਨਿਹਾਰੇ, ਏਕ ਪਲਕ ਹੀ ਹਿਰ ਲੇਈ[8] ॥੨॥

ਦੁੱਤਰ ਸਾਗਰੁ ਜੋ ਅਗਨਿ ਕਾ ਹੈ ਸੋ ਤੈ ਲੰਘਣਾ ਹੈ। ਮਹਾਂ ਬਿਖਮ ਪੈਂਡੇ ਜਾਣਾ ਹੈ। ਏ ਵਡੁ ਮਾਮਲੇ ਤੇਰੇ ਸਿਰ ਉਤੈ ਹੈਨਿ। ਤੈਨੂ ਨੀਦ ਕਿਉ ਕਰਿ ਆਵਦੀ ਹੈ?

---

੧ ਕਰਮ, ਦਾਨ ਪੁੰਨ ਆਦਿ ਨੇਕ ਕੰਮ। ੨ ਜੋ ਤਰਨਾ ਔਖਾ ਹੋਵੇ। ੩ ਔਖਾ, ਕਠਿਨ। ੪ ਔਖਾ ਪੰਧ। ੫ ਪਾਰਬ੍ਰਹਮ, ਪਰਮੇਸ਼ਰ। ੬ ਕ੍ਰਿਪਾ ਨਾਲ। ੭ ਸੁਣੀਦਾ। ੮ ਇਹ ਸ਼ਬਦ ਗੁਰੂ ਨਾਨਕ ਕ੍ਰਿਤਿ ਨਹੀਂ ਹੈ।

ਸਿਰ ਤੇਰੇ ਤੇ ਜਮੁ ਸਾਜਸੁ ਕਰਦਾ ਤੂੰ ਕਿਉ ਲੈਦਾ ਪੈਸਾ ਹੀ ॥
ਤੈ ਸੈ ਸਠ ਦਿਹਾਂ ਦਾ ਪੈਂਡਾ ਤੈ ਖਰਚੀ ਕੀਤੀਆ ਨਾਹੀ ॥
ਅਗਨਿ ਪਾਣੀ ਦਾ ਸਾਗਰ ਲੰਘਣਾ ਤੂੰ ਪੜਿਸੀ ਓਨੀ ਰਾਹੀ ॥
ਨਾਨਕ ਜਿਨੀ ਪੂਰਾ ਗੁਰੂ ਅਰਾਧਿਆ ਸੇ ਜਾਨ ਨ ਓਨੀ ਰਾਹੀ[1] ॥੧॥

ਜਬ ਸਾਂਝ ਕਾ ਵਖਤੁ ਹੋਇ ਤਾ ਭੀ ਅਰਾਧ। ਜਬ ਪ੍ਰਭਾਤ ਕਾ ਸਮੇ ਹੋਇ ਤਉ ਭੀ ਅਰਾਧਿ, ਜਿਉ ਕਬੀਰ ਭੀ ਕਹਿਆ ਹੈ :

ਜੋ ਬੰਦੇ ਪਾਚ ਪਹਰ ਧੰਧਾ ਕਰਹਿ ਤੀਨ ਰਹਹਿ ਤੂ ਸੋਇ ॥
ਏਕ ਘੜੀ ਨ ਹਰਿ ਹਰਿ ਭਜਹਿ ਤੇਰੀ ਮੁਕਤਿ ਕਹਾਂ ਤੇ ਹੋਇ ॥੧॥

ਜਬ ਇਤਨਾ ਗਿਆਨ ਗੁਰੂ ਬਾਬੇ ਨੇ ਮਰਦਾਨੇ ਨੂ ਸਮਝਾਇਆ ਤਾ ਗੁਰੂ ਬਾਬਾ ਬਹੁੜ ਸਬਦੁ ਬੋਲਿਆ :

ਏ ਮਨ ਮੇਰਿਆ ! ਤੂ ਛੋਡਿ ਆਲ ਜੰਜਾਲਾ ਰਾਮ ॥
ਏ ਮਨ ਮੇਰਿਆ ! ਹਰਿ ਸੇਵਹੁ ਪੁਰਖੁ ਨਿਰਾਲਾ ਰਾਮ ॥
ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿਨਿ ਉਪਾਇਆ ॥
ਪਉਣੁ ਪਾਣੀ ਅਗਨਿ ਬਾਧੇ ਗੁਰਿ ਖੇਲੁ ਜਗਤਿ ਦਿਖਾਇਆ ॥
ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮੁ ਜਪ ਤਪੋ ॥
ਸਖਾ ਸੈਨ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ[1] ॥੨॥

ਤਬ ਗੁਰੂ ਬਾਬਾ ਜੀ ਬੋਲਿਆ, "ਭਾਈ ਮਰਦਾਨਿਆ ! ਏਹੁ ਜੋ ਸੰਸਾਰ ਕੇ ਆਲ ਜੰਜਾਲ ਹੈਨਿ ਸੋ ਇਸ ਪ੍ਰਾਨੀ ਕੇ ਕਿਤੈ ਕੰਮੁ ਨ ਆਵਨਗੇ। ਨਾ ਮਾਤਾ, ਨਾ ਪਿਤਾ, ਨਾ ਭਾਈ, ਨਾ ਭੈਣ, ਨਾ ਸਖਾ, ਨਾ ਸੈਣ, ਨਾ ਇਸਤ੍ਰੀ, ਨਾ ਪੁਤ੍ਰ, ਨਾ ਘਰ, ਨਾ ਦਬੁ, ਨਾ ਪਰਵਾਰੁ, ਜਿਤਨਾ ਏਹੁ ਆਪਣਾ ਕਰਿ ਕਰਿ ਜਾਨਤਾ ਹੈ, ਸਾ ਦੇਹੀ ਭੀ ਤੈ ਨਾਲਹੁ ਅਗੋ ਹੀ ਵਿਦਿਆ ਲੈਦੀ ਹੈ। ਪ੍ਰਿਥਮੈ ਕਾਲੇ ਵਾਲ ਧਉਲੇ ਸੁਪੇਦ ਹੋਇ ਜਾਨਗੇ, ਸਾ ਕਵਣੁ ਨੀਸਾਨੀ ਦੇਹਿਗੇ ਮੂਰਖ ਮਾਣੂ[2] ਨੂ। ਜਿਉ ਲਕੜੀ ਜਲਾਇ ਕਰਿ ਕੋਇਲੇ ਕੀਏ, ਸੇ ਕੋਇਲੇ ਕਾਲੇ ਭਏ, ਤਿਉ ਤੇਰੇ ਕੇਸ ਜੈਸੇ ਸੇ ਅਗਨਿ ਵਿਚਿ ਜਲਾਏ ਤਬ ਲਾਲ ਭਏ, ਫਿਰ ਜਾਂ ਜਲ ਬੁਝੇ ਤਾਂ ਰਾਖ ਸੁਪੇਦੁ ਭਈ, ਬੁਝੀ ਹੋਈ। ਸੋ ਇਸ ਮੂਰਖੁ ਮਾਣੂ ਕਉ ਕੇਸ ਕਾਲੇ ਸੇ, ਸੁਪੇਦੁ ਹੋਇ ਕਰਿ ਇਸ ਮੂਰਖ

---

੧ ਇਹ ਸ਼ਬਦ ਗੁਰੂ ਨਾਨਕ-ਕ੍ਰਿਤਿ ਨਹੀਂ ਹੈ। ੨ ਮਨੁੱਖ (ਪੁਰਸ਼)।

ਕਉ ਸਮਝਾਵਣੀ ਦਿਤੀ। ਕਾਲੇ ਕੋਇਲੇ ਤੇ ਅਗਨ ਕੇ ਤਾਇ ਨਾਲ ਲਾਲ ਹੋਇ ਕਰਿ ਸੁਪੇਦੁ ਸੁਆਹਿ ਹੋਇ ਗਈ, ਸੋ ਤਮਾਸਾ ਹੋਇ ਗਏ। ਜਾਨ ਤੇਰਾ ਮਰਨਾ ਨਿਕਟ ਆਇਆ ਹੈ। ਤੇਰੀਆ ਆਖੀ ਤੇਰੇ ਨਾਲੋਂ ਅਗੇ ਹੀ ਵਿਦਿਆ ਲੈਨਗੀਆ। ਜਾਂ ਬੁਢੇਪਾ ਆਵੀਗਾ ਤਾ ਅਖੀਉ ਦਿਸੀਗਾ ਕਿਛੁ ਨਾਹੀ, ਅਤੇ ਤੇਰੇ ਕੰਨਿ ਭੀ ਤੇਰੇ ਨਾਲਹੁ ਜੀਵਦਿਆ ਹੀ ਵਿਦਿਆ ਹੋਇ ਰਹਿਣਗੇ। ਬੁਢੇਪੇ ਵਿਚਿ ਕੰਨੀ ਸੁਣੀਦਾ ਕਿਛੁ ਨਾਹੀ, ਡੋਰਾ[1] ਹੋਇ ਜਾਹਿਗਾ। ਅਤੇ ਮਰਦਾਨਿਆਂ! ਏਹੁ ਦੰਦ ਭੀ ਅਗੇ ਹੀ ਵਿਦਿਆ ਲੈਨਗੇ। ਹਉਲੇ ਹਉਲੇ ਦਾੜ੍ਹਾ ਭੀ ਪਟਦੀਆਂ ਜਾਣਗੀਆਂ। ਰਹਿਦੀਆਂ ਖੁਹਦੀਆਂ ਘੁਨਾਦਰੇ[2] ਨਾਲ ਭੁਰੁ ਪਉਨਗੀਆਂ। ਮੁਖ ਮੁਰਲਾ[3] ਹੋਇ ਜਾਇਗਾ। ਫਿਰ ਮਰਦਾਨਿਆਂ! ਏਹੁ ਦੇਹੀ ਭੀ ਚਾਕਰੀ ਕਰਦੀ ਹੈ ਸੋ ਬੋਲਦੇ ਚਲ ਦੇਦੀ ਹੈ। ਜਿਥੇ ਕਹਿਦਾ ਹੈ ਜੋ ਉਹਾ ਜਾਈਐ। ਏਹੁ ਮਹੀਨਾ ਪਾਵਦੀ ਸੀ। ਕਿਆ ਮਹੀਨਾ ਪਾਵਦੀ ਸੀ ਚਾਕਰੀ ਕਰਨ ਕਾ। ਖਾਵਤੀ ਪਾਵਤੀ ਭੋਗ ਬਿਲਾਸ ਕਰਤੀ ਥੀ। ਅਬ ਹਾਰੀ ਥਕੀ ਪੁਰਾਨੇ ਘਰ ਕੀ ਨਿਆਈ ਗਿਰਤੀ ਹੀ ਗਈ। ਹਥ ਪੈਰ ਜੋ ਥੇ ਸੋ ਥਕੇ ਅਰ ਬਲਤਾ ਬਲਤਾ ਲਗਾ ਕਹਿਣੇ ਜੋ ਫਲਾਣੀ ਜਾਹਗਾ ਜਰੂਰ ਜਾਣਾ ਹੈ, ਪਰ ਤੂੰ ਚਲ, ਪਰੁ ਦੇਹੀ ਚਲ ਸਕਦੀ ਨਾਹੀ। ਥਕੀ ਹਾਰੀ ਹੈ, ਬੁਢੇਪੇ ਦੀ ਮਾਰੀ ਹੈ। ਗਿਰਿਆ ਹੀ ਚਾਹੇਗੀ।

ਤਾ ਮਰਦਾਨਿਆਂ! ਪੁਰਖ ਦੇ ਕੰਮੋ ਗਈ ਤੇ ਚਾਕਰੀ ਥੋਂ ਭੀ ਰਹੀ। ਇਸ ਦੇਹੀ ਭੀ ਜੀਵਦਿਆਂ ਹੀ ਵਿਦਿਆ ਲਈ, ਸੋ ਕੰਮ ਕਰਣ ਹੀ ਤੇ ਰਹੀ। ਅਰ ਜਿਨਾ ਦੀ ਲਈ ਤੂੰ ਮਾਇਆ ਦੇ ਜੰਜਾਲ ਕਰਦਾ ਫਿਰਦਾ ਹੈ ਸੋ ਤੈਨੂੰ ਤਿਆਗੀ ਹੀ ਖੜੇ ਹੈਨਿ। ਪਹਿਲਾਂ ਤਾਂ ਤੇਰੇ ਘਰ ਕੀ ਇਸਤ੍ਰੀ ਹੈ। ਸੋ ਤਾਂ ਤੇਰੀ ਸੁਰਤ ਬਦਲਾਇ ਲੇਤੀ ਹੈ। ਜਿਸ ਨੂੰ ਤੂ ਆਪਣੀ ਕਰਿ ਕਰਿ ਜਾਨਤਾ ਹੈ ਸੋ ਤਾ ਤੇਰੀ ਕਿਵੈ ਨਾਹੀ। ਜੇ ਤੂੰ ਕਿਸੇ ਦੀ ਇਸਤ੍ਰੀ ਨੂੰ ਦੇਖੇਗਾਂ ਤਾ ਉਹ ਪਰਾਏ ਪੁਰਖੁ ਨੂੰ ਦੇਖੇਗੀ। ਅਤੇ ਜੇ ਤੂੰ ਜਾਨਤਾ ਹੈ ਜੋ ਤੇਰਾ ਪੁਤ੍ਰ ਹੈ ਕੇ ਤੇਰੀ ਧੀ ਹੈ, ਸੋ ਨਾ ਤਾ ਤੇਰਾ ਪੁਤ੍ਰ ਹੀ ਹੈ, ਨਾ ਤੇਰੀ ਧੀਅ ਹੀ ਹੈ। ਪੁਤ੍ਰ ਤਾ ਨੂਹ ਹਥਿ ਵਿਕਾਣਾ ਅਤੇ ਜਵਾਈ ਹਥਿ ਧੀ ਵਿਕਾਣੀ। ਤੇਰੇ ਤਾ ਕਿਵੇ ਨਾਹੀ ਹੋਏ। ਧੀ ਖੜੀ ਜਵਾਈਆ ਬਿਘਿਆੜਾ, ਪੁਤ੍ਰ ਖੜਿਆ ਨੂਹੁ ਭੂਤਿਟੀਏ[4]। ਮਰਦਾਨਿਆਂ! ਇਸਤ੍ਰੀਆ ਕਾ ਸਾਕੁ ਕਿਉ ਕਰਿ ਹੈ? ਮਾਝ:

ਨਾਰ ਪੁਰਖੁ ਸਿਉ ਅੰਤਰੁ ਰਾਖੈ ਜੂਠੀ ਸੇਵ ਕਰਾਇ॥
ਜਬ ਸੁ ਦਰੁ ਧਨੁ ਬਹੁਤਾ ਦੇਖੈ ਤਬ ਬਿਗਸੈ ਮਨ ਭਾਇ॥

---

੧ ਬੋਲ਼ਾ। ੨ ਪੂਣ। ੩ ਦੰਦਾਂ ਤੋਂ ਰਹਿਤ, ਖ਼ਾਲੀ। ੪ ਭਾਵ-ਭੈੜੀ ਨੂੰਹ ਨੇ।

ਲਛਮੀ ਕੀ ਭੀ ਪ੍ਰੀਤ ਕਿਛੁ ਨਾਹੀ ਮਨਹੁ ਨ ਸੰਸਾ ਜਾਇ ॥
ਜੋਬਨੁ ਕੀ ਭੀ ਪ੍ਰੀਤ ਕਿਛੁ ਨਾਹੀ ਬਿਰਧ ਭਇਆ ਪਛੁਤਾਇ ॥
ਇਸਤ੍ਰੀ ਕੀ ਭੀ ਪ੍ਰੀਤ ਕਿਛੁ ਨਾਹੀ ਸਭ ਸੁਰਤੁ ਲੈਤੁ ਬਦਲਾਇ ॥
ਪੁਤ੍ਰ ਕੀ ਭੀ ਪ੍ਰੀਤ ਕਿਛੁ ਨਾਹੀ ਅਪਨੀ ਨਾਰੀ ਸਿਉ ਲਪਟਾਇ ॥
ਬੇਟੀ ਕੀ ਭੀ ਪ੍ਰੀਤ ਕਿਛੁ ਨਾਹੀ ਜਾਇ ਬਿਗਾਨਾ ਘਰੁ ਜੋ ਬਸਾਇ ॥
ਨਾਨਕ ਪ੍ਰੀਤ ਭਲੀ ਗੋਬਿੰਦ ਕੀ ਜੋ ਇਤੁ ਉਤੁ[੧] ਸਦਾ ਸਹਾਇ[੨] ॥

ਪਰਮੇਸਰ ਜੋ ਸਹਾਈ ਹੋਤਾ ਹੈ ਸੋ ਸਿਮਰਿਆਂ ਹੋਤਾ ਹੈ, ਅਰੁ ਮਰਦਾਨਿਆਂ ! ਇਸ ਮਨੁਖ ਦੇਹਿ ਜੋ ਜੀ ਆਇਆ ਹੈ ਸੋ ਤ੍ਰਿਹੁ ਗੁਣਾ ਦੇ ਹੀ ਵਸਿ ਹੈ । ਤੀਨ ਗੁਣਾ ਕਉ ਨਾਮ: ਅਗਨਿ, ਪਉਣੁ, ਪਾਣੀ ਇਹੁ ਤੀਨੋ ਪਿੰਡ ਦੇਹੀ ਮਹਿ ਭੀ ਹੈਨਿ ਅਰੁ ਤੀਨੋ ਆਪ ਬੀਚ ਬੈਰੀ ਭੀ ਹੈਨਿ । ਸੋ ਏਕੁ ਏਕੁ ਦੇਹੀ ਮਹਿ ਤੀਨ ਹੀ ਬੈਰੀ ਇਕਠੇ ਰਹਿਤੇ ਹੈ । ਸੋ ਐਸਾ ਪਰਮੇਸਰ ਕਰਣਹਾਰਾ ਹੈ ਅਰੁ ਬ੍ਰਹਮੰਡ ਮਹਿ ਭੀ ਏਕਠੇ ਹੀ ਠਉੜ ਰਾਖੇ ਹੈ । ਐਸਾ ਵਡਾ ਪਰਮੇਸਰ ਜੀ, ਤਿਸੁ ਪਰਮੇਸਰ ਜੀ ਕੇ ਨਾਮੁ ਕਾ ਜਾਪੁ ਕਰੁ । ਜੋ ਗੁਰੁਮੰਤ੍ਰ ਹੈ ਤਿਸ ਕਉ ਜਪਤਾ ਹੀ ਰਹੁ ਅਤੇ ਜਹਾਂ ਸਾਧੁ ਸੰਗਤ ਮਹਿ ਬਾਸਾ ਪਾਵੈਗਾ, ਮਹਾਂ ਖੁਸੀ ਹੋਵੈਗਾ । ਜੋ ਅਧਰਮੁ ਕਰਹਿਗਾ ਸੋ ਗਲ ਜਾਵੈਗਾ । ਹਕੁ ਭੀ ਅਰੁ ਅਨਹਕੁ ਭੀ ਮਾਰੀਐਗਾ, ਕਿਉ ਜੋ ਧਰਮੁ ਬੀਚ ਸ੍ਰੀ ਬਿਸਨ ਕਾ ਬਾਸਾ ਹੈ ਅਰੁ ਅਧਰਮ ਕੇ ਬੀਚਿ ਸੈਤਾਨ ਕਾ ਬਾਸਾ ਹੈ । ਸੋ ਸੈਤਾਨੁ ਨੂ ਬਿਸਨੁ ਮਾਰ ਕਰਿ ਸਜਾਇ ਦੇ ਕਰਿ ਜਮੁ ਦੰਡੂ ਕੇ ਹਵਾਲੇ ਕੀਜੀਏਗਾ । ਜਮੁ ਪ੍ਰਾਨੀ ਕਉ ਮਾਰ ਕਰਿ ਨਰਕ ਲੈ ਜਾਇਗਾ । ਮਰਦਾਨਿਆਂ ! ਜਦ ਕਦ ਇਸੁ ਜੀਅ ਕਾ ਰਾਮੁ ਨਾਮੁ ਹੀ ਸਹਾਈ ਹੋਇਗਾ । ਆਪਣੀ ਕਿਰਤ ਭੀ ਕਰੈ ਅਰੁ ਪਰਮੇਸਰ ਜੀ ਕਉ ਭੀ ਸਿਮਰੈ ਤਬ ਇਸ ਜੀ ਕਾ ਛੁਟਕਾਰਾ ਹੋਇਗਾ । ਪਰਮੇਸਰ ਕੇ ਨਾਮੁ ਕੀ ਪ੍ਰਾਨੀ ਮਹਿਮਾ ਜਾਨਤਾ ਨਾਹੀ । ਤਬ ਹੀ ਏਹੁ ਮਹਿਮਾ ਜਾਣੇਗਾ, ਜਬ ਆਗੇ ਜਾਇ ਨਾਮੁ ਸਿਮਰੇ ਬਿਨਾ ਇਸ ਪ੍ਰਾਨੀ ਨੂ ਦੁਖੁ ਲਗਣਗੇ ਤਬ ਪਛੋਤਾਵੈਗਾ । ਹਾਇ ਹਾਇ ਕਰੇਗਾ । ਇਹੁ ਵੇਲਾ ਫਿਰ ਕਦ ਇਸ ਕਉ ਹਾਥ ਆਵੈਗਾ, ਜਿਉ ਕਬੀਰ ਭੀ ਕਹਿਆ ਹੈ :—

ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥
ਘਟ ਭੀਤਰਿ ਤੂ ਦੇਖੁ ਬਿਚਾਰਿ ॥

---

੧ ਏਥੇ ਓਥੇ, ਅਰਥਾਤ—ਲੋਕ-ਪਰਲੋਕ ਵਿਚ । ੨ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹੈ ।

ਕਹਤ ਕਬੀਰੁ ਜੀਤਿ ਕੈ ਹਾਰਿ ॥
ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ ॥੫॥

(ਭੈਰਉ ਕਬੀਰ ਜੀਉ)

ਪਰਮੇਸਰ ਜੀ ਕੇ ਸਿਮਰਨ ਕਰਿ ਕਰਿ ਜਮੁ ਆਖੀ ਨ ਦੇਖੈਗਾ । ਐਸੇ ਜਮੁ ਕੀ ਮਾਰ ਥੀ ਛੁਟ ਪਵੈਗਾ । ਮੇਰੇ ਮਨ ! ਤੂੰ ਏਹੁ ਆਚਾਰ ਕਮਾਉ । ਸ੍ਰੀ ਗੁਰੂ ਜੀ ਕਾ ਜਸੁ ਪੜਦਾ ਗਾਵਤਾ ਰਹੁ । ਜਾਨਹੁ ਸਤਿਗੁਰੂ ਸੰਗ ਹੀ ਹੈ ।

ਏਕ ਪਲਕ ਭੀ ਨਾਹੀ ਦੂਰ ॥
ਜਨ ਨਾਨਕ ਸਿਮਰਹੁ ਸਾਸ ਸਾਸੁ ਜੋ ਸਦ ਹੀ ਰਹੇ ਹਜੂਰ ॥
ਫੂਲੁ ਕਰਿ ਮਿਲਹੁ ਗੁਰ ਦੇਵ ਕਉ ਜਿਸੁ ਪਹਿ ਸਗਲੇ ਸੁਖ ॥
ਨਾਨਕ ਹਿਤੁ ਕਰਿ ਸਿਮਰੀਏ, ਬਹੁੜ ਨ ਲਾਗੇ ਦੂਖ[1] ॥੧॥

ਤਬ ਮਰਦਾਨੇ ਮਥਾ ਟੇਕਿਆ । ਜਾ ਮਥਾ ਉਠਾਇਆ ਤਬ ਗੁਰੂ ਬਾਬੇ ਜੀ ਸਬਦ ਬੋਲਿਆ :—

ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ ॥
ਏ ਮਨ ਮੇਰਿਆ ਗੁਣ ਗਾਵਹਿ ਸਹਜਿ ਸਮਾਵਹੀ ਰਾਮ ॥
ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨ ਸਾਰਹੇ ॥
ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ ॥
ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ ਸਾਰਏ ॥
ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ[2] ॥੩॥

ਸੁਣੁ ਸਿਖਾ ਮਰਦਾਨਿਆਂ ! ਤੂੰ ਮੇਰਾ ਮਿਤ੍ਰ ਹੈ । ਤੂੰ ਮੇਰੀਆ ਗਲਾ ਕੰਨ ਕਰਦਾ ਹੈ । ਜੇ ਤੂੰ ਪਰਮੇਸਰ ਜੀ ਕੇ ਸਾਥ ਰਹਹਿਗਾ ਤਾਂ ਤੂ ਜਮੁ ਕੀ ਚੋਟ ਥੀ ਬਚੈਗਾ । ਜੇ ਤੂੰ ਪ੍ਰੇਮੁ ਪ੍ਰੀਤ ਲਾਇ ਕਰਿ ਹਰਿ ਜੀ ਪਿਆਰੇ ਕੀ ਭਗਤ ਭਾਉ ਕਰਹਿਗਾ, ਹਰਿ ਜੀ ਕਾ ਨਾਮੁ ਸੁਨਹਿਗਾ, ਪੜਹਿਗਾ, ਹਿਰਦੇ ਬਸਾਵੈਗਾ । ਜਾਂ ਤੂੰ ਸਹਿਜ ਹੀ ਘਰ ਹਰਿ ਜੀ ਕੇ ਗੁਣੁ ਗਾਵੈਗਾ ਤਬ ਤੁਝ ਕਉ ਸਦਾ ਸਹਿਜ ਮਹਿ ਪਰਮੇਸਰੁ ਰਖੈਗਾ । ਚਿੰਤਾ ਨਾ ਬਿਆਪੈਗੀ । ਸਤਿਗੁਰੂ ਜੀ ਕਾ ਆਸਰਾ ਮਨ ਲੀਏ ਰਹੁ । ਤੇਰੀਆ ਸਗਲੀਆ ਆਸਾ ਸਤਿਗੁਰੂ ਪੂਰੀਆ ਕਰੇਗਾ, ਅਚਿੰਤੁ ਰਿਜਕੁ ਪਹੁਚਾਵੈਗਾ, ਪਰ ਤੂੰ ਰਸਾਇ ਰਸਾਇ

੧ ਇਹ ਦੋਵੇਂ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹਨ ।

ਹਰਿ ਜੀ ਪਿਆਰੇ ਕੇ ਗੁਣ ਗਾਵਤਾ ਰਹੁ। ਤਬ ਹੀ ਹਰਿ ਜੀ ਸਾਹਿਬੁ ਰੀਝੇਗਾ। ਪਰਮੇਸਰ ਜੀ ਕਾ ਸਿਮਰਣ ਕੈਸਾ ਹੈ। ਜੋ ਸਿਮਰਤੇ ਹੈਨਿ ਤਿਨ ਕੇ ਨੇਤ੍ਰ ਭੀ ਰਸ ਭੀਨੇ ਲਾਲੁ ਹੋਇ ਜਾਤੇ ਹੈ ਅਰੁ ਤਿਲਕੁ ਭੀ ਜੋਤੁ ਸਾਥ ਹੋਇ ਜਾਤਾ ਹੈ। ਜਿਹਬਾ ਭੀ ਰਸੀਲੀ ਹੋਇ ਜਾਤੀ ਹੈ। ਦਰਦਵੰਦੁ ਹਰ ਦਿਲੁ ਅਜੀਜੁ ਹੋਤੇ ਹੈਨਿ ਗੂੜੇ ਰੰਗ ਅਪਾਰੀ। ਪਾਸੇ ਸੁਰਤੁ ਤਿਨਾ ਦੀ ਜੋ ਦਰੀਆਵਾਂ ਸੇ ਪਾਰੀ। ਅਰੁ ਤ੍ਰਿਹੁ ਲੋਕਾ ਮਹਿ ਸਬਦੁ ਹੀ ਕਾ ਉਜਿਆਲਾ ਚਾਦਨਾ ਹੈ। ਜੇਕਰ ਸਬਦੁ ਨ ਹੋਇ ਤਬ ਜਗਤ ਮਹਿ ਅੰਧਿਆਰੁ ਹੋਇ ਜਾਇ :–

ਸਬਦੇ ਧਰਤੀ ਸਬਦੁ ਅਕਾਸੁ ॥
ਸਬਦੇ ਸਬਦੁ ਹੋਇਆ ਪ੍ਰਗਾਸੁ ॥
ਸਬਦੁ ਕਮਾਵਹਿ ਤੇ ਵਡਭਾਗੀ ॥
ਨਾਨਕੁ ਸਬਦੁ ਸਦਾ ਬੈਰਾਗੀ[1] ॥

ਸਲੋਕ :—

ਟੇਢੀਆ ਪਗੜੀਆ ਰਾਖ ਕਰਿ ਐਰਾਕੀ[2] ਤਲੇ ਟਪੰਨ ॥
ਸੇ ਮਿਰਤਕ ਹੋਇ ਕੇ ਨਿਕਲੇ, ਚਹੁੰ ਜਣਿਆ ਦੇ ਕੰਨ[3] ॥੧॥

ਜਗਤ ਕਾ ਸੁਖੁ ਦੇਖ ਕਰਿ ਨਾਹੀ ਭਰਮਣਾ। ਗੁਰੂ ਵਲ ਦਰੁਸਤੁ ਰਹਿਣਾ। ਅਗੇ ਦਤਰੁ ਸਾਗਰੁ ਅਗਨ ਕਾ ਜੁ ਹੈ ਸੋ ਗੁਰੂ ਸਬਦੁ ਕੇ ਆਸਰੇ ਤੂੰ ਲੰਘ ਪਾਰ ਪਵਹਿਗਾ।

ਮਾਝ :—

ਕਰਿ ਕਰਿ ਖੁਸੀਆ ਤੈ ਨਾਮੁ ਵਿਸਾਰਿਆ ਤੇਰੇ ਸਿਰ ਤੇ ਘੁਰੁਦਾ ਮਾਰੂ ॥
ਚੋਟੁ ਪਉਦੀ ਦਮ ਨਿਕਲਿ ਜਾਸੀਆ ਤੂੰ ਘਰ ਦਿਆ ਲਗਸੀ ਭਾਰੂ ॥
ਨਾਮੁ ਬੇੜੀ ਦਾਨ ਪੁੰਨੁ ਖੇਵਟੁ ਆਗੇ ਭੌਜਲੁ ਤਾਰੂ ॥
ਨਾਨਕ ਚੜੇ ਜੁ ਉਥੇ ਸੇਈ ਲੰਘਣ ਜਿਨਾ ਹਰਿ ਰਸੁ ਪੀਤਾ ਦਾਰੂ[3] ॥੧॥

ਤਬ ਮਰਦਾਨਾ ਫੇਰ ਪੈਰੀ ਪਇਆ, ਲਗਾ ਸਿਫਤ ਕਰਨ "ਧੰਨ ਗੁਰੂ, ਵਾਹਿਗੁਰੂ ! ਨਾਨਕ ਕਾਲੂਆਣ-ਨਿਮਾਣਿਆ ਦਾ ਮਾਣ, ਨਿਤਾਣਿਆ ਦਾ ਤਾਣੁ, ਜਿਸ ਸਾਹਿਬ ਦੀ ਦਰਗਾਹਿ ਪਾਇਆ ਮਾਣ, ਤੂੰ ਸਚਾ ਗੁਰੂ ਅਭੰਗੁ ਦੀਬਾਣੁ।"

---

੧ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹੈ। ੨ ਇਰਾਕੀ ਘੋੜੇ (ਸਵਾਰੀ ਲਈ)। ੩ ਉਪਰਲੇ ਇਹ ਦੋਵੇਂ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਚਿਤ ਨਹੀਂ ਹਨ।

ਤਬ ਗੁਰੂ ਬਾਬੇ ਫੇਰ ਸਬਦ ਬੋਲਿਆ :—

ਏ ਮਨ ਮੇਰਿਆ ਤੂ ਕਿਆ ਲੈ ਆਇਆ ਕਿਆ ਲੈ ਜਾਇਸੀ ਰਾਮ ॥
ਏ ਮਨ ਮੇਰਿਆ ਛੁਟਸੀ ਜਾ ਭਰਮੁ ਚੁਕਾਇਸੀ ਰਾਮ ॥
ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣ ਹੇ ॥
ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣ ਏ ॥
ਪਤਿ ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ ॥
ਹਰ ਨਾਮੁ ਧਿਆਈਐ ਸਬਦੁ ਰਸੁ ਪਾਈਐ ਵਡਭਾਗਿ ਪਾਈਐ ਹਰਿ ਜਸੋ[੧]॥੪॥

ਤਬ ਮਰਦਾਨੇ ਬੇਨਤੀ ਕੀਤੀ, "ਜੀ, ਮਿਹਰਵਾਨੁ, ਸਾਹਿਬ ਜੀ ! ਏਹੁ ਸਬਦ ਸਮਝਾਈਐ । ਜਿਵੇਂ ਪਿਛਲੇ ਸਬਦੁ ਕੀ ਨਿਸਾ ਕੀਤੀ ਹੈ ਤਿਵੇਂ ਏਹੁ ਭੀ ਸਮਝਾਈਐ ।"

ਤਬ ਗੁਰੂ ਬਾਬਾ ਬੋਲਿਆ, "ਮਰਦਾਨਿਆ ਭਾਈ ! ਸਮਝ ਲੈਇ ।" ਤਬ ਗੁਰੂ ਬਾਬਾ ਮਰਦਾਨੇ ਨੂ ਸਮਝਾਇਦਾ ਹੈ ਜੁ "ਏਹੁ ਪ੍ਰਾਨੀ ਪਹਿਲੇ ਤਾਂ ਆਪਣਾ ਮੂਲੁ ਨਾਹੀ ਪਛਾਣਤਾ । ਜੋ ਜੰਮਿਆ ਆਹਾ ਤਾ ਕਿਆ ਲੈ ਆਇਆ ਆਹਾ ਅਤੇ ਇਥੋਂ ਕਿਤਨੀਆ ਕੁ ਪੰਡਾ ਬੰਨ ਲੈ ਜਾਇਗਾ । ਨਉ ਗਜ ਕਪੜਾ, ਇਕ ਤਖਤਾ, ਨਉ ਮਣੁ ਲਕੜੀਆਂ, ਇਕੁ ਕੁਨਾਲੀ ਪਾਉ ਜਵਾਂ ਦਾ ਅਰਦਾਵਾ[੨] ਇਹੁ ਸਰਕਾਰ ਦਾ ਖਰਚੁ । ਪੂਤ੍ਰ ਨਾਲ ਚਲਾਇਆ, ਅਗੇ ਜਾਇ ਜਲਾਇਆ, ਘੜੀ ਮਾਰੀ ਭੁਇ ਨਾਲ, ਜਵਾਂ ਦਾ ਅਰਦਾਵਾ ਕਾਵਾਂ ਕੁਤਿਆਂ ਖਾਧਾ । ਖਟਿਆ ਕਮਾਇਆ ਜੋ ਰਹਿਆ ਜੋਰੋ[੩] ਦੇ ਹਥ ਲਾਗਾ । ਜੋਰੋ ਲੀਤਾ । ਬਿਆ[੪] ਪੁਤ੍ਰਾ ਦੇ ਹਥ ਲਗਾ, ਸੋ ਪੁਤ੍ਰਾ ਦਾ ਮਾਲੁ ਹੋਇਆ, ਬਿਆ ਧੀਆ ਦੇ ਹਥ ਲਗਾ, ਸੋ ਧੀਆ ਹਥ ਰੰਗੁ ਲੀਤੇ । ਨਫਰਾਂ ਚਾਕਰਾਂ ਆਖਿਆ ਜੋ ਕਿਛੁ ਅਸਾਡਾ ਦਾਉ ਲਗੇ ਤਾ ਅਸੀ ਭੀ ਤਕਸੀਰ ਨਾ ਕਰਹਿ । ਏਹੁ ਮੂਰਖੁ ਖਾਲੀ ਹੀ ਆ ਗਿਆ ਅਤੇ ਖਾਲੀ ਹੀ ਗਇਆ । ਪਾਪਾਂ ਕਰਿ ਕਰਿ ਜੋ ਧਨੁ ਜੋੜਿਆ ਸੋ ਸਭੁ ਕੁਟੰਬੁ ਆਪੋ ਆਪਣੀ ਪਏ । ਨਾ ਇਸ ਕੈ ਸਾਥ ਧਨੁ ਹੀ ਗਇਆ, ਨਾ ਕੋਈ ਮਿਤ੍ਰ, ਨ ਯਾਰੁ, ਨ ਕੁਟੰਬੁ, ਇਥੋਂ ਕੋਈ ਨਾ ਉਪਕਰਿਆ[੫] । ਅਤੇ ਨਾ ਕਿਛੁ ਸੁਕਿਰਤ[੬] ਕਰਿ ਲੀਤਾ ਜੋ ਰਾਹਿ ਜਾਂਦਿਆਂ ਨਾਲ ਇਸ ਦੇ ਭੀ ਕੰਮ ਆਵਦਾ । ਜਿਉ ਬਲਦੁ ਕਮਾਈ ਕਰਦੇ ਹੈਨ, ਤਿਨਾ ਨੂ ਭੁਹੁਭਕੁ[੭] ਮਿਲਦਾ ਹੈ ਅਤੇ ਉਨ੍ਹਾਂ ਦੀ

---

੧ ਇਹ ਸ਼ਬਦ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਰਚਿਤ ਨਹੀਂ ਹੈ । ੨ ਜਵਾਂ ਦੇ ਆਟੇ ਦਾ ਪਿੰਨ੍ਹਾ ੩ ਵਹੁਟੀ, ਵਿਆਹੁਤਾ ਇਸਤ੍ਰੀ । ੪ ਦੂਜਾ, ਬਾਕੀ ਹੋਰ । ੫ ਨ ਉਪਕਾਰੀ ਸਾਬਤ ਹੋਇਆ, ਨ ਸਹਾਇਤਾ ਲਈ ਐਨ ਮੌਕੇ ਤੇ ਬਹੁੜਿਆ । ੬ ਸੁਕ੍ਰਿਤ, ਪੁੰਨ-ਦਾਨ । ੭ ਭੋਹ ਜਾਂ ਤੂੜੀ ਦਾ ਰੁੱਗ ।

ਕਮਾਈ ਪਾਤਸਾਹਿ ਖਾਦੇ ਹੈਨਿ, ਕੇ ਰਾਹਕ[1] ਖਾਦੇ ਹੈਨਿ, ਪਰੁ ਬਲਦਾ ਦੇ ਮੁਹੁ ਛਿਕੇ ਦੇਇ ਕਰਿ ਗਾਹਿ ਵਿਚ ਫੇਰੀਦੇ ਹੈਨਿ, ਤੈਸੇ ਪ੍ਰਾਨੀਓ ਕੀ ਕਮਾਈ ਹੋਤੀ ਹੈ, ਹਰਿ ਅਰਥ ਕੋਈ ਨਾਹੀ ਲਗਾਇ ਸਕਦਾ। ਮਰਦਾਨਿਆ! ਸਬਦੁ ਕਿਆ ਬੋਲਦਾ ਹੈ ਅਤੇ ਪ੍ਰਾਨੀ ਕਿਆ ਕਮਾਵਦੇ ਹੈਨ ਜੁ ਪਿਛੈ ਕਿਸ ਹੂੰ ਕੇ ਸੰਗ ਨ ਚਲੀਆ, ਮਾਇਆ ਅਗੇ ਕਵਣੁ ਲੈ ਜਾਇਗਾ? ਮਾਇਆ ਤਾ ਤਿਸੀ ਕੀ, ਸੋਈ ਧਨੁਵੰਤਾ, ਜਿਨ ਹਰਿ ਅਰਥ ਲਗਾਈ। ਸੋ ਏਸੁ ਮਾਇਆ ਦਾ ਭਰਮੁ ਏਸ ਨੂ ਡਾਢਾ ਲਗਾ ਹੈ। ਜੋ ਏਹੁ ਭਰਮੁ ਗਵਾਏ ਤਾ ਜਮੁ ਕੀ ਮਾਰਹੁ ਛੁਟੇ। ਅਰੁ ਇਸ ਕਉਨੁ ਧਨੁ ਜੋੜਨਾ ਹੈ। ਸ੍ਰੀ ਰਾਮੁ ਨਾਮੁ ਜਪਣੇ ਕਾ, ਜੋ ਇਸ ਕੇ ਸਾਥਿ ਜਾਇ, ਸੋ ਧਨੁ ਏਹੁ ਪ੍ਰਾਨੀ ਸੰਚਤਾ ਨਾਹੀ। ਬਾਬਾ ਰਾਮੁ ਕਾ ਨਾਮੁ ਸਦ ਬਸੰਤੁ ਹੈ।" ਗੁਰੂ ਕਹਿਆ, "ਏਹੋ ਮੰਤ੍ਰ ਹੈ।"

ਤਬ ਮਰਦਾਨੇ ਅਰਦਾਸ ਕੀਤੀ, "ਜੀ, ਗਰੀਬ ਨਿਵਾਜ! ਮੰਤ੍ਰ ਗੁਰੂ ਥੀ ਮਿਲਦਾ ਹੈ ਕੇ ਗੁਰੂ ਬਿਗੈਰ ਭੀ ਮਿਲਦਾ ਹੈ? ਜਿਵੇ ਹੈ ਤਿਵੇ ਸਮਝਾਵਉ ਜੀ।" ਤਬ ਗੁਰੂ ਬਾਬਾ ਸਬਦੁ ਬੋਲਿਆ :–

ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥
ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ[2] ਰਾਮ ॥
ਪਾਰਿ ਸਾਜਨੁ ਅਪਾਰੁ ਪ੍ਰੀਤਮ, ਗੁਰ ਸਬਦ ਸੁਰਤਿ ਲੰਘਾਵਏ ॥
ਮਿਲਿ ਸਾਧ ਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ ॥
ਕਰਿ ਦਇਆ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤਿ ਪਾਵਓ ॥
ਨਾਨਕੁ ਪਇਅੰਪੈ[3] ਸੁਣਹੁ ਪ੍ਰੀਤਮ ਗੁਰ ਸਬਦ ਮਨ ਸਮਝਾਵਓ[4] ॥੫॥੬॥

ਤਬ ਗੁਰੂ ਬਾਬੇ ਕਹਿਆ, "ਮਰਦਾਨਿਆ! ਬਿਨਾ ਪਉੜੀਐ ਮਹਲੁ ਨਾਹੀ ਚੜਿਆ ਜਾਤਾ। ਜਿਉ ਬੇੜੀ ਬਿਨਾ ਦਰੀਆਉ ਪਾਰ ਨਾਹੀ ਜਾਇ ਸਕੀਤਾ, ਤਿਉ ਗੁਰੂ ਬਿਨਾ ਪਰਮੇਸਰ ਨਾਹੀ ਮਿਲਤਾ ਅਤੇ ਪਰਮੇਸਰ ਜੀ ਹੈ ਸੋ ਮਾਇਆ ਕਾ ਦਰੀਆਉ ਹੈ। ਜਗਤ ਬੀਚ ਚਲਿਆ ਹੈ ਅਰੁ ਦਰੀਆਉ ਪਾਰ ਪਰਮੇਸਰ ਹੈ। ਜੋ ਮਾਇਆ ਨੂ ਤਰ ਜਾਇ ਸੋਈ ਪਰਮੇਸਰ ਨੂ ਜਾਇ ਮਿਲੈ। ਸੋ ਮਾਇਆ ਦਾ ਤਰਨਾ ਕਿਆ ਹੈ। ਜੋ ਜਿਨ ਮਾਇਆ ਪੈਦਾ ਕੀਨੀ ਹੈ, ਪਰਮੇਸਰ ਜੀ ਕੇ ਅਰਥੁ ਖਰਚ ਕੀਜੈ। ਸੋ ਜਾਇ ਪਾਰ ਉਤਰੁ ਪੜਿਆ, ਜਾਇ ਪਰਮੇਸਰ ਜੀ ਕਉ ਮਿਲਿਆ ਅਰੁ ਜੋ ਮਾਇਆ

੧ ਕਿਸਾਨ। ੨ ਅੱਪੜੇ। ੩ ਪ੍ਰਲਪਨ ਕਰਦਾ, ਕਥਨ ਕਰਦਾ ਜਾਂ ਕਹਿੰਦਾ ਹੈ। ੪ ਇਹ ਸ਼ਬਦ ਗੁਰੂ ਨਾਨਕ ਕ੍ਰਿਤਿ ਨਹੀਂ ਹੈ।

ਨਾਲ ਅੜਿਆ, ਤਿਆਗੁ ਕਿਛੁ ਨਾ ਕੀਤਾ, ਸੋ ਬੀਚ ਹੀ ਡੂਬਾ। ਪਰਮੇਸਰ ਜੀ ਕਉ ਨਾ ਮਿਲਿਆ। ਮਰਦਾਨਿਆ! ਮਾਇਆ ਕੇ ਲੰਪਟ ਨਰਕ ਜਾਹਿਗੇ। ਪਰਮੇਸਰ ਕੇ ਹਿਤਕਾਰੀ ਈਹਾਂ ਭੀ ਸੁਰਗ ਮਹਿ ਹੈ। ਆਗੇ ਮੋਖ ਪਦਵੀ ਕਉ ਜਾਇ ਪ੍ਰਾਪਤਿ ਹੋਵੈਗੇ। ਗੁਰਮੁਖੁ ਕਾ ਛੁਟਕਾਰਾ ਇਥੇ ਭੀ ਅਰੁ ਅਗੇ ਭੀ ਹੋਇਗਾ, ਅਰੁ ਸਾਖਤਾ[1] ਕਉ ਕਹੂ ਠਉੜ ਨ ਹੋਇਗੀ, ਜਿਉ ਕਬੀਰ ਭੀ ਕਹਿਆ ਹੈ :-

ਕਬੀਰ ਚਲਣ ਚਲਣ ਸਭ ਕੋ ਕਹੈ ਮੁਝ ਕਉ ਸੰਸਾ ਅਉਰੁ ॥
ਈਹਾਂ ਸਤਿਗੁਰੁ ਸਿਉ ਪਰਚੈ ਨਹੀਂ ਸੋ ਬੈਸੇਗੇ ਕਿਹ ਠਉਰੁ ॥੧॥
ਕਬੀਰ ਤੇ ਨਰ ਅੰਧੁ ਹੈ ਜੋ ਗੁਰੁ ਕਹਿਤੇ ਅਉਰ ॥
ਹਰਿ ਰੂਠੇ ਗੁਰੁ ਠਉਰੁ ਹੈ, ਗੁਰੁ ਰੂਠੇ ਨਹਿ ਠਉਰੁ ॥੨॥

ਮਰਦਾਨਾ ਪੈਰੀ ਪਇਆ, ਗੋਸਟਿ ਪੂਰੀ ਹੋਈ[2] ॥

## ੫੭. ਗੋਸ਼ਟਿ ਗੋਬਿੰਦ ਲੋਕਾਂ ਦੀ

ਗੋਸਟਿ ਗੁਰੂ ਬਾਬੈ ਜੀ ਕਰਤਾਰ ਪੁਰ ਵਿਚ ਕੀਤੀ। ਏਕ ਦਿਨ ਗੁਰੂ ਬਾਬਾ ਨਾਨਕ ਜੀ ਕਰਤਾਰ ਪੁਰ ਬੈਠਾ ਥਾ। ਤਬ ਗੋਬਿੰਦ ਲੋਕੁ ਆਇ ਮਿਲੇ। ਉਨਹੁ ਰਾਮੁ ਰਾਮੁ ਕਰੀ। ਤਬ ਗੁਰੂ ਬਾਬਾ ਜੀ ਸਹਿਜਿ ਕੇ ਘਾਟ[3] ਬੈਠੇ ਥੇ। ਤਬ ਬਾਬੇ ਜੀ ਸਤਿ ਰਾਮੁ ਕਰੀ: "ਆਈਐ ਜੀ, ਬੈਠੀਐ ਜੀ! ਗੋਬਿੰਦ ਲੋਕਹੁ ਜੀ!" ਤਬ ਗੋਬਿੰਦ ਲੋਕੁ ਰਾਮੁ ਰਾਮੁ ਕਰਕੇ ਬੈਠ ਗਏ। ਤਬ ਬਾਬੇ ਜੀ ਕਹਿਆ, ਜੋ, "ਗੋਬਿੰਦ ਲੋਕਹੁ ਜੀ! ਕਿਛੁ ਆਗਿਆ ਕਰਹੁ ਜੋ ਹਮੁ ਤੁਮੁ ਕੋ ਦੇਹਿ।" ਤਬ ਗੋਬਿੰਦ ਲੋਕਹੁ ਬੇਨਤੀ ਅਰਦਾਸ ਕੀਤੀ, "ਜੀ, ਮਿਹਰਵਾਨੁ ਸਤਿਗੁਰੂ ਜੀ! ਜੇਹੀ ਕੋਈ ਮਨਸਾ ਧਾਰ ਕਰਿ ਤੇਰੇ ਪਾਸ ਆਵਤਾ ਹੈ ਸੋ ਮਨ ਇਛੇ ਫਲੁ ਪਾਵਤਾ ਹੈ। ਜੀ, ਗਰੀਬ ਨਿਵਾਜ ਸਤਿਗੁਰੁ ਪਰਮੇਸਰ ਜੀ! ਏਹੁ ਜੋ ਪਰਮੇਸਰ ਜੀਆ ਕਉ ਸੁਖ ਦੁਖ ਦੇਤਾ ਹੈ ਸੁ ਆਪ ਹੀ ਦੇਤਾ ਹੈ ਕੇ ਜੀਆ ਕੇ ਕਰਮੁ ਕਿਰਿਆ ਕਰਿ ਕਰਿ ਦੇਤਾ ਹੈ? ਜੀ, ਏਹੁ ਬਿਧਿ ਜਿਉ ਹੈ ਤਿਉ ਸਮਝਾਈਏ ਜੀ!"

---

੧ ਸ਼ਾਕਤ, ਸ਼ਕਤੀ (ਦੇਵੀ) ਦਾ ਉਪਾਸ਼ਕ, ਭਾਵ-ਕਰਤਾਰ ਸਿਰਜਨਹਾਰ ਤੋਂ ਵਿਮੁਖ। ੨ ਇਸ ਗੋਸ਼ਟਿ ਦਾ ਲਿਖਣ-ਢੰਗ ਹੋਰ ਸਾਖੀਆਂ ਤੇ ਗੋਸ਼ਟਾਂ ਨਾਲ ਏਨਾ ਮੇਲ ਨਹੀਂ ਖਾਂਦਾ ਤੇ ਸ਼ਬਦ-ਪ੍ਰਮਾਣ ਵੀ ਗੁਰਬਾਣੀ ਤੋਂ ਬਾਹਰਲੇ ਹਨ, ਜੋ ਇਸ ਦੇ ਓਪਰੇਪਣ ਦੇ ਸੂਚਕ ਹਨ। ਇਹ ਗੋਸ਼ਟਿ ਚੂੰਕਿ ਸੰਮਤ ੧੭੯੧ ਬਿ: ਦੀ ਜਨਮ ਸਾਖੀ ਵਿਚ, ਜਿਸ ਦੇ ਆਧਾਰ ਤੇ ਇਹ ਪੁਸਤਕ ਤਿਆਰ ਕੀਤੀ ਗਈ ਹੈ, ਯਥਾਸਥਾਨ ਦਰਜ ਹੈ, ਇਸ ਲਈ ਇਸ ਨੂੰ ਉਸੇ ਤਰਾਂ ਪ੍ਰਮਾਣ ਵਜੋਂ ਸ਼ਾਮਲ ਰੱਖਿਆ ਗਿਆ ਹੈ। ੩ ਸਹਿਜ-ਸਮਾਧੀ ਅਥਵਾ ਵਿਸਮਾਦ-ਅਵਸਥਾ ਵਿਚ।

ਤਬ ਗੁਰੂ ਬਾਬਾ ਨਾਨਕ ਜੀ ਬਚਨ ਕੀ ਕ੍ਰਿਸਾ ਕਰਤਾ ਹੈ। ਪ੍ਰਭਾਤੀ (ਮਹਲਾ ੧, ਦਖਨੀ) ਰਾਗ ਮਹਿ ਬਾਣੀ ਹੋਈ :–

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥੧॥
ਕੋਈ ਜਾਣਿ ਨ ਭੂਲੈ ਭਾਈ ॥
ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥੧॥ ਰਹਾਉ ॥

ਤਿਸ ਕਾ ਪਰਮਾਰਥ ! ਗੁਰੂ ਬਾਬਾ ਜੀ ਕਹਿਤਾ ਹੈ ਜੋ, "ਗੋਬਿੰਦ ਲੋਕਹੁ ਜੀ ! ਆਪ ਤੇ ਕੋਈ ਨਾਹੀ ਭੂਲਤਾ, ਅਰੁ ਆਪ ਤੇ ਕੋਈ ਨਾਹੀ ਸਮਝਤਾ। ਪਰਮੇਸਰ ਜੀ ਕਾ ਹੀ ਭੁਲਾਇਆ ਭੂਲੈ ਅਰੁ ਪਰਮੇਸਰ ਜੀ ਕਾ ਹੀ ਸਮਝਾਇਆ ਸਮਝੈ। ਜੋ ਕਿਛੁ ਕਰਾਵਤਾ ਹੈ ਸੋ ਆਪ ਹੀ ਕਰਾਵਤਾ ਹੈ। ਏਹੁ ਜੰਤੁ ਪਰਮੇਸਰ ਕਾ ਕਰਾਇਆ ਕਰਤਾ ਹੈ। ਕਿਸ ਕੀ ਨਿਆਈ ? ਜਿਉ ਗੋਤਮ ਤਪੈ ਕੀ ਇਸਤ੍ਰੀ ਭਲੀ ਸਰੂਪੁ ਥੀ। ਸੋ ਇੰਦ੍ਰ ਰਾਜਾ ਰੰਭਾ ਮੋਹਣੀ ਅਰੁ ਉਰਬਸੀ ਕਉ ਛੋਡ ਕਰ ਰਿਖੀਸਰ ਕੀ ਇਸਤ੍ਰੀ ਊਪਰ ਆਇਆ। ਸੋ ਤਪਾ ਨਾਵਣੁ ਗਇਆ। ਜਬ ਪਾਣੀ ਕਉ ਹਾਥੁ ਲਗਾਇਆ ਤਬ ਪਾਣੀ ਸੁੰਨ ਕੇ ਘਰ ਥਾ। ਪਾਣੀ ਕਹਿਆ, "ਤਪਾ ਜੀ ! ਅਜਹੂ ਪਹਿਲਾ ਪਹਰੁ ਰਾਤ ਕਾ ਹੈ। ਤੁਮਾਰੇ ਇਸਨਾਨ ਕਾ ਸਮਾ ਨਹੀਂ।" ਤਬ ਤਪਾ ਫੇਰ ਘਰ ਆਇਆ। ਤਬ ਰਾਜਾ ਇੰਦ੍ਰ ਲਾਗਾ ਕਹਿਣੇ ਜੁ, "ਅਹਿਲਿਆ ! ਮੁਝ ਕਉ ਛਿਪਾਓ। ਤਪਾ ਮੁਝ ਕਉ ਸਰਾਪ ਦੇਵੈਗਾ।" ਤਬ ਅਹਿਲਿਆ ਬਿਲਾ ਕਰਿ ਕਰਿ ਟੋਕਰੇ ਹੇਠ ਰਾਖਿਆ। ਤਬ ਤਪੇ ਅੰਜਨੀ ਕਉ ਪੂਛਿਆ, "ਇਸ ਟੋਕਰੇ ਹੇਠ ਕਿਆ ਹੈ ?" ਅੰਜਨੀ ਸਤਵਾਦੀ ਥੀ, ਕਬਹੂ ਝੂਠ ਬੋਲਤੀ ਨ ਥੀ ਅਰੁ ਮਾਤਾ ਕਾ ਭੀ ਪੜਦਾ ਰਾਖਿਆ ਚਾਹੀਐ ਅਰੁ ਸਚੁ ਭੀ ਕਹਿਆ ਚਾਹੀਐ। ਸੋ ਮਾਜਾਰੁ ਬਿਲੇ ਕਾ ਹੀ ਨਾਉ ਹੈ ਅਰੁ ਅਹਿਲਿਆ ਕਾ ਭੀ ਜਾਰੁ ਹੈ। ਅੰਜਨੀ ਕਹਿਆ, "ਪਿਤਾ ਜੀ ! ਮਾਜਾਰੁ[੧] ਹੈ।" ਤਬ ਤਪਾ ਕ੍ਰੋਧਵੰਤੁ ਹੋਇਆ। ਇੰਦ੍ਰ ਕਉ ਸ੍ਰਾਪੁ ਦੀਆ ਜੋ 'ਏਕੁ ਭਗ ਨਿਮਿਤ ਤੂ ਅਤੀਤ ਕੇ ਗ੍ਰਿਹਿ ਆਇਆ ਥਾ, ਜਾਹਿ ਤੇਰੀ ਦੇਹੀ ਸਹੰਸ੍ਰ ਭਗ ਹੋਹਿਗੇ।' ਤਬ ਇੰਦ੍ਰ ਪਛੋਤਾਣਾ। ਗੋਬਿੰਦ ਲੋਕਹੁ ਜੀ ! ਪਰਮੇਸਰ ਏਵ ਹੀ ਕਰਣੀ ਥੀ, ਨਾਤਰ[੨] ਇੰਦ੍ਰ ਤ੍ਰੈਹੀ ਲੋਕ ਕੀ ਬਿਧਿ ਜਾਨਤਾ ਥਾ। ਤਬ ਅਹਿਲਿਆ ਕਉ ਸ੍ਰਾਪ ਦੀਆ ਜੁ, "ਤੂ ਸਿਲਾ ਹੋਇਗੀ।" ਅਰ ਅਹਿਲਿਆ ਅੰਜਨੀ ਕਉ ਕਹਿਆ ਜੁ, "ਤੂੰ ਮੇਰਾ ਪੜਦਾ

---

੧ ਬਿੱਲਾ। ੨ ਨਹੀਂ ਤਾਂ।

ਵਾੜਿਆ ਹੈ, ਤੁਝ ਕਉ ਕੁਆਰਪਾਤ੍ਰ[1] ਕਉ ਸੰਤਤਿ[2] ਹੋਹਿਗੀ।" ਸਾਧੋ ਜੀ! ਪਰਮੇਸਰ ਜੀ ਇਵ ਹੀ ਕਰਣੀ ਥੀ। ਤਿਸ ਕਾ ਕੋਈ ਕਿਆ ਕਰੈ?" ਤਬ ਗੋਬਿੰਦ ਲੋਕਹੁ ਫੇਰ ਅਰਦਾਸ ਕਰੀ, "ਜੀ ਮਿਹਰਵਾਨ! ਉਹੁ ਤੋ ਆਪ ਕੀਏ ਸ੍ਰਾਪਿਆ, ਪਰੁ ਕੋਈ ਪੁੰਨ ਕੀਏ ਭੀ ਸ੍ਰਾਪਿਆ ਹੈ?" ਤਬ ਗੁਰੂ ਬਾਬਾ ਜੀ ਬੋਲਿਆ:-

ਤਿਨਿ ਹਰਿ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ॥
ਅਉਗਣੁ ਜਾਣੈ ਤ ਪੁੰਨ ਕਰੈ ਕਿਉ ਕਿਉ ਨੇਖਾਸਿ ਬਿਕਾਈ॥ ੨॥

ਤਿਸ ਕਾ ਪਰਮਾਰਥ! ਤਬ ਗੁਰੂ ਬਾਬੇ ਜੀ ਕਹਿਆ, "ਸੁਨਹੁ ਜੀ! ਰਾਜੇ ਹਰੀ ਚੰਦ ਕੇ ਘਰ ਚਾਰ ਬੇਟੀਆ ਥੀਆ। ਬਡੀ ਬੇਟੀ ਕਉ ਧਨੁ ਭੰਡਾਰੁ ਦੀਆ, ਦੂਜੀ ਕਉ ਹਾਥੀ, ਘੋੜੇ, ਉਠ, ਸੁਖਪਾਲਾਦਿ[3] ਦਿਤੀਆ, ਤੀਜੀ ਕਉ ਅੰਨ, ਬਸਤ੍ਰ, ਜਾਗੀਰਾਂ ਦਿੱਤੀਆਂ, ਚਉਥੀ ਕਉ ਮੁਲਖੁ ਹਾਟ ਪਟਣ[4] ਰਈਯਤ[5] ਦਿੱਤੀ। ਤਬ ਪਰਮੇਸਰ ਜੀ ਕੀ ਐਸੀ ਲੀਲਾ ਭਈ ਜੁ ਬ੍ਰਾਹਮਣੁ ਕਹਿਆ, "ਰਾਜਾ ਜੀ! ਮੈ ਕਿਛੁ ਦਾਨੁ ਪਾਵਉ।" ਤਬ ਰਾਜੇ ਕਹਿਆ, "ਭਲਾ ਹੋ, ਸੁਆਮੀ! ਸਵਾ ਮਣੁ ਸੁਇਨਾ ਪ੍ਰਾਤ ਕਉ ਆਇ ਲੀਜੀਅਹੁ।"

ਤਬ ਬ੍ਰਾਹਮਣ ਕਹਿਆ, "ਮਹਾਰਾਜ! ਸੰਕਲਪ ਪਾਈਐ।" ਤਬ ਰਾਜੇ ਸੰਕਲਪੁ ਪਾਇਆ। ਰਾਜੇ ਕਉ ਘਰ ਕੀ ਖਬਰ ਕਿਛੁ ਨਾ। ਜਬ ਪ੍ਰਾਤ ਸਮੈ ਹੋਇਆ ਤਬ ਬ੍ਰਹਮਣ ਆਇ ਰਾਜੇ ਕਉ ਅਸੀਰਵਾਦੁ ਕੀਆ। ਤਬ ਰਾਜੇ ਹੁਕਮ ਕੀਆ ਜੋ, "ਭੰਡਾਰੇ ਤੇ ਸਵਾ ਮਣੁ ਸੁਇਨਾ ਨਿਕਾਲ ਦੇਹੁ।" ਤਬ ਪੰਡਿਤ ਕਹਿਆ, "ਨਾ ਰਾਜਾ ਜੀ! ਜੈਸੀ ਤੇਰੀ ਬੇਟੀ ਤੈਸੀ ਮੇਰੀ ਬੇਟੀ। ਰਾਜਾ ਜੀ! ਜੂਠੀ ਪਤਲ ਬ੍ਰਹਮਣ ਕਉ ਪਰੋਸਣੀ ਭਲੀ ਨਾਹੀ। ਉਹੁ ਭੰਡਾਰਾ ਬਡੀ ਬੇਟੀ ਕਾ ਹੋਇ ਨਿਬੜਿਆ ਹੈ।" ਰਾਜੇ ਕਹਿਆ, "ਜੋ ਕਿਛੁ ਜਾਗੀਰਾ ਮਹਿ ਅਨਾਜ ਹੋਇ ਸੋ ਬੇਚ ਦੇਹੁ।" ਤਬ ਪੰਡਿਤ ਕਹਿਆ, "ਜੀ, ਉਹੁ ਤੋ ਦੂਸਰੀ ਬੇਟੀ ਕਉ ਦੀਆ ਹੈ। ਉਹੁ ਭੀ ਮੇਰੇ ਕਾਮੁ ਨਾਹੀ।" ਤਬ ਰਾਜੇ ਕਹਿਆ, "ਹਾਥੀ, ਘੋੜੇ, ਸੁਖ ਪਾਲਾ ਬੇਚ ਦੇਉ।" ਤਬ ਪੰਡਿਤ ਕਹਿਆ, "ਜੀ, ਉਹ ਤੀਸਰੀ ਬੇਟੀ ਕਾ ਧਰਮੁ ਹੋਇਆ ਹੈ।" ਰਾਜੇ ਕਹਿਆ, "ਜਾਇ ਕਰਿ ਰਈਯਤ ਥੀ ਸਵਾ ਮਣੁ ਸੁਇਨਾ ਉਗਰਾਹਿ ਦੇਹੁ।" ਤਬ ਪੰਡਿਤ ਕਹਿਆ, "ਰਾਜਾ ਜੀ! ਉਹੁ ਚਉਥੀ ਬੇਟੀ ਕਾ ਹੋਇ ਨਿਬੜਿਆ।"

---

੧ ਅਵਿਵਾਹਿਤਾ, ਬਿਨਾਂ ਵਿਆਹ ਦੇ। ੨ ਸੰਤਾਨ। ੩ ਪਾਲਕੀਆਂ ਆਦਿ। ੪ ਮਹਲ ਮਾੜੀਆਂ ਤੇ ਨਗਰ। ੫ ਪ੍ਰਜਾ।

ਤਬ ਰਾਜਾ ਬਿਸਮਾਦ[1] ਹੋਇ ਗਇਆ । ਤਬ ਬ੍ਰਹਮਣ ਕਹਿਆ, ਜੁ "ਜੀ, ਤੇਰਾ ਧਰਮੁ ਰਹਿਆ । ਮੇਰਾ ਸੁਇਨਾ ਰਹਿਆ ।" ਤਬ ਰਾਜਾ ਤਮਕ[2] ਖਾਇ ਉਠਿਆ । ਰਾਜੇ ਕਹਿਆ, "ਸੁਆਮੀ । ਅਪਨਾ ਆਪ ਬੇਚਉਗਾ ਅਰੁ ਅਪਨਾ ਬਚਨ ਪੂਰਾ ਕਰਉਗਾ । ਚਲੁ ਅਧਣੁ[3] ਸੁਇਨਾ ਮੇਰਾ, ਅਰ ਅਧਣੁ ਰਾਣੀ ਕਾ ਅਰੁ ਦਹਿਸੇਰ ਮੇਰੇ ਬੇਟੇ ਕਾ ਜੇ ਕੋਈ ਤੁਮੁ ਕਉ ਦੇਇ ਤਉ ਬੇਚੀਉ ਨਾਤਰ[4] ਨਾ ਬੇਚੀਅਹੁ ।" ਤਬ ਉਹੁ ਤੀਨੋ ਪੰਡਿਤ ਨੇ ਆਗੇ ਧਰਿ ਲੀਏ, ਲਿਜਾਇ ਨਿਖਾਸ[5] ਖੜੇ ਕੀਏ ।

ਰਾਜਾ ਅਧਣੁ ਸੁਇਨੇ ਕੋ ਬਿਕਾਇਆ ਕੋਤਵਾਲ ਕੇ ਅਰੁ ਅਧਣੁ ਸੁਇਨੇ ਕੋ ਰਾਨੀ ਬਿਕਾਈ ਸਾਹਿ ਕੇ ਘਰਿ ਅਰੁ ਦਸੀ ਸੇਰੀ ਰਾਜੇ ਕਾ ਬੇਟਾ ਬਿਕਾਇਆ । ਪੰਡਿਤ ਸਵਾ ਮਣ ਸੁਇਨਾ ਲੈ ਚਲਤਾ ਰਹਿਆ । ਰਾਜੇ ਹਰਿ ਚੰਦ ਆਪਨੇ ਆਪੁ ਰਾਖਣੇ ਕੀ ਨਿਮਿਤ ਬਚਾਇਆ । ਸੁਨਹੁ, ਰਾਮ ਜਨਹੁ ਜੀ ! ਹਰੀ ਚੰਦ ਪੁੰਨੁ-ਦਾਨੁ ਕਰਿਦਿਆ ਹੀ ਦਿਨੁ ਰੈਣੁ ਗੁਦਾਰਦਾ । ਪਰਮੇਸਰ ਜੀ ਕੇ ਕਰਣੇ ਕਾ ਸੁਮਾਰ ਕੋਈ ਨਾਹੀ । ਦਾਨੁ ਪੁੰਨੁ ਕਰਿਦਿਆ ਸਰਾਪੀ ਭਇਆ । ਪ੍ਰਿਥਮੀ ਪਤਿ ਰਾਜਾ ਜਾਇ ਨਿਖਾਸ ਬਿਕਾਇਆ । ਰਾਣੀ ਕਿਸੀ ਘਰਿ ਬਿਕਾਈ, ਬੇਟਾ ਕਿਸੀ ਘਰਿ ਬਿਕਾਇਆ । ਪੁੰਨੁ ਦਾਨੁ ਕਰਨ ਵਾਲਿਆ ਨੂੰ ਭੀ ਕਰਮ ਨਾਹੀ ਛੋਡਦੇ ।

ਤਬ ਫੇਰ ਗੋਬਿੰਦ ਲੋਕਹੁ ਬੇਨਤੀ ਕਰੀ, "ਜੀ, ਮਿਹਰਵਾਨੁ ! ਪਰਮੇਸਰ ਸਾਧੁ ਜਨ ਜੁ ਭੇਜੇ ਹੈਨ ਸੋ ਭੁਲਦਿਆਂ ਨੂੰ ਸਮਝਾਵਣੁ ਨੂੰ ਭੇਜੇ ਹੈਨ । ਸੋ ਸਾਧੁ ਭੀ ਨਾਹੀ ਸਮਝਾਵਦੇ । ਸਾਧਾ ਨੂ ਤਾਂ ਸਭ ਸਕਤਿ ਹੈ, ਜਿਉ ਸਮਝਹਿ ਤਿਉ ਸਮਝਾਵਹਿ ।" ਤਬ ਗੁਰੂ ਬਾਬੇ ਜੀ ਕਹਿਆ :—

ਕਰਉ[6] ਅਢਾਈ ਧਰਤੀ ਮਾਂਗੀ, ਬਾਵਨ ਰੂਪਿ ਬਹਾਨੈ[7] ॥
ਕਿਉ ਪਇਆਲ[8] ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥ ੩ ॥

ਤਿਸ ਕਾ ਪਰਮਾਰਥ ! ਤਬ ਗੁਰੂ ਬਾਬੇ ਨਾਨਕ ਜੀ ਕਹਿਆ, "ਗੋਬਿੰਦੁ ਲੋਕਹੁ ਜੀ ! ਅਸਾਡੀਆ ਮਤੀ ਦਿਤੀਆ ਜੇ ਲੋਕੁ ਸਮਝਦੇ ਹੋਵਨੁ ਤਾਂ ਦੁਖ ਨਾ ਹੋਵਨ । ਲੋਕੁ ਮਨ ਦੀ ਮਤ ਚਲਦੇ ਹੈਨ । ਜਿਉ ਰਾਜੇ ਬਲ ਕੇ ਦੁਆਰੇ ਬਾਵਨੁ ਰੂਪੁ ਠਾਕੁਰ ਬਿਕਰਾਲੁ ਰੂਪੁ ਧਾਰ ਕੈ ਬਲ ਕੇ ਜਗ ਕੈ ਬਿਖੈ ਆਇਆ । ਤਬ ਬਲ ਕਹਿਆ, "ਹੇ ਬ੍ਰਹਮਣ !

੧ ਅਸਚਰਜ, ਹੈਰਾਨ । ੨ ਗੁੱਸਾ । ੩ ਇਕ ਸਿੱਕਾ । ੪ ਨਹੀਂ ਤਾਂ । ੫ ਚੌਕ ਨੱਖਾਸ, ਪਸ਼ੂਆਂ ਜਾਂ ਗੁਲਾਮਾਂ ਦੀ ਮੰਡੀ । ੬ ਕਰੌਂ, ਕਦਮ । ੭ ਭਗਵਾਨ ਨੇ ਬਾਵਨ (ਅਵਤਾਰ) ਦਾ ਰੂਪ ਧਾਰਣ ਕਰਕੇ ਬਹਾਨੇ ਨਾਲ । ੮ ਪਾਤਾਲ ਲੋਕ ।

ਤੇਰਾ ਕਿਆ ਪਰੋਜਨ ਹੈ ਸੋ ਤੂ ਕਹੁ।" ਤਬ ਬ੍ਰਹਮਣ ਆਖਿਆ, "ਰਾਜਾ ਮੁਝ ਕਉ ਬ੍ਰਹਮਣਾ ਸਾਥ ਸਕਲ ਖੀਰ ਖੰਡ ਲੁਚੀ ਪੂਰੀ ਘੀਉ ਭੋਜਨ ਜਿਵਾਇ। ਰਾਜਾ ਜਾਨੈ ਨਹੀਂ ਜੁ ਇਨ ਕੇ ਖਵਾਣੇ ਸਾਥ ਜਗੁ ਪੂਰਨੁ ਹੋਤਾ ਹੈ।" ਰਾਜੇ ਕਹਿਆ ਜੁ, "ਹੇ ਬ੍ਰਹਮਣ ! ਤੇਰਾ ਰੂਪੁ ਕੁਚੀਲੁ ਹੈ। ਕੋਈ ਪਾਉ ਸੇਰ ਚੂਨੁ ਤੁਝੇ ਦਿਲਾਵਹਿਗੇ, ਤਬ ਤਾਈ ਤੂ ਬਾਹਰ ਜਾਇ ਖੜਾ ਹੋਹੁ।" ਉਹੁ ਬ੍ਰਹਮਣੁ ਜਾਇ ਨਾਹੀ, ਤਬ ਚੋਬਦਾਰੁ ਲਗਾਇ ਕਰਿ ਧਿਕਾਇ ਛੋਡਿਆ।

ਤਬ ਰਾਜਾ ਪੰਡਿਤਾ ਪਾਸਿ ਆਇਆ। ਬੇਦ ਬਾਣੀ ਕਾ ਉਪਚਾਰੁ[1] ਪੰਡਿਤਾਂ ਕਉ ਸਭੁ ਭੂਲੁ ਗਇਆ। ਨਾ ਬੇਦ ਪੜਿ ਸਕੈ, ਨਾ ਕਿਛੁ ਜਬਾ ਹੀ ਖੁਲੈ। ਰਾਜਾ ਬਿਸਮਾਦੁ ਹੋਇ ਰਹਿਆ। ਬੇਦ ਪਾਠੀਆ ਥੀ ਬੇਦ ਉਪਚਾਰੁ ਨ ਹੋਵੈ ਅਰ ਬਾਹਰ ਦੁਆਰੇ ਉਪਰੁ ਲਾਗਾ ਚਾਰੇ ਬੇਦ ਮੁਖੁ ਆਗਰੁ[2] ਪੜਨੇ। ਜਾਣੀਐ ਜੁ ਕਈ ਹਜਾਰ ਬ੍ਰਹਮਣ ਬੇਦ ਪੜਿਤੇ ਹੈਨ। ਤਬ ਰਾਜੇ ਕਹਿਆ, "ਉਹ ਬੇਦ ਪਾਠੀਆ ਕਉ ਭੀਤਰ ਲੈ ਆਵਹੁ"। ਤਬ ਚੋਪਦਾਰ ਕਹਿਆ, "ਮਹਾਰਾਜ ਜੀ ! ਉਹੀ ਦੁਰਬਲ ਬ੍ਰਹਮਣੁ ਬੈਠਾ ਬੇਦ ਪੜਤਾ ਹੈ, ਅਵਰੁ ਤਉ ਉਹਾ ਕੋਈ ਨਾਹੀ।" ਰਾਜੇ ਕਹਿਆ ਜੋ, "ਰੇ, ਏਹ ਪੰਡਿਤ ਤਉ ਗੁੰਗੇ ਭਏ ਹੈ ਅਰੁ ਬੇਦ ਪੜੇ ਬਿਨਾ ਜਗੁ ਹੋਤਾ ਨਾਹੀ।" ਰਾਜਾ ਆਪ ਚਲ ਕਰਿ ਆਇਆ, ਮਿੰਨਤਦਾਰ ਹੋਇ ਕਰਿ ਬ੍ਰਹਮਣ ਨੂ ਅੰਦਰ ਲੈ ਗਇਆ।

ਤਬ ਬਾਵਨੁ ਕਹਿਆ, "ਜੇ ਮੇਰਾ ਕਹਿਆ ਮੰਨੇ ਤਉ ਮੈ ਭੀਤਰ ਚਲਉ ?" ਰਾਜੇ ਕਹਿਆ, "ਜੋ ਕਿਛੁ ਫਰਮਾਈਐਗਾ ਸੋ ਮੈਂ ਕਰੋਗਾ।" ਤਬ ਬਾਵਨ ਕਹਿਆ, "ਮੈ ਤੈ ਪਾਸਉ ਅਢਾਈ ਕਰਉ ਧਰਤੀ ਮਾਂਗਤਾ ਹਉ, ਆਪਣੀ ਕਰਵੀਂ ਆਪ ਲੈਣੀ। ਏਹੁ ਦਾਨੁ ਮੈਨਉ ਸੰਕਲਪੁ ਕਰੁ, ਤਾ ਮੈਂ ਭੀਤਰ ਚਲਉ।" ਤਬ ਰਾਜਾ ਲਾਗਾ ਸੰਕਲਪੁ ਕਰਣ। ਤਬ ਸੁਕ੍ਰ ਪੁਰੋਹਿਤ ਕਹਿਆ, "ਰਾਜਾ ! ਸੰਕਲਪੁ ਮਤੁ ਦੇਹਿ। ਕਿਆ ਜਾਣੀਐ ਕਿਆ ਰੂਪੁ ਹੈ ?" ਤਬ ਰਾਜੇ ਕਹਿਆ ਨਾ ਮਾਨਿਆ, ਸੰਕਲਪੁ ਕੀਆ। ਤਬ ਦੋਇ ਕਰਵਾ ਸਭੁ ਧਰਤੀ ਕਰੀ ਅਰੁ ਆਧੀ ਕਰਉ ਆਪਨੀ ਦੇਹੀ ਬਲ ਦੀਨੀ। ਤਬ ਠਾਕੁਰ ਜੀ ਉਸ ਕਉ ਪਤਾਲ ਕਾ ਰਾਜੁ ਦੀਆ।

ਸੁਨਹੁ, ਭਾਈ ਗੋਬਿੰਦ ਲੋਕਹੁ ਜੀ ! ਰਾਜਾ ਬਲੁ ਜੋ ਜਗੁ ਕਰਤਾ ਥਾ ਸੋ ਇੰਦ੍ਰ-ਪੁਰੀ ਕਾ ਰਾਜੁ ਪਾਵਤਾ ਅਰੁ ਠਾਕਰੁ ਜੀ ਉਸ ਕਉ ਪਤਾਲ ਕਾ ਰਾਜਾ ਕਰਨਾ ਥਾ ਪਰੁ ਬਾਵਨੁ ਰੂਪੁ ਠਾਕਰੁ ਜੀ ਕਾ ਬਲ ਬੂਝ ਨਾ ਸਕਿਆ। ਭਾਈ ! ਹਮਾਰੇ ਕਹੇ

---

੧ ਵਿਧਿ-ਵਿਧਾਨ, ਤਰੀਕਾ। ੨ ਮੁਖ (ਮੂੰਹ) ਦੇ ਅਗ੍ਰ ਭਾਗ, ਅਰਥਾਤ-ਜ਼ਬਾਨੀ।

ਕੋਵਨੁ ਲਾਗਤਾ ਹੈ। ਸਭ ਕੋਈ ਮਨ ਕੀ ਮਤੁ ਚਲਤਾ ਹੈ। ਗੁਰਮਤ ਕੋਈ ਵਿਰਲੇ ਕਮਾਵਤੇ ਹੈ ਅਰੁ ਜੇ ਸਾਧਾਂ-ਸੰਤਾ ਕੇ ਕਹੇ ਊਪਰੁ ਚਲਤੇ ਹੋਵੈ ਸੇ ਦੁਖੁ ਕਿਉ ਪਾਵਹਿ, ਸੇ ਸਦਾ ਸੁਖੀ ਹੋਵਹਿ।"

ਤਬ ਗੁਰੂ ਬਾਬਾ ਜੀ ਫੇਰ ਉਨ ਕੀ ਸਬਦੁ ਮਹਿ ਨਿਸਾ ਕਰਤਾ ਹੈ, ਬੀਚਾਰ ਬੀਚਾਰ ਕਮਾਏ, ਪਰ ਕਮਾਇ ਸਕਤੇ ਨਾਹੀ। ਕਿਸ ਕੀ ਨਿਆਈ ?

ਰਾਜਾ ਜਨਮੇਜਾ ਦੇ ਮਤੀਂ ਬਰਜਿ ਬਿਆਸਿ ਪੜਾਇਆ ॥
ਤਿਨਿ ਕਰਿ ਜਗ ਅਠਾਰਹ ਘਾਏ ਕਿਰਤ ਨ ਚਲੈ ਚਲਾਇਆ ॥੪॥

ਤਿਸਕਾ ਪਰਮਾਰਥ ! ਗੁਰੂ ਬਾਬੇ ਕਹਿਆ, "ਸੁਨਹੁ, ਭਾਈ ਰਾਮ ਜਨਹੁ ਜੀ ! ਗੁਰੁ ਗੁਸਾਈਂ ਬਿਆਸ ਜੇਹਾ ਸਾਧੁ ਅਰੁ ਰਾਜੇ ਪੰਡਵ ਜੇਹਾ ਦਾਸ। ਤਬ ਰਾਜਾ ਜਨਮੇਜਾ ਸੁਰਤਵਾਨੁ ਕਥਾ-ਕੀਰਤਨ ਸੁਣਨਹਾਰਾ ਸੋ ਭੁਲ ਗਇਆ, ਤਾ ਹੋਰ ਕਿਆ ਕਹੀਐ ? ਕੈਸੇ ਕਰਿ ਕਰਿ ਜਨਮੇਜਾ ਭੁਲਿਆ ? ਸਾਧ ਜਨੋ ਜੀ ! ਸੁਨੁ ਲੇਹੁ। ਜੋ ਬਿਆਸ ਗੁਸਾਈ ਕੱਥਾ ਰਾਜੇ ਆਗੇ ਕਰਤਾ ਥਾ। ਅਰੁ ਏਹੁ ਬਚਨ ਦੀਆ ਜੋ ਕੈਰਵੂ ਅਰੁ ਪਾਂਡਵ ਆਪਸਿ ਮੇ ਲੜਿ ਮੂਏ। ਤਬ ਜਨਮੇਜੇ ਕਹਿਆ, "ਜੀ ! ਤਿਸੁ ਸਮੇ ਤੁਮੁ ਭੀ ਥੇ ਕਿ ਨ ਥੇ ?" ਤਬ ਬਿਆਸ ਗੁਸਾਈ ਕਹਿਆ, "ਤਬ ਹਮ ਭੀ ਬੀਚ ਹੀ ਥੇ।" ਤਬ ਜਨਮੇਜੇ ਕਹਿਆ, "ਜੀ, ਤੁਮ ਉਨ ਕੀ ਖੈਰ ਚਾਇ ਕਰਤੇ, ਤਬ ਓਇ ਕਾਹੇ ਕਉ ਲੜ ਮਰਤੇ ?" ਤਬ ਬਿਆਸ ਗੁਸਾਈ ਕਹਿਆ ਜੋ, "ਰਾਜਾ ਜੀ ! ਹੋਨਹਾਰ ਕਉ ਕੋਈ ਨਾਹੀ ਮਿਟਾਇ ਸਕਤਾ। ਕਾਰਨ ਏਕੋ ਪਰਮੇਸਰ ਕਾ ਕੀਆ ਹੋਤਾ ਹੈ, ਦੂਸਰਾ ਅਵਰੁ ਕੋਈ ਨਾਹੀ ਜੁ ਉਸ ਕਾ ਕੀਆ ਮਿਟਾਇ ਸਕੈ।" ਤਬ ਰਾਜਾ ਜਨਮੇਜਾ ਕਹਿਤਾ ਹੈ, "ਗੁਰੂ ਜੀ ! ਕੈਸੀ ਭੋਲੀ ਬਾਤ ਕਹਿਤੇ ਹੋ ਜੋ ਤੁਮਾਰਾ ਕਹਿਆ ਕੈਰਉ ਨਾ ਮਾਨਿਆ ਕਿ ਪਾਂਡਵਾ ਨਾ ਮਾਨਿਆ, ਪਰੁ ਤੁਮ ਕਹਿਆ ਹੀ ਨ ਹੋਇਗਾ।" ਤਬ ਬਿਆਸ ਗੁਸਾਈ ਜੀ ਕਹਿਆ, "ਰਾਜਾ ! ਉਹੁ ਤਉ ਕਥਾ ਬੀਤੀ, ਪਰੁ ਅਬੁ ਮੈ ਤੁਮ ਕਉ ਹੋਨਹਾਰੀ ਆਗੇ ਬਤਾਵਤਾ ਤਉ। ਤੂੰ ਏਹੁ ਕਾਮੁ ਨ ਕਰੀਅਹੁ, ਪਰ ਨਾ ਰਾਜਾ ! ਹੋਨੀ ਪਰਬਲੁ ਹੈ। ਸੋ ਤਉ ਮਤ ਬੁਧੁ ਸੁਰਤੁ ਸਭਨਾ ਕੀ ਚਲਾਇ ਦੇਤੀ ਹੈ। ਕੋਈ ਹੋਵਨੁਹਾਰੀ ਤੇ ਸਬਲੁ ਨਾਹੀ ਜੁ ਮਿਟਾਇ ਸਕੈ।"

ਤਬ ਬਿਆਸ ਗੁਸਾਈਂ ਕਹਿਆ, "ਰਾਜਾ ਜੀ ! ਇਕੁ ਸਉਦਾਗਰੁ ਆਇ ਉਤਰੇਗਾ, ਘੋੜੇ ਲੈ ਕਰਿ ਤੁਮਾਰੀ ਨਗਰੀ ਆਵੇਗਾ। ਤਿਸ ਪਾਸੁ ਏਕੁ ਪੰਚਿ

ਕਲਿਆਨ[1] ਘੋੜਾ ਹੋਵੈਗਾ। ਸੋ ਤੁਮੁ ਦੇਖਣੇ ਨ ਜਾਈਅਹੁ। ਜਾਵੈਗਾ, ਪਰੁ ਮੋਲੁ ਨ ਲੀਜੀਅਹੁ। ਲੇਵੈਗਾ, ਪਰੁ ਅਸਵਾਰੁ ਨ ਹੋਈਅਹੁ। ਅਸਵਾਰ ਭੀ ਹੋਵੈਗਾ, ਪਰੁ ਚਾਬਕੁ ਨਾ ਲਗਾਵਣਾ। ਜਬ ਲਗਾਵੈਗਾ ਤਬ ਦਖਣ, ਕੂੰਟ ਕਉ ਤੁਝ ਕਉ ਲੈ ਕਰਿ ਪਹੁਚਾਵੈਗਾ। ਊਹਾਂ ਏਕ ਮਨਮੋਹਣੀ ਇਸਤ੍ਰੀ ਹੋਵੈਗੀ। ਉਸ ਪਰੁ ਨ ਲੋਭੀਅਹੁ, ਪਰੁ ਲੋਭੀਹਿਗਾ। ਉਹੁ ਬਚਨੁ ਲੈਏਗੀ ਜੁ ਜਗ ਮਹਿ ਚੜ੍ਹੇਕੇ ਬੀਚ ਮੁਝੁ ਕਉ ਸੰਗ ਲੈ ਕਰਿ ਬੈਠਣਾ ਅਰੁ ਬ੍ਰਹਮਣਾ ਕਉ ਮੇਰੇ ਹਾਥ ਤੇ ਸੰਕਲਪੁ ਕਰਾਵਣਾ, ਤਬ ਮੈ ਤੇਰੀ ਇਸਤ੍ਰੀ ਹੋਵਾਂਗੀ, ਤੂੰ ਮੇਰਾ ਭਰਤਾ ਹੋਵੈਗਾ।

ਅਉਰੁ ਰਾਜੇ ਕਉ ਗੁਸਾਈ ਬਹੁਤ ਬਾਤਾ ਸਮਝਾਈਆ। ਅਰੁ ਹੋਵਨੀ ਨਹੀ ਬਦਲੀ, ਰਾਜਾ ਜਨਮੇਜਾ ਬਹੁਤੁ ਜਤਨੁ ਕਰਿ ਰਹਿਆ। ਜਿਉ ਬਿਆਸ ਗੁਸਾਈ ਕਥਾ ਕਰਿ ਸੁਣਾਈ ਥੀ ਤਿਵ ਹੀ ਹੋਈ। ਤਬ ਮੋਹਣੀ ਉਪਰੁ ਰਾਜਾ ਬਹੁਤੁ ਲੋਭਤੁ ਭਇਆ। ਤਬ ਮੋਹਣੀ ਬਚਨੁ ਲੀਆ। ਤਬ ਅਠਾਰਾ ਬ੍ਰਹਮਣ ਜੁਆਨੁ ਮੋਹਣੀ ਨਿਵਤਾਏ[2]। ਤਬ ਰਾਜਾ ਮੋਹਣੀ ਕਉ ਸੰਗ ਲੈ ਕਰਿ ਗਇਆ। ਚੜ੍ਹੇਕੇ ਬੀਚ ਸੰਕਲਪੁ ਮੋਹਣੀ ਪਾਇਆ। ਤਬ ਮੋਹਣੀ ਘੂੰਘਟਿ ਉਤਾਰ ਕਰਿ ਲਾਗੀ ਸੰਕਲਪੁ ਕਉ ਦੇਵਣੇ। ਤਬ ਬ੍ਰਹਮਣ ਉਸ ਦੀ ਸੂਰਤ ਦੇਖ ਕੈ ਮੂਰਛਤਿ ਹੋ ਗਏ। ਭੋਜਨੁ ਭੂਲੁ ਗਇਆ।

ਤਬ ਮੋਹਣੀ ਰਾਜੇ ਪਾਸ ਕਹਿਆ ਜੋ, "ਰਾਜਾ ਜੀ! ਤੁਮੁ ਕਿਛੁ ਰਾਜ ਧਰਤੇ ਹੋ ਕਿ ਨਾਹੀ। ਦੇਖੋ ਦੇਖਾ ਏਹੁ ਭੋਜਨ ਖਾਣੇ ਬੈਠੇ ਹੈ ਕਿ ਮੁਝ ਕਉ ਖਾਤੇ ਹੈ?" ਤਬ ਰਾਜੇ ਖੰਡੇ ਸਾਥ ਉਹੁ ਅਠਾਰਾ ਹੀ ਬ੍ਰਹਮਣ ਮਾਰ ਦੂਰ ਕੀਏ। ਜਬ ਰਾਜੇ ਹਤਿਆ ਕੀਨੀ ਤਬ ਮੋਹਣੀ ਅਦਿਸਟ[3] ਹੋਇ ਗਈ। ਰਾਜੇ ਜਨਮੇਜੇ ਕਉ ਅਠਾਰਾਂ ਕੁਸਟੁ ਭਏ :—

ਸ੍ਰੀ ਰਾਮ ਚੰਦ ਕੇ ਸਿਰ ਹੋਈ ਜਾ ਕੀ ਸੀਤਾ ਲਛਮਣ ਗਵਾਈ ॥
ਹੋਵਣੀ ਕੇ ਵਸਿ ਭਏ ਪਾਂਡਵ ਸੁਤ ਜਾਕੇ ਕ੍ਰਿਸਨ ਸਹਾਈ ॥
ਹੋਵਣੀ ਸਬਲ ਹੈ ਰਾਜੇ ਜਨਮੇਜੇ ਕਉ ਕਥਾ ਬਿਆਸ ਸੁਣਾਈ ॥
ਅਨਹੋਵਨੀ ਨਹੀ ਹੋਵੈ ਕਬਹੂ ਕਾਹੇ ਪਚਿ ਪਚਿ ਮਰੀਐ ਭਾਈ ॥ ੧ ॥

---

੧ ਪੰਜ ਸ਼ੁਭ ਨਿਸ਼ਾਨੀਆ ਵਾਲਾ–ਕੈਲਾ, ਤੇਲੀਆ, ਕੁਮੈਤ ਤੇ ਮੁਸ਼ਕੀ ਘੋੜਾ, ਜਿਸ ਦੇ ਚਾਰੇ ਸੁੰਮ ਚਿੱਟੇ ਹੋਣ ਤੇ ਮੱਥਾ ਵੀ ਚਿੱਟਾ ਹੋਵੇ। (ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦, ਸਫ਼ਾ ੫੯੧)
੨ ਨਿਉਂਦਾ ਦਿੱਤਾ। ੩ ਲੁਪਤ, ਅੱਖੋਂ ਉਹਲੇ।

ਭਾਈ ਰਾਮ ਜਨਹੁ ਜੀ !

ਸੁਮੇਰ ਚਲੈ ਨਾਹੀ ਸਾਗਰ ਸੁਕੈ ਨਾਹੀ ਰਵਿ ਪਛਮੁ ਉਦੇ ਕਰਾਈ ॥
ਅਹਿ ਅਧਾਰ ਅੰਮ੍ਰਿਤਿ ਹੈ ਬਾਸੇ ਧਰੂ ਦਛਨ ਬਹੇ ਗੋਸਾਈ ॥
ਜਿ ਬਿਧਨਾ ਹੈ ਬਿਧਿ ਨੇ ਥਾਟੀ ਸੋ ਤੋ ਨਾ ਮਿਟੈ ਮਿਟਾਈ ॥
ਬਾਰ ਬਾਰ ਕਿਆ ਬੇਨਤੀ ਕਰੀਐ ਨਾਨਕ ਜਨ ਕਹੇ ਸੁਣਾਈ[1] ॥ ੨ ॥

ਸੁਨਹੁ, ਭਾਈ ਗੋਬਿੰਦ ਲੋਕਹੁ ! ਸੁਮੇਰੁ ਪਰਬਤਿ ਚਲਨੇ ਕਾ ਨਾਹੀ, ਜਉ ਉਠ ਚਲੇ, ਸਮੁੰਦ੍ਰ ਸੁਕਣੇ ਕਾ ਨਾਹੀ, ਜੋ ਸੁਕ ਜਾਇ । ਸੂਰਜ ਪਛਮੁ ਲਉ ਚੜਨੇ ਕਾ ਨਾਹੀ । ਅਹਿ ਕਹੀਐ ਸਰਪੁ ਉਸ ਦੀ ਦੇਹੀ ਬਿਖੁ ਸਾਥ ਭਰੀ ਹੋਈ ਹੈ, ਅੰਮ੍ਰਿਤੁ ਕਿਉ ਕਰਿ ਉਸ ਦੀ ਦੇਹੀ ਵਿਚਿ ਆਵੈ । ਅਰੁ ਧਰੂ ਭਗਤ ਅਟਲ ਪਦਵੀ ਪਾਈ ਹੈ, ਉਤਰ ਵਲਿ ਖੜਾ ਹੈ । ਪਰਮੇਸਰ ਕੇ ਹੁਕਮੁ ਸਾਥ ਦਖਣ ਵਲ ਨਾਹੀ ਆਵਤਾ । ਜੋ ਕਿਛੁ ਲੇਖੁ ਕਰਤੇ ਲਿਖਿਆ ਹੈ ਇਨ੍ਹਾਂ ਜੀਅ ਦੇ ਬਾਬੁ ਸੋ ਤਉ ਚਲਣੇ ਦਾ ਨਾਹੀ । ਭਾਈ ਸਾਧ ਜਨਹੁ ਜੀ ! ਮੈਂ ਬਾਰ ਬਾਰ ਤੁਮੁ ਕਉ ਕਿਆ ਕਹਿ ਸੁਣਾਈ ।" ਤਬ ਗੋਬਿੰਦ ਲੋਕਹੁ ਫੇਰ ਅਰਦਾਸ ਕਰੀ, "ਜੀ, ਗਰੀਬ ਨਿਵਾਜ ! ਜੋ ਕਿਛੁ ਕਰਤੇ ਲਿਖ ਛੋਡਿਆ ਹੈ ਸੋ ਤੋ ਮਿਟਦਾ ਕਿਸੇ ਸਬਬੁ ਨਾਹੀ, ਤਾ ਇਸ ਪ੍ਰਾਣੀ ਦੇ ਸਿਰ ਦੋਸੁ ਕਿਉ ਦੇਦੇ ਹੈਨ ਜੋ ਇਨ ਭਲਾ ਕੀਆ ਅਰੁ ਇਨ ਬੁਰਾ ਕੀਆ ?" ਤਬ ਗੁਰੂ ਬਾਬੇ ਸਬਦੁ ਬੋਲਿਆ :—

ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ ॥
ਜੋ ਕਿਛੁ ਵਰਤੈ ਤੁਧੈ ਸਲਾਹੀ ਸਭ ਤੇਰੀ ਵਡਿਆਈ ॥ ੫ ॥

ਤਿਸ ਕਾ ਪਰਮਾਰਥ – ਗੁਰੂ ਬਾਬੇ ਜੀ ਕਹਿਆ ਜੁ, "ਭਾਈ ਰਾਮ ਜਨਹੁ ਜੀ ! ਪਰਮੇਸਰ ਜੀ ਕੇ ਕਰਣੇ ਕਾ ਪਰਮੇਸਰ ਹੀ ਜਾਣੇ, ਉਸ ਸਾਥ ਗਣਤੀ ਨਾਹੀ ਗਣੀ ਜਾਂਦੀ । ਤਿਸ ਕੇ ਹਾਥ ਸਭੁ ਕਿਛੁ ਹੈ । ਉਥੇ ਅਰਦਾਸ ਬੇਨਤੀ ਹੀ ਕੀਤੀ ਚਾਹੀਐ, ਜੋ ਜੀਉ ਸੁਖੁ ਪਾਵੈ । ਏਹੀ ਸੋਭਾ ਚਾਹੀਐ, ਜੋ ਵਾਹਿ ਵਾਹਿ ਸਚੇ ਪਾਤਿਸਾਹਿ ਤੇਰਾ, ਹੁਕਮੁ ਤੇਰਾ ਕਰਣਾ । ਵਾਹਿ ਵਾਹਿ ਤੇਰੀ ਰਜਾਇ ਏਵੈ ਹੀ ਕਰਣਾ ਆਇਆ ਹੈ । ਜੇ ਬਖਸੇ ਤਾ ਤੇਰੀ ਵਡਿਆਈ, ਸਭ ਤੇਰਾ ਹੁਕਮੁ ਹੈ ਜੀ, ਇਸੀ ਸੁਭਾਇ ਬੋਲੀ ਬੋਲੀਐ । ਤਬ ਕਰਤਾ ਪੁਰਖ ਨਿਰੰਕਾਰ ਖੁਸੀ ਹੋਤਾ ਹੈ । ਕੋਈ ਗਰੀਬੀ ਕਰਤਾ ਹੈ ਤਾ ਕਿਸੀ ਮਾਰਿਆ ਹੈ । ਪਰਮੇਸਰ ਗਰਬਿ ਨਿਵਾਜ ਹੈ । ਗਰਬ ਪ੍ਰਹਾਰੀ ਹੈ ।

੧ ਇਹ ਦੋਵੇਂ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਚੇ ਹੋਏ ਨਹੀਂ ਹਨ ।

ਪਰਮੇਸਰ ਜੀ ਕਉ ਜਗਤ ਮਾਹਿ ਹੀ ਜਪੀਤਾ ਹੈ ਅਤੇ ਖੁਸੀ ਹੋਤਾ ਹੈ ਅਰੁ ਗਰਬ ਕਰਨ ਵਾਲਿਆ ਨੂ ਕਰੋਧੁ ਹੋਤਾ ਹੈ। ਜੋ ਕਿਛੁ ਕਰੇਗਾ ਸੋ ਭਲਾ ਹੀ ਕਰੇਗਾ। ਜਿਉ ਜਿਉ ਨਿਮਾਣਿਆ ਹੋਇ ਕਰਿ ਮਨਤਾ ਜਾਤਾ ਹੈ ਤਿਉ ਤਿਉ ਹਰਿ ਜੀ ਦਿਆਲੁ ਕ੍ਰਿਪਾਲੁ ਭੀ ਹੋਤਾ ਹੈ। ਭਾਈ ਜੀ! ਭਲਾ ਬੁਰਾ ਪਰਮੇਸਰ ਜੀ ਕੀ ਵਲੋ ਕਰ ਜਾਨਣਾ, ਏਹੁ ਵਡਿਆਈ ਕਰਿ ਜਾਣੇ। ਜੇ ਅਉਗਣ ਕਰੇ ਤਾ ਭੀ ਗੁਣੁ ਹੀ ਕਰਿ ਜਾਨਣਾ ਤਾ ਮਿਹਰਵਾਨੁ ਹੋਤਾ ਹੈ।"

ਤਬ ਫਿਰ ਗੋਬਿੰਦ ਲੋਕਹੁ ਅਰਦਾਸ ਕਰੀ, "ਜੀ, ਮਿਹਰਵਾਨ! ਏਹੁ ਜੋ ਬਾਤਾ ਸਤਿਗੁਰੂ ਕਹਿ ਸੁਨਾਈਆਂ ਸੋ ਤਾਂ ਬਡੀਆਂ ਮੁਸਕਲ ਹੈਨਿ। ਏਹੁ ਬਾਤ ਕਿਉ ਕਰਿ ਜਾਣੀਐ ਜਿਸ ਗਲ ਇਸ ਜੀਵ ਕਉ ਲੇਪੁ ਨਾ ਲਾਗੇ। ਜੀ, ਸਾਈ[1] ਬਿਧਿ ਬਤਾਈਐ।" ਤਬ ਗੁਰੂ ਬਾਬਾ ਨਾਨਕ ਜੀ ਸਬਦੁ ਬੋਲਿਆ :—

ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ ॥
ਮਨਮੁਖ ਮੁਗਧੁ[2] ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ ॥੬॥

ਤਿਸ ਕਾ ਪਰਮਾਰਥ। ਗੁਰੂ ਬਾਬੇ ਨਾਨਕ ਜੀ ਕਹਿਆ, "ਭਾਈ ਸਾਧ ਜਨਹੁ ਜੀ! ਪਰਮੇਸਰ ਦੁਖੁ-ਸੁਖੁ ਭਲਾ-ਬੁਰਾ ਰਚਿਆ ਹੈ। ਸੋ ਇਸ ਵਾਸਤੇ ਜੁ ਗੁਰਮੁਖ ਹੈਨ ਤਿਨਾ ਦੁਖ-ਸੁਖ ਹੁਕਮੁ ਕਰਿ ਮਨਿਆ ਹੈ। ਉਨਾ ਕਉ ਲੇਪੁ ਕਿਛੁ ਨਾਹੀ। ਕਿਉ ਕਰਿ? ਜੁ ਗੁਰੂ ਕਾ ਸਬਦੁ ਬੁਝਿਆ ਹੈ। ਸਬਦੁ ਕਿਆ ਕਹਿਤਾ ਹੈ? ਜੁ ਕਰੈ ਭੀ ਰਾਮ, ਦੇਵੈ ਭੀ ਰਾਮ, ਲੇਵੈ ਭੀ ਰਾਮੁ। ਜਿਨ੍ਹਾਂ ਗੁਰੂ ਕਾ ਸਬਦੁ ਸਨਿਆ ਹੈ ਤਿਨਾ ਸਭੁ ਕਿਛੁ ਬਝਿਆ ਹੈ। ਗੁਰਮੁਖੁ ਜਾਨਤੇ ਹੈਨ ਜੋ ਸਬਦੁ ਕੇ ਖੋਜਨੁਹਾਰੇ ਹੈ। ਜੋ ਕਰਤਾ ਪੁਰਖੁ ਕਰੇਗਾ ਸੋਈ ਕਿਛੁ ਹੋਇਗਾ। ਮਨਮੁਖੁ ਇਕ ਦਮੁ ਉਪਰ ਖੜਾ ਹੈ। ਜੇ ਦਮੁ ਨਾ ਆਇਆ ਸੋ ਮਿਰਤੁ ਭਇਆ। ਗੁਰਮੁਖੁ ਏਹੁ ਗਿਆਨੁ ਬੂਝ ਕਰ ਅਲਿਪਤੁ[3] ਰਹਿਤਾ ਹੈ। ਸੁਖੁ ਮਹਿ ਖੁਸੀ ਨਾਹੀ, ਅਰੁ ਦੁਖੁ ਮਹਿ ਦੁਖੀ ਨਾਹੀ। ਇਨਹੁ ਏਹੀ ਬੁਝਿਆ ਹੈ ਜੋ ਸਭੁ ਗੁਰੂ ਹਮਾਰਾ ਸਬਦੁ ਹੈ। ਸੋ ਸਬਦੁ ਸਚੁ ਹੈ। ਸੋ ਸਬਦੁ ਕਹਿਤਾ ਹੈ—ਦੁਖ ਭੀ ਹਰਿ ਜੀ ਕਾ, ਅਰੁ ਸੁਖ ਭੀ ਹਰਿ ਜੀ ਕਾ। ਤਾ ਓਇ ਸਦਾ ਸੁਖੀ ਹੀ ਰਹਿਤੇ ਹੈਨਿ। ਦੁਖੁ ਸੁਖੁ ਤੇ ਸਦਾ ਅਲਿਪਤੁ ਹੈ। ਭਾਈ ਰਾਮ ਜਨਹੁ ਜੀ! ਇਹ ਗਿਆਨੁ ਮਨਮੁਖੁ ਕੇ ਜੀਅ ਕਦੇ ਨਾਹੀ ਆਵਤਾ, ਗੁਰਮੁਖਾ ਕਉ ਪ੍ਰਾਪਤਿ ਭਇਆ ਹੈ। ਅਰੁ ਮਨਮੁਖੁ ਜੋ ਹੈ, ਜਬ ਦੁਖੁ ਲਾਗਤਾ ਹੈ ਤਬ ਪੜੇ ਕਹਿਤੇ ਹੋ, 'ਹਾਇ, ਹਾਇ, ਤੋਬਾ!'

---

੧ ਉਹੋ। ੨ ਮੂਰਖ। ੩ ਨਿਰਲੇਪ।

ਪੁਕਾਰਤੇ ਹੈ। ਜਬ ਜਮੁ ਦੰਡੁ ਪਕੜਿ ਕਰਿ ਲਾਗਤਾ ਹੈ, ਕੋਰੜਿਆ ਕੇ ਮੁਖ ਧਰਤਾ ਹੈ ਫੇੜੇ ਕਾਰਣ, ਤਬ ਹਾਇ ਹਾਇ ਕਰਤਿਆ ਹੀ ਵਿਹਾਵਤੀ ਹੈ। ਮਾਰਨ ਵਾਲਾ ਮਾਰਨੋ ਛਡਤਾ ਕਿਵੇ ਹੀ ਨਾਹੀ —"ਅਗਹੁ ਦੇ ਜਿ ਚੇਤੀਐ ਤ ਕਾਇਤੁ ਮਿਲੈ ਸਜਾਇ।" ਜੇ ਸਮਝ ਕੇ ਪੈਰੁ ਰਖੀਐ ਤਾ ਟੋਟੇ ਮੂਲ ਨ ਪਾਇ। ਸੋ ਕਰਮੁ ਬੁਰੇ ਕਮਾਇਆ ਹੀ ਫਿਰ ਦੁਖੁ ਲਾਗਤਾ ਹੈ। ਪਿਛੋਂ ਪਛੁਤਾਵਤਾ ਹੈ। ਸਾਖਤ[1] ਕਉ ਜਮੁ ਕਾ ਭੀ ਦੁਖ ਬਿਆਪਤਾ ਹੈ। ਭਾਈ ਸਾਧ ਜਨਹੁ ਜੀ! ਗੁਰਮੁਖਾ ਕੋ ਦੁਖੁ ਕੋਈ ਨਾਹੀ ਲਾਗਤਾ।"

ਫਿਰ ਸਾਧ ਜਨਾ ਬੇਨਤੀ ਕੀਤੀ, "ਜੀ, ਗਰੀਬ ਨਿਵਾਜ! ਇਸ ਮਨੁਖੁ ਦਾ ਜੁ ਪਰਚੌ[2] ਹੋਤਾ ਹੈ ਸੋ ਕਿਸ ਸਾਥ ਹੋਤਾ ਹੈ। ਇਸ ਕਉ ਕਵਨੁ ਪ੍ਰਚਾਵਤਾ ਹੈ ਅਰੁ ਗੁਰਮੁਖੁ ਕਾ ਜੋ ਪ੍ਰਚਾਉ ਹੋਤਾ ਹੈ ਸੋ ਕਿਸ ਬਸਤੁ ਸਾਥ ਪ੍ਰਚਾਉ ਹੋਤਾ ਹੈ। ਇਸ ਕਉ ਕਵਨੁ ਪ੍ਰਚਾਵਤਾ[3] ਹੈ? ਕਿਸ ਬਸਤੁ ਸਾਥ ਪ੍ਰਚਤਾ ਹੈ?" ਤਬ ਗੁਰੂ ਬਾਬੇ ਜੀ ਸਬਦੁ ਬੋਲਿਆ :-

ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ ॥
ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ ॥੭॥

ਤਿਸ ਕਾ ਪਰਮਾਰਥ। ਸੁਨਹੁ, ਭਾਈ ਸੰਤਹੁ! ਸ੍ਰਿਸਟ ਸਭੁ ਪਰਮੇਸਰ ਜੀ ਕੀ ਰਚੀ ਹੋਈ ਹੈ। ਸੋ ਤਿਸ ਵਿਚ ਸੰਗਤ ਭੀ ਪਰਮੇਸਰ ਜੀ ਕੀ ਹੈ। ਸੋ ਸਾਧ ਸੰਗਤ ਬੀਚ ਨਾਉ ਪਰਮੇਸਰ ਜੀ ਕਾ ਸਬਦੁ ਜਪੀਤਾ ਹੈ। ਕੀਰਤਨੁ ਹੋਤਾ ਹੈ। ਸਾਖੀਆਂ ਹੋਤੀਆਂ ਹੈਨ। ਕਥਾ ਪਰਮੇਸਰ ਜੀ ਕੀ ਹੋਤੀ ਹੈ। ਤਹਾ ਗੁਰਮੁਖਾ ਕਾ ਪ੍ਰਚਾਉ ਹੋਤਾ ਹੈ। ਅਰੁ ਜਹਾਂ ਕੁਸੰਗੁ ਹੋਤਾ ਹੈ ਤਹਾਂ ਅਭਿਮਾਨੁ ਸਭੁ ਕੋਈ ਬੋਲਤਾ ਹੈ। ਅਹੰਕਾਰੁ ਖੁਦੀ ਗੁਮਾਨੁ ਹਉਮੈ ਕਰਿ ਕਰਿ ਪਚਿ ਮਰਹਿਗੇ। ਉਹਾ ਪਚ ਜਾਵਨ ਕਾ ਹਟੁ ਨਿਕਲਤਾ ਹੈ। ਗੁਰਮੁਖਾਂ ਸਬਦੁ ਕਾ ਮੇਲੁ ਢੂੜੁ ਲੇਇਆ। ਧਰਮੁ ਸਾਲਾ ਜਾਤੇ ਹੈ। ਮੁਕਤੁ ਪਾਵਤੇ ਹੈ ਅਰੁ ਸਾਕਤ ਅਭਿਮਾਨੁ ਕਰਿ ਕਰਿ ਪਚ ਮਰਤੇ ਹੈਨਿ। ਤਿਵੇ ਸਾਕਤ ਸਕਤਿ ਕਰਿ ਕਰਿ ਪਚ ਮਰਤੇ ਹੈਨਿ। ਭਾਈ ਸਾਧ ਜਨਹੁ! ਜੋ ਗਰਬੁ[4] ਕਰਤੇ ਹੈ ਸੋ ਪਰਮੇਸਰ ਜੀ ਕਉ ਸੁਖਾਵਤੇ ਨਾਹੀ। ਸੋ ਪਰਮੇਸਰ ਜੀ ਤੇ ਦੂਰ ਜਾਇਪੜਤੇ ਹੈ :—

ਗੁਰਮੁਖ ਕੇ ਮਨ ਭਉ ਬਸੇ, ਹਾਣ ਲੀਏ ਏਹੁ ਥੋਕੁ।
ਗਰਬੁ ਕੀਆ ਨਿਰਭਉ ਭਇਉ, ਗੁਰਮੁਖ ਭਏ ਸਲੋਕ[5] ॥

---

੧ ਸ਼ਾਕਤ, ਸ਼ਕਤੀ (ਦੇਵੀ) ਦਾ ਉਪਾਸਕ, ਵਾਮ-ਮਤ ਦਾ ਅਨੁਯਾਈ। ੨ ਪਰਿਚਯ, ਜਾਣ-ਪਛਾਣ। ੩ ਪਰਿਚਯ ਦੇਂਦਾ (ਜਾਣੂ ਕਰਦਾ) ਹੈ। ੪ ਅਹੰਕਾਰ। ੫ ਅਰਥਾਤ—ਸਾਲੋਕ੍ਯ ਮੁਕਤੀ ਨੂੰ ਪ੍ਰਾਪਤ ਹੋਏ।

ਤਬ ਫਰ ਰਾਮੁ ਜਨਹੁ ਅਰਦਾਸ ਕੀਨੀ, "ਜੀ, ਮਿਹਰਵਾਨ ! ਸਭੋ ਭੂਲਣ ਵਿਚ ਨਦਰੀ ਆਵਦਾ ਹੈ ਅਤੇ ਕੋਈ ਭੁਲਤਾ ਭੀ ਨਾਹੀ, ਜਿਉ ਹੈ ਤਿਵੈ ਸਮਝਾਈਐ ।" ਤਬ ਸਤਿਗੁਰੂ ਜੀ ਸਬਦੁ ਬੋਲਿਆ :—

ਭੂਲਣ ਵਿਚਿ ਕੀਆ ਸਭ ਕੋਈ, ਕਰਤਾ ਆਪਿ ਨ ਭੂਲੈ ॥
ਨਾਨਕ ਸਚਿ ਨਾਮਿ ਨਿਸਤਾਰਾ, ਕੋ ਗੁਰ ਪ੍ਰਸਾਦਿ ਅਘੁਲੈ[੧] ॥੯॥੪॥

ਤਿਸ ਕਾ ਪਰਮਾਰਥ-ਗੁਰੂ ਬਾਬਾ ਨਾਨਕ ਜੀ ਕਹਿਤਾ ਹੈ, "ਭਾਈ ਸਾਧ ਜਨਹੁ ਜੀ ! ਜਿ ਕਿਛੁ ਪਰਮੇਸਰ ਕਰਤੇ ਪੁਰਖੁ ਰਚਨਾ ਰਹੀ ਹੈ ਸੋ ਸਭੁ ਭੁਲਾਇ ਛੋਡੀ ਹੈ । ਕੋਈ ਕਿਥਾਊ ਕੋਈ ਕਿਥਾਊ ਭੂਲਦਾ ਹੈ । ਵਡੇ ਵਡੇ ਅਕਲਵੰਦੁ ਚਤੁਰੁ ਪ੍ਰਬੀਨ ਭੂਲਦੇ ਹੈਨਿ, ਪਰ ਇਕਨਾ ਨੂ ਨਹੀਂ ਭੁਲਾਇਦਾ । ਸੋ ਕਵਣੁ ਹੈਨਿ ? ਸੋ ਪਰਮੇਸਰ ਜੀ ਕੇ ਲੋਕੁ ਹੈਨਿ । ਕੂੜੀ ਮਾਇਆ ਵਲਿ ਕਬਹੂ ਚਿਤਿ ਨਾਹੀ ਲਾਵਦੇ । ਆਪਣੇ ਪਰਮੇਸਰ ਨਾਲ ਚਿਤੁ ਲਾਇਆ ਹੈ ।

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥

ਜਿਨੀ ਸਚੁ ਪਛਾਣਿਆ ਹੈ ਤੇ ਭੀ ਪਰਮੇਸਰ ਨਾਲ ਰਲੇ ਹੈਨਿ ਅਰੁ ਭੂਲਣੋਂ ਬਚੇ ਹੈਨਿ, ਨਾਹੀ ਤਾ ਸਭੁ ਆਪ ਵਲੋ ਭੁਲਾਇ ਕਰਿ ਮਾਇਆ ਦੇ ਮੋਹਿ ਵਲਿ ਲਾਇ ਛੋਡੀ ਹੈ । ਪਰਮੇਸਰ ਜੀ ਤੇ ਭੂਲੇ ਸੇਈ ਭੂਲੇ ਕਹੀਅਹਿ ।"

ਤਬ ਓਇ ਗੋਬਿੰਦ ਲੋਕ ਗੁਰੂ ਬਾਬੇ ਜੀ ਕੀ ਚਰਨੀ ਲਾਗੇ, ਉਸਤਤਿ ਲਾਗੇ ਕਰਣੇ ਜੁ, "ਜੀ, ਹਮੁ ਪਾਪੀਆ ਕਾ ਭੀ ਖਸਮਾਨਾ ਕਰਨਾ[੨] । ਤੁਮੁ ਪਤਿਤੁ ਪਾਵਨੁ ਜਗਤ ਗੁਰੂ ਜਗਤ ਉਧਾਰਨ ਕਉ ਆਏ ਹੋ ਅਰੁ ਹਮੋ ਵੀ ਤੁਮਾਰੀ ਸਰਨ ਲੀਨੀ ਹੈ । ਤੁਮੁ ਕਉ ਹਮਾਰੀ ਭੀ ਲਜਿਆ ਹੈ ।" ਤਬ ਹੁਕਮੁ ਹੋਇਆ ਜੁ, "ਤੁਮਾਰਾ ਈਹਾਂ ਊਹਾਂ[੩] ਭਲਾ ਹੋਵੈਗਾ ।"

ਤਬ ਸਾਧ ਜਨ ਗੁਰੂ ਬਾਬੇ ਜੀ ਕੀ ਚਰਨੀ ਲਾਗੇ, ਸਿਖ ਹੋਏ । ਬੋਲਹੁ ਭਾਈ ਜੀ, ਵਾਹਗੁਰੂ ! ਸਾਖੀ ਪੂਰੀ ਹੋਈ ।

---

੧ ਬੰਧਨ ਤੋਂ ਰਹਿਤ, ਮੁਕਤ । ੨ ਮਾਲਿਕੀ ਕਰਨਾ, ਅਪਣਾਉਣਾ । ੩ ਏਥੇ ਓਥੇ, ਅਰਥਾਤ— ਲੋਕ ਪਰਲੋਕ ਵਿਚ ।

## ੫੮. ਗੁਰੂ ਬਾਬੇ ਦਾ ਉਪਕਾਰ—ਇਕ ਗ਼ਰੀਬ ਲੜਕੀ ਦਾ ਵਿਆਹ

ਫੇਰ ਗੁਰੂ ਬਾਬੇ ਮਾਤਾ ਸਦਵਾਇ ਲਈ। ਜੋ ਕੋਈ ਆਪਣਾ ਆਦਮੀ ਸੀ, ਸਭੁ ਸਦਾਇ ਲੈਇਆ। ਸੰਗਤੀ ਸਿਖ ਹੋਦੇ ਜਾਣ। ਗੁਰੂ ਬਾਬਾ ਨਾਨਕ ਕਰਣ ਕਾਰਨੁ ਸਮਰਥੁ ਜਗਤ ਨਿਸਤਾਰਨ ਕਉ ਆਇਆ, ਜਗਤ ਮੇਲਣ ਦੇ ਵਾਸਤੇ ਕਰਤਾਰ ਪੁਰ ਚਕ ਵਧੇ, ਉਤੇ ਬਾਇ ਨਿਵਾਸੁ ਕੀਤਾ। ਪਰਮੇਸਰ ਦੇ ਵਚਨ ਨਾਲਿ ਸੰਸਾਰ ਨਿਸਤਾਰਨ ਕਉ ਜਗਤੁ ਮਹਿ ਆਇਆ, ਜਗਤਿ ਵਿਚਿ ਡੋਹੀ ਉਭਰਿ ਗਈ[੧], "ਵਾਹਿ ਨਾਨਕ, ਵਾਹਿ ਨਾਨਕ!'

ਪਰਮੇਸਰ ਜੀ ਦੀ ਆਗਿਆ ਹੋਈ। ਇਕ ਖਤ੍ਰੀ ਸੀ, ਗਰੀਬ ਸਾ, ਖਰਾ ਅਤੀਖੁ[੨] ਸਾ। ਉਸ ਕੈ ਘਰਿ ਇਕੁ ਕੁੜੀ ਸੀ। ਘਰੋ ਖਰਾ ਆਜਜ ਸੀ। ਸਰਿ ਕਿਛੁ ਨਾ ਸੀ ਆਂਵਦਾ। ਉਨਿ ਬਾਬੇ ਪਾਸਿ ਅਰਦਾਸ ਕੀਤੀ, "ਜੀ, ਗਰੀਬ ਨਿਵਾਜਿ! ਹਉ ਇਕੱਲਾ ਹਾਂ, ਮੈਥੀ ਸਰਿ ਕਿਛੁ ਨਾਹੀ ਆਂਵਦਾ। ਬੇਟੀ ਕੁਆਰੀ ਹੈ, ਕਿਛੁ ਪਰਮੇਸਰ ਦੇ ਅਰਥ ਮੇਰਾ ਅੰਗੀਕਾਰ ਕੀਚੈ।" ਗੁਰੂ ਬਾਬੇ ਜੀ ਕੇ ਮਨੁ ਮਿਹਰੁ ਪਈ, ਹੁਕਮ ਕੀਤਾ "ਜੋ ਕਿਛੁ ਤੈ ਵਸਤੁ ਲੋੜੀਂਦੀ ਹੈ ਸੋ ਤੂ ਆਖ, ਅਸੀ ਅਨਾਇ ਦੇਹਾਂਗੇ।" ਉਨੁ ਵੀਵਾਹਿ ਦੀਆਂ ਵਸਤੂ ਜਿਤਨੀਆ ਲੋੜੀਂਦੀਆ ਆਹੀਆਂ, ਉਤਨੀਆਂ ਲਿਖਾਇ ਅਗੇ ਰਖੀਆਂ, "ਜੀ, ਐ ਵਸਤੂ ਲੋੜੀਂਦੀਆਂ ਹੈਨਿ।" ਗੁਰੂ ਬਾਬੇ ਆਪਣਿਆਂ ਸੇਵਕਾਂ ਸਿਖਾਂ ਨੂ ਆਗਿਆ ਕੀਤੀ। ਭਗੀਰਥੁ ਅਣਦੁ[੩] ਬਾਬੇ ਦਾ ਸਿਖੁ ਆਹਾ। ਗੁਰੂ ਬਾਬੇ ਆਖਿਆ,

---

੧ ਅਰਥਾਤ—ਪ੍ਰਸਿੱਧੀ (ਮਸ਼ਹੂਰੀ) ਹੋ ਗਈ। ੨ ਪੁਰਾਤਨ ਜਨਮ ਸਾਖੀ ਗੁਰੂ ਨਾਨਕ, ਹੱਥ ਲਿਖਿਤ ਪ੍ਰਤੀ, ਸੰਮਤ ੧੭੯੧ ਬਿ: ਦੇ ਅਨੁਸਾਰ ਏਥੇ "ਗੁਰੂ ਬਾਬੇ ਦਾ ਭਿਰਾਉ" ਪਾਠ ਹੈ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਕਾ ਭਰਾਤੁ ਕੋਈ ਨਹੀਂ ਸੀ, ਉਹ ਆਪਣੇ ਮਾਤਾ-ਪਿਤਾ ਦੇ ਇਕਲੌਤੇ ਸੁਪੁਤ੍ਰ ਸਨ। ੩ ਭਾਈ ਗੁਰਦਾਸ ਦੇ ਕਥਨ ਅਨੁਸਾਰ ਭਾਈ ਭਗੀਰਥ ਚੌਧਰੀ ਸੁਲਤਾਨਪੁਰ ਲੋਧੀ ਦੇ ਨੇੜੇ ਪਿੰਡ ਮੈਲਸੀਆਂ ਦਾ ਵਸਨੀਕ ਸੀ: "ਮੈਲਸੀਆਂ ਵਿਚ ਆਖੀਐ, ਭਾਗੀਰਥ ਕਾਲੀ ਗੁਣ ਗਾਵੈ।" (ਵਾਰ ੧੧, ੧੪) ਜਨਮ ਸਾਖੀ ਭਾਈ ਪੈੜਾ ਮੋਖਾ ਦੇ ਕਥਨ ਅਨੁਸਾਰ ਭਾਈ ਭਗੀਰਥ ਸੁਲਤਾਨ ਪੁਰ ਦੇ ਮੋਦੀ ਖਾਨੇ ਸਮੇਂ ਹੀ ਦੇਵੀ-ਪੂਜਾ ਛੱਡ ਕੇ ਗੁਰੂ ਜੀ ਦੇ ਸਤਿਸੰਗ ਵਿਚ ਦਾਖ਼ਲ ਹੋ ਗਿਆ ਸੀ ਤੇ ਉਹ ਲੜਕੀ, ਜਿਸ ਦੇ ਵਿਆਹ ਦਾ ਸਾਮਾਨ (ਰਾਂਗਲਾ ਚੂੜਾ ਆਦਿ) ਖਰੀਦਣ ਵਾਸਤੇ ਗੁਰੂ ਜੀ ਨੇ ਉਥੋਂ ਭਗੀਰਥ ਨੂੰ ਲਾਹੌਰ ਭੇਜਿਆ ਸੀ, ਭਾਈ ਮਰਦਾਨੇ ਦੀ ਲੜਕੀ ਸੀ (ਵੇਖੋ, ਜਨਮ ਸਾਖੀ ਭਾਈ ਪੈੜਾ ਮੋਖਾ, ਛਾਪਾ ਪੱਥਰ, ਚਸ਼ਮੈ ਨੂਰ ਪ੍ਰੈਸ, ਅੰਮ੍ਰਿਤਸਰ, ਸੰਮਤ ੧੯੪੭ ਬਿ:, ਸਫ਼ੇ ੮੦-੮੨), ਪਰ ਸੁਲਤਾਨ ਪੁਰੋਂ ਲਾਹੌਰ ਬਹੁਤਾ ਦੂਰ ਹੋਣ ਕਰਕੇ ਇਹ ਕਲਪਨਾ ਮਨ ਨਹੀਂ ਲਗਦੀ, ਇਸ ਲਈ ਮੰਨਣਾ ਪੈਂਦਾ ਹੈ ਕਿ ਇਸ ਸਬੰਧ ਵਿਚ ਪੁਰਾਤਨ ਜਨਮ ਸਾਖੀ ਦਾ ਬਿਆਨ ਹੀ ਵਧੇਰੇ ਠੀਕ ਹੈ।

ਜੁ, "ਭਗੀਰਥਾ ! ਅਜੁ ਲਹਉਰਿ ਜਾਇ ਅਤੇ ਭਲਕੇ ਜਿਤਨੀਆਂ ਵਸਤੂ ਲਿਖੀਆ ਹੈਨਿ, ਤੁਧੁ ਲੈ ਆਵਣੀਆ । ਜੇ ਭਲਕੇ ਰਹਿਓ ਤਾਂ ਜਨਮੁ ਵਿਗੜੀਗਾ ।" ਉਹੁ ਭਇਆਨ ਹੁੰਦੋ[1] ਦਉੜਿਆ । ਲਹਉਰੁ ਆਇਆ । ਲਹਉਰੁ ਆਇ ਕੈ ਇਕਸ ਬਾਣੀਏ ਨੂ ਮਿਲਿਆ ਜੁ "ਮੈ ਇਤਨੀਆ ਵਸਤੂ ਲੋੜੀਂਦੀਆਂ ਹੈਨਿ, ਮੈਨੂ ਤੂੰ ਆਣਿ ਦੇਹਿ ।" ਉਨੁ ਆਖਿਆ ਜੁ, "ਤੂੰ ਅਜੁ ਰਹੁ, ਭਲਕੇ ਸਭੇ ਵਸਤੂ ਹੋਇ ਆਵਨਗੀਆਂ ।" ਭਗੀਰਥੁ ਆਖਿਆ, "ਅਜੁ ਮੈ ਜਰੂਰ ਜਾਣਾ ਹੈ ।" ਤਾ ਉਨ ਬਾਣੀਏ ਆਖਿਆ, "ਹੋਰ ਜੋ ਵਸਤੂ ਹੋਵਨੁਗੀਆ, ਪਰੁ ਚੂੜਾ ਅਜੁ ਨਾ ਹੋਸੀ । ਚੂੜਾ ਰੰਗੀਦੇ ਰਾਤ ਪਵੈਗੀ, ਅਜੁ ਤੂੰ ਰਹੁ ।" ਭਗੀਰਥੁ ਆਖਿਆ, "ਮੈਂ ਤੈਂਡੇ ਕਾਲਿ ਰਹਿਦਾ ਨਾਹੀ ।" ਤਾ ਬਾਣੀਏ ਆਖਿਆ, "ਰਹੇ ਬਾਝੂ ਕੰਮੁ ਨਾਹੀ ਹੋਂਦਾ । ਅਜੁ ਤੂ ਸਾਮੁ ਰਹੁ, ਜੇ ਤੂ ਕੰਮ ਚੂੜੇ ਦਾ ਕਰਨਾ ਹੈ ।" ਤਾ ਭਗੀਰਥੁ ਆਖਿਆ, "ਹੁਕਮੁ ਸਿਰੁ ਜਾਉ ਤਾਂ ਭਲਾ, ਨਾਹੀ ਤਾਂ ਬਾਬੇ ਦਾ ਹੁਕਮ ਹੈ, ਮੇਰਾ ਜਨਮੁ ਵਿਗੜੈਗਾ ।" ਤਾ ਉਨੁ ਬਾਣੀਏ ਆਖਿਆ, "ਹੇ ਭਾਈ ! ਕਲੀਕਾਲ ਕੇ ਗੁਰੂ ਕਿਆ ਹੈਨਿ, ਜਾ ਕੇ ਕਹੇ ਜਨਮੁ ਵਿਗੜੈਗਾ ? ਤੂੰ ਚੁਕਤਾ ਹੈ ।" ਤਬ ਭਗੀਰਥ ਕਹਿਆ ਜਿ, "ਮੇਰਾ ਗੁਰੂ ਮਹਾਪੁਰਖੁ ਹੈ ।" ਤਬ ਉਨ ਬਾਣੀਏ ਕਹਿਆ, "ਹੇ ਘਰ ਬੂਡੇ[2], ਕਲੀਕਾਲ ਮਹਿ ਮਹਾਪੁਰਖੁ ਹੈ ਕਹਾਂ ?" ਤਾਂ ਭਗੀਰਥ ਕਹਿਆ, "ਨਾ ਭਾਈ ਜੀ ! ਮੇਰਾ ਗੁਰੂ ਜੋ ਹੈ ਸੋ ਸਤਿਪੁਰਖ ਨਿਰੰਜਨ ਪੂਰਾ ਹੈ ।" ਤਬ ਬਾਣੀਏ ਕਹਿਆ, "ਤੂੰ ਚਲੁ ਪਿਸ[3] ਹਉ ਭੀ ਤੇਰੇ ਸਾਥ ਚਲੋ । ਏਕ ਚੂੜਾ ਮੇਰੇ ਘਰ ਭੀ ਰੰਗਾ ਹੋਇਆ ਹੈ । ਤੂੰ ਆਪਣੇ ਪੈਸੇ ਗਿਰਹਿ ਬਾਂਧੁ[4], ਜਿ ਤਾਂ ਉਹ ਤੇਰਾ ਗੁਰੂ ਮਹਾਪੁਰਖੁ ਹੈ ਤਾਂ ਤੇਰਾ ਭੀ ਗੁਰੂ, ਮੇਰਾ ਭੀ ਗੁਰੂ ਅਰੁ ਜੇ ਮਹਾਪੁਰਖੁ ਨਾਂ ਹੋਇਗਾ ਤਉ ਵਸਤੂ ਦੇ ਆਵਾਂਗਾ ਅਰੁ ਮੋਲੁ ਲੈ ਆਵਾਂਗਾ ।"

ਤਾਂ ਭਗੀਰਥ ਅਰੁ ਬਾਣੀਆ ਦੋਨੋ ਚਲੇ ਚਲੇ ਗੁਰੂ ਬਾਬੇ ਪਾਸਿ ਆਏ । ਗੁਰੂ ਬਾਬੇ ਜੀ ਕਹਿਆ, "ਭਗੀਰਥਾ ! ਜਿਧਰ ਜਾਇ ਤਿਤੇ ਵਲਿ ਪੈੜਾ ਬੰਨਿ ਆਵੈ[5] ।" ਅਜੇ ਉਹੁ ਬਾਣੀਆ ਆਂਵਦਾ ਹੀ ਸੀ । ਉਨੀ ਏਹੁ ਬਾਤ ਸੁਣੁ ਪਾਈ ਤਾਂ ਉਸੁ ਬਾਣੀਏ ਕੇ ਕੰਨਿ ਉਘੜੂ ਗਏ । "ਏ ਪਰਮੇਸਰ ! ਏਹ ਤਉ ਅੰਤਰਜਾਮੀ ਹੈ ।" ਤਾਂ ਬਾਣੀਆ ਆਇ ਪੈਰੀ ਪਇਆ । ਤਾਂ ਉਸੁ ਬਾਣੀਏ ਕੀ ਦਰਸਨੁ ਦੇਖਣੇ ਸਾਥ ਨਿਸਾ ਹੋਈ ।

---

੧ ਭੈ ਭੀਤ ਹੁੰਦਾ, ਡਰਦਾ ਮਾਰਿਆ । ੨ ਘਰ ਡੁੱਬੇ ਜਾਂ ਬਰਬਾਦ ਹੋਏ (ਭਲੇ ਮਾਣਸ) । ੩ ਪਿੱਛੇ । ੪ ਗੰਢ ਬੰਨ੍ਹ । ੫ ਅਰਥਾਤ—ਆਪਣੀਆਂ ਪੈੜਾਂ (ਨਿਸ਼ਾਨੀਆਂ) ਬੰਨ੍ਹ ਕੇ ਛੱਡ ਆਉਂਦਾ ਹੈਂ ।

ਪੈਰੀ ਪਾਦੇ ਹੀ ਨਿਹਾਲੁ ਹੋਇ ਗਇਆ । ਤਿੰਨ ਬਰਸ ਬਾਣੀਆਂ ਬਾਬੇ ਪਾਸ ਰਹਿਆ । ਤਿੰਨ ਬਰਸ ਜਾਂ ਗੁਦਰੇ ਤਾਂ ਬਾਬੇ ਬਿਦਿਆ ਕੀਆ । ਤਾਂ ਗੁਰੂ ਬਾਬੇ ਦੀ ਬਾਣੀ ਦੀਆਂ ਪੋਥੀਆਂ ਬਹੁਤੁ ਲਿਖ ਲੀਤੀਆਂ । ਗੁਰੂ ਥੋ ਵਿਦਿਆ ਹੋਂਦਾ ਘਰਿ ਆਇਆ ।

## ੫੯. ਸਾਖੀ ਰਾਜੇ ਸ਼ਿਵਨਾਭ ਦੀ

ਲਹਉਰੁ ਉਹੁ ਬਾਣੀਆ ਬੇਪਾਰੀ ਸਾਹੁ ਲੰਬੂ ਥਾ । ਉਹੁ ਬਹੁਤਾ ਜਹਾਜ ਭਰਕੇ ਗਇਆ । ਉਹਾਂ ਗਇਆ ਜਹਾਂ ਰਾਜਾ ਸਿਵਨਾਭੁ ਥਾ । ਉਸੁ ਨਗਰੀ[1] ਜਾਇ ਰਹਿਆ । ਬੇਪਾਰੁ ਕਰੈ । ਪਿਛਲੀ ਰਾਤ ਜਿਥੈ ਪਹੁਰੁ ਰਾਤ ਰਹੈ ਤਿਥੈ ਉਠ ਕੇ ਠੰਢੇ ਪਾਣੀ ਨਾਵੈ । ਗੁਰੂ ਬਾਬੇ ਕੀ ਆਗਿਆ ਹੈ, "ਜੁ ਮੇਰਾ ਸਿਖ ਠੰਢੇ ਪਾਣੀ ਨਾਵਗੁ[2], ਉਸ ਨੂੰ ਅੰਮ੍ਰਿਤ ਪੀਆਈਅਗੁ[3] । ਅਜੂਨੀ ਸੰਭਵ[4] ਕੇ ਸੰਗਿ ਸਮਾਵੈਗਾ, ਜਹਾਂ ਗੁਰੂ ਬਾਬੇ ਕ ਨਿਵਾਸੁ ਹੈ ਤਹਾਂ ਉਹੁ ਸਿਖੁ ਰਖੀਐਗਾ । ਅਰੁ ਬੇਦ ਕਹਿਤਾ ਹੈ ਜੁ ਪਹਰੁ ਰਾਤ ਰਹਿੰਦੀ

---

੧ ਏਥੇ ਮੂਲ ਪੁਸਤਕ ਵਿਚ ਸੰਗਲਾਦੀਪ (ਲੰਕਾ) ਰਾਜਾ ਸ਼ਿਵਨਾਭ ਦੀ ਨਗਰੀ ਦਾ ਨਾਂ ਨਹੀਂ ਦਿੱਤਾ ਹੋਇਆ, ਪਰ ਇਸ ਤੋਂ ਪਿਛਲੀਆਂ ਹੋਰ ਸਾਖੀਆਂ ਵਿਚ ਸੰਗਲਾਦੀਪ ਸਾਫ਼ ਲਿਖਿਆ ਹੈ ਤੇ ਹਕੀਕਤ ਰਾਹ ਮੁਕਾਮ ਰਾਜੇ ਸ਼ਿਵਨਾਭ ਕੀ ਵਿਚ, ਜੋ ਭਾਈ ਬੰਨੋ ਵਾਲੀ ਸ੍ਰੀ ਆਦਿ ਗ੍ਰੰਥੀ ਜੀ ਦੀ ਖਾਰਾ ਮਾਂਗਟ (ਗੁਜਰਾਤ) ਵਾਲੀ ਬੀੜ ਦਾ ਇਕ ਭਾਗ ਹੈ, ਰਾਜੇ ਸ਼ਿਵਨਾਭ ਦੀ ਨਗਰੀ ਦਾ ਨਾਮ ਸਤਾਵਰ ਜਾਂ ਸਤਾਵਦ ਸ਼ਹਿਰ ਦਿੱਤਾ ਹੈ। (ਵੇਖੋ, ਪ੍ਰਾਚੀਨ ਬੀੜਾਂ, ੧੯੪੪, ਸਫ਼ਾ ੩੭੨) ਤੇ ਰਸਤੇ ਦੇ ਸਥਾਨ ਨਾਗਾ ਪੱਟਣ, ਬਿਦਰ ਦੇ ਤਿਜਾਵਰ ਦੱਸ ਕੇ ਜਾਪਾ ਪੱਟਣ ਦਾ ਜ਼ਿਕਰ ਵੀ ਕੀਤਾ ਹੈ, ਜੋ ਸਮੁੰਦ੍ਰੋਂ ਪਾਰ ਹੋਣ ਕਰ ਕੇ ਸੰਗਲਾ ਦੀਪ ਦਾ ਹੀ ਦੂਜਾ ਨਾਂ ਹੈ। ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਸੇਤੁ ਬੰਧ ਰਾਮੇਸ਼੍ਵਰ ਦੇ ਨੇੜੇ ਤ੍ਰਿਕਨਾਮਲੀ ਸ਼ਹਿਰ ਤੋਂ ਤਿੰਨ ਮੰਜ਼ਲ ਅੱਗੇ ਮਟੀਆ ਕਲਮ ਨਾਂ ਦਾ ਸ਼ਹਿਰ ਰਾਜਾ ਸ਼ਿਵਨਾਭ ਦੀ ਰਾਜਧਾਨੀ ਸੀ। ਇਹ ਰਿਆਸਤ ਬਿਕ੍ਰਮਾਜੀਤ ਤੋਂ ਤਿੰਨ ਸੌ ਵਰ੍ਹੇ ਪਹਿਲਾਂ ਕਾਸ਼ੀ (ਬਨਾਰਸ) ਦੇ ਰਾਜਾ ਰਣਜੀਤ ਸਿੰਘ ਨੇ, ਜੋ ਉਸ ਸਮੇਂ ਰਾਮੇਸ਼੍ਵਰ ਦੇ ਦਰਸ਼ਨਾਂ ਨੂੰ ਗਿਆ ਸੀ; ਸੰਗਲਾਦੀਪ ਦਾ ਇਲਾਕਾ ਫ਼ਤਿਹ ਕਰਕੇ ਬਣਾਈ ਸੀ ਤੇ ਆਪ ਆਪਣੇ ਇਕ ਪੁਤ੍ਰ ਸਮੇਤ ਉਥੇ ਸੋਭਾ ਪੁਰ ਸ਼ਹਿਰ ਵਿਚ ਜਾ ਰਿਹਾ ਸੀ। ਰਾਜਾ ਸ਼ਿਵਨਾਭ ਉਸੇ ਦੇ ਖ਼ਾਨਦਾਨ ਵਿਚੋਂ ਹੋਇਆ ਹੈ। ਸ਼ਿਵਨਾਭ ਤੋਂ ਸੱਤਵੀਂ ਪੀੜ੍ਹੀ ਰਾਜਾ ਧਰਮ ਨਾਭ ਨੂੰ ਸੰਨ ੧੮੬੨ ਈ: ਵਿਚ ਅੰਗਰੇਜ਼ਾਂ ਨੇ ਗੱਦੀਓਂ ਲਾਹ ਦਿੱਤਾ ਸੀ। ਗਿਆਨੀ ਗਿਆਨ ਸਿੰਘ ਨੇ ਰਾਜਾ ਧਰਮ ਨਾਭ ਦੀ ਸੰਤਾਨ ਬਜਰ ਸ਼ਹਿਰ ਵਿਚ ਵਸਦੀ ਤੇ ਸਰਕਾਰ ਅੰਗਰੇਜ਼ੀ ਤੋਂ ਜਾਗੀਰ ਲੈ ਕੇ ਖਾਂਦੀ ਦੱਸੀ ਹੈ। (ਵੇਖੋ, ਤਵਾਰੀਖ਼ ਗੁਰੂ ਖ਼ਾਲਸਾ, ਭਾਗ ੧, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ੧੯੨੫ ਈ:, ਸਫ਼ਾ ੨੬੮)। ੨ ਨ੍ਹਾਵੇਗਾ। ੩ ਪਿਲਾਇਆ ਜਾਵੇਗਾ। ੪ ਭਾਵ–ਅਕਾਲ ਪੁਰਖ, ਵਾਹਿਗੁਰੂ।

ਨਾਵੈਗਾ ਤਿਸ ਨੂੰ ਸਵਾ ਮਣ ਰੁਪੈ ਕਾ ਪੁੰਨੁ ਹੋਵੈਗਾ। ਜੇ ਝਲਾਂਗ[1] ਦੀ ਘੜੀ ਨਾਵੈ ਤਿਸ ਨੋ ਸਵਾ ਮਣ ਦੁਧ ਕਾ ਪੁੰਨੁ ਹੈ। ਜੇ ਪ੍ਰਾਤ ਕਾਲੇ ਨਾਵੇ ਤਿਸ ਕਉ ਸਵਾ ਮਣ ਪਾਣੀ ਕਾ ਪੁੰਨ ਹੋਵੈਗਾ। ਅਰੁ ਜੇ ਦਿਹਿ ਚੜਿਆ ਨਾਵੇ ਤਿਸ ਨੂੰ ਪਾਪੁ ਨਾ ਪੁੰਨੁ। ਏਹ ਤਉ ਬੇਦੁ ਕਹਿਤਾ ਹੈ। ਅਤੇ ਗੁਰੂ ਬਾਬੇ ਦੀ ਆਗਿਆ ਹੈ ਜੁ ਮੇਰਾ ਸਿਖੁ ਪਹਰੁ ਰਾਤ ਰਹਿਦੀ ਨਾਵੈਗਾ ਸੋ ਮੈਨੂੰ ਆਦਿ ਮਿਲੈਗਾ। ਅਰੁ ਜੇ ਕੋਈ ਚਾਰ ਘੜੀਆ ਨਾਲ ਨਾਵੈਗਾ ਸੋ ਜਮੁ ਕੀ ਸਾਸਨਾ[2] ਤੇ ਬਚੈਗਾ। ਅਰੁ ਜੁ ਕੋਈ ਝਲਾਗੈ ਨਾਵੈਗਾ, ਮੇਰੀ ਪੁਰੀ ਮਹਿ ਵਾਸਾ ਪਾਵੈਗਾ। ਅਰੁ ਮੇਰਾ ਸਿਖੁ ਜੀਵਤਾ ਭੀ ਮੁਕਤੁ ਹੈ ਅਰੁ ਮੋਇਆ ਭੀ ਮੁਕਤੁ ਹੈ।"

ਤਬ ਉਹੁ ਬਾਣੀਆ ਪਹਿਰ ਰਾਤ ਰਹਿੰਦੀ ਨਾਵੈ। ਜਪੁ ਪੜ੍ਹ ਕੈ ਪ੍ਰਭਾਤਿ ਹੋਦੀ ਨੂੰ ਪ੍ਰਸਾਦਿ ਜੇਵ ਕਰਿ ਜਾਇ, ਸੰਸਾਰ ਕੀ ਪ੍ਰਕਿਰਤ[3] ਕਰੈ। ਰਾਤੀ ਆਵੈ ਗੁਰੂ ਬਾਬੇ ਦੇ ਸਬਦੁ ਗਾਵ ਕੇ ਕੀਰਤਨੁ ਕਰੈ। ਸਿਖਾ ਕੀ ਪ੍ਰਕਿਰਤ ਕਰੈ। ਅਰੁ ਅਉਰੁ ਲੋਕੁ ਦਿਨ ਚੜੇ ਤਾ ਇਸਨਾਨੁ ਕਰਿ ਕੈ ਦੁਆਦਸ ਟੀਕੇ ਚੜਾਵਹਿ ਅਰੁ ਆਇਤਵਾਰ, ਅਮਾਵਸਿਆ, ਇਕਾਦਸੀ ਵਰਤੁ ਕਰਹਿ। ਅਰੁ ਦੇਹਰੇ ਕੀ ਪੂਜਾ ਜਾਇ ਕਰਹਿ। ਅਰੁ ਉਹੁ ਬਾਣੀਆ ਨਾ ਵਰਤੁ, ਨਾ ਪੂਜਾ, ਨਾ ਅਮਾਵਸਿਆ, ਨਾ ਆਇਤਵਾਰੁ, ਉਨਾ ਕੀ ਕਾਈ ਪ੍ਰਕਿਰਤ ਨਾ ਕਰੈ। ਅਰੁ ਜੋ ਉਸੁ ਵਿਲਾਇਤ ਹਿੰਦੂ ਜਾਇ, ਅਰੁ ਉਹੁ ਪ੍ਰਕਿਰਤ ਨਾ ਕਰੈ, ਤਿਸ ਕਉ ਉਹੁ ਕਰਮੁ ਭ੍ਰਿਸਟ ਕਰਿ ਘਾਲੈ।

ਤਬ ਉਨਹੁ ਲੋਕਹੁ ਉਸੁ ਬਾਣੀਏ ਕੀ ਚਰਚਾ ਚਲਾਈ। ਬਾਤ ਚਲਤੀ ਚਲਤੀ ਰਾਜੇ ਸਿਉ ਨਾਭ[4] ਪਹਿ ਚਲ ਪੜੀ। "ਰਾਜਾ ਜੀ! ਈਹਾਂ ਜੁ ਇਕ ਬਾਣੀਆਂ ਹੈ, ਜੋ ਹਿੰਦੂ ਕਹਾਵਤਾ ਹੈ ਅਰੁ ਕਰਮੁ ਭ੍ਰਿਸਟ ਕਰਤਾ ਹੈ। ਨਾ ਵਰਤ, ਨਾ ਨੇਮੁ, ਨਾ ਆਇਤਵਾਰੁ, ਨਾ ਇਕਾਦਸੀ, ਨਾ ਅਮਾਵਸਿਆ–ਵਰਤੁ ਕੋਈ ਨਾਹੀ ਰਾਖਤਾ। ਦੇਹੁਰੇ ਠਾਕਰੁਦੁਆਰੇ ਜਾਤਾ ਹੀ ਨਾਹੀ। ਐਸਾ ਕਰਮੁ ਭ੍ਰਿਸਟ ਹੈ।" ਤਉ ਰਾਜੇ ਕਹਿਆ, "ਰੇ, ਉਸੇ ਬੁਲਾਵਹੁ। ਦਿਖਾ, ਉਸੇ ਪੂਛੇ ਜੋ ਉਹੁ ਕੈਸੀ ਬਾਤ ਕਰਤਾ ਹੈ ਹਿੰਦੂ ਜਨਮ ਹੋਇ ਕਰਿ।" ਤਬ ਰਾਜੇ ਕੇ ਦੂਤ ਉਸ ਬਾਨੀਏ ਕਉ ਬੁਲਾਇ ਲੈ ਗਏ। ਤਬ ਉਹੁ ਬਾਣੀਆ ਰਾਮੁ ਰਾਮੁ ਕਹਿ ਕਰਿ ਸਿਰ ਨਿਵਾਇ ਬੈਠ ਗਇਆ। ਤਬ ਰਾਜੇ ਪੁਛਿਆ, "ਰੇ ਬਾਣੀਏ! ਤੂੰ ਹਿੰਦੂ ਜਨਮੁ ਹੈ। ਤੂੰ ਜੁ ਬ੍ਰਤ ਨੇਮੁ ਪੂਜਾ ਨਾਹੀ ਕਰਤਾ ਸੋ ਕਿਉ ਨਾਹੀ ਕਰਤਾ? ਤਬ ਉਨ ਬਾਣੀਏ ਕਹਿਆ ਜੋ, "ਜੀ, ਜਿਸ ਕਾਰਨੁ ਤੁਮੁ

੧ ਸਵੇਰੇ। ੨ ਤਾੜਨਾ। ੩ ਪ੍ਰਕ੍ਰਿਤੀ,ਸੁਭਾਉ। ੪ ਮੂਲ ਪ੍ਰਤੀ ਵਿਚ ਏਥੇ 'ਸਿਉ ਨਾਥ' ਪਾਠ ਹੈ।

ਬ੍ਰਤ, ਨੇਮੁ, ਸੰਜਮੁ ਕਰਤੇ ਹੋ ਸੋ ਵਸਤੁ ਮੈ ਪਾਈ ਹੈ। ਕਿਆ ਵਰਤੁ ਨੇਮੁ ਕਰਉ ?" ਤਬ ਰਾਜੇ ਪੁਛਿਆ "ਕਉਨ ਵਸਤੁ ਤੈ ਪਾਈ ਹੈ, ਜਿਸ ਤੇ ਤੇਰਾ ਸੰਤੋਖ ਹੋਇਆ ?" ਕਹੇ, "ਜੀ, ਮੈਨੂੰ ਮਹਾ ਪੁਰਖੁ ਕਾ ਦਰਸਨੁ ਹੋਇਆ ਹੈ। ਤਿਸ ਕੇ ਦਰਸਨੁ ਮੁਕਤੁ ਪਾਈ ਹੈ।" ਕਹੇ, "ਰੇ, ਤੇਰੀ ਤ੍ਰਿਸਾ ਹੋਈ ਹੈ ਉਸੁ ਕੇ ਦਰਸਨੁ ਕੀਏ ਤੇ ?" "ਰਾਜਾ ਜੀ ! ਪਰਮੇਸਰ ਮਿਲਿਆ, ਤਉ ਤ੍ਰਿਸਾ ਕੀ ਕਿਆ ਚਲੀ ਹੈ ?" ਰਾਜੇ ਕਹਿਆ, "ਰੇ ਬਾਣੀਏ ! ਕਲਿ ਵਿਚ ਐਸਾ ਮਹਾਪੁਰਖੁ ਕਹਾਂ ਹੈ ਜਿਸ ਕੇ ਦਰਸਨੁ ਮੁਕਤੁ ਪਾਈਐ ?" ਬਾਣੀਏ ਕਹਿਆ, "ਰਾਜਾ ਜੀ ! ਗੁਰੂ ਬਾਬਾ ਨਾਨਕ ਜੀ ਹੈ ਜਿਸ ਕੇ ਨਾਮ ਲੀਐ ਮੁਕਤੁ ਪਾਈਐ।" ਤਬ ਰਾਜੇ ਕਹਿਆ, "ਉਸ ਕੇ ਵਾਕ ਮੁਝ ਕਉ ਸੁਣਾਇ। ਜੈਸਾ ਉਹੁ ਹੋਵੈਗਾ ਤੈਸਾ ਉਨੁ ਵਾਕ ਤੇ ਪਛਾਣੀਐਗਾ।"

ਤਬ ਉਨ ਬਾਣੀਐ ਗੁਰੂ ਬਾਬੇ ਨਾਨਕ ਜੀ ਕੀ ਬਾਣੀ ਪ੍ਰਗਟਾਈ। ਤਬ ਰਾਜਾ ਸਿਉ ਨਾਭ[1] ਸੁਣ ਕੈ ਤ੍ਰਿਪਤ ਹੋਇ ਗਇਆ, ਰੋਮ ਰੋਮੁ ਗਦ ਗਦ ਹੋਇ ਗਇਆ। ਗੁਰੂ ਬਾਬੇ ਨਾਨਕ ਜੀ ਬਾਣੀ ਜੁ ਰਾਜੇ ਸਮਝੀ। ਤਾ ਕਹਿਆ, ਜੋ, "ਰੇ ਬਾਣੀਏ ! ਜਿਸ ਕੇ ਏਹੁ ਵਾਕੁ ਹੈ ਉਹੀ ਮੇਰਾ ਗੁਰੂ ਹੈ।" ਤਬ ਰਾਜਾ ਸਿਉਨਾਭ ਗੁਰੂ ਬਾਬੇ ਕਾ ਸਿਖ ਹੋਇਆ।

ਤਬ ਰਾਜੇ ਕਹਿਆ ਜੁ, "ਭਾਈ ਬਾਣੀਆ ! ਤੂੰ ਮੇਰੇ ਤਾਈ ਅਬ ਆਪਣੇ ਸਾਥ ਲੈ ਚਲੁ ਜੁ ਹਉ ਗੁਰੂ ਬਾਬੇ ਨਾਨਕ ਕਾ ਦਰਸਨੁ ਕਰਾਂ।" ਤਬ ਉਨੁ ਬਾਣੀਏ ਕਹਿਆ, ਜੁ, "ਜੀ, ਚਲ ਕਰਿ ਕਿਆ ਜਾਣੀਐ ਦਰਸਨੁ ਦੇਇ ਕਿ ਨਾ ਦੇਇ, ਪਰੁ ਤੂੰ ਜੀਅ ਅਰਾਧ ਤੇਰੇ ਤਾਈ ਈਹਾਂ ਹੀ ਆਇ ਮਿਲੈਗਾ।" ਤਬ ਰਾਜੇ ਸਿਉ ਨਾਭ ਕਹਿਆ, ਜੁ, "ਕਿਸ ਧਰਤੀ ਗੁਰੂ ਬਾਬਾ ਨਾਨਕ ਜੀ ਰਹਿਤਾ ਹੈ ?" ਕਹੇ, "ਜੀ, ਲਾਹੌਰੁ ਕੀ ਧਰਤੀ ਰਹਿਤਾ ਹੈ। ਲਹੌਰ ਥੇ ਕੋਹੁ ਪੰਦਰਾਂ ਪਾਸ ਦਰੀਆਉ ਕੇ ਕਿਨਾਰੇ ਕਰਤਾਰ ਪੁਰ ਕਰਿ ਬਾਂਧਿਆ ਹੈ। ਉਹਾਂ ਗੁਰੂ ਬਾਬਾ ਨਾਨਕ ਜੀ ਰਹਿਤਾ ਹੈ। ਜਨਮੁ ਤਲਵੰਡੀ ਰਾਇ ਭੋਏ ਭਟੀ ਦਾ ਰਾਵੀਓ ਪਾਰੁ। ਅਬ ਰਾਵੀਓ ਉਰੁਵਾਰੁ[2] ਕਰਤਾਰਪੁਰ ਕਰਿ ਬਾਂਧਿਆ ਹੈ। ਉਹਾਂ ਮਹਾਂ ਪੁਰਖੁ ਰਹਿਤਾ ਹੈ ਅਰੁ ਹੈ ਸਭਨੀ ਥਾਈ। ਜਹਾਂ

---

੧ ਏਥੇ ਮੂਲ ਪੁਸਤਕ ਵਿਚ 'ਸਿਉ ਨਾਥ' ਪਾਠ ਹੈ, ਪਰ ਮੁੱਢ ਵਿਚ ਮੂਲ ਪੁਸਤਕ ਦੇ ਅਨੁਸਾਰ ਚੂੰਕਿ ਸਿਉਨਾਭ ਹੈ, ਇਸ ਲਈ ਅਸੀਂ ਏਥੇ 'ਸਿਊ ਨਾਭ' ਪਾਠ ਹੀ ਸਹੀ ਰੱਖਿਆ ਹੈ।

੨ ਉਰਲੇ ਪਾਰ। ਕੀ ਕਰਤਾਰਪੁਰ ਉਸ ਸਮੇਂ ਰਾਵੀਓਂ ਉਰਲੇ ਕੰਢੇ ਸੀ ਤੇ ਫੇਰ ਪਰਲੇ ਕੰਢੇ ਹੋ ਗਿਆ, ਇਸ ਬਾਰੇ ਨਿਰਣਯ ਕਰਨ ਦੀ ਥਾਵੇਂ ਮੇਰੀ ਜਾਚੇ ਤਾਂ ਏਥੇ 'ਉਰਵਾਰ' ਸ਼ਬਦ ਇਸ ਕਰ ਕੇ ਲਿਖਿਆ ਹੈ ਕਿ ਸਾਖੀਕਾਰ ਖ਼ੁਦ ਦਰਿਆ ਰਾਵੀਓਂ ਪਾਰ ਦਾ ਵਸਨੀਕ ਸੀ।

ਅਰਾਧੀਐ ਤਹਾਂ ਹੀ ਹਾਜ਼ਰ ਹੈ।" ਤਬ ਰਾਜੇ ਸਿਉਨਾਭ ਕਹਾ ਜੁ, "ਲਹੌਰ ਕਉ ਚਲੋ। ਹਉ ਜਾਇ ਦਰਸਨੁ ਕਰਉ।" ਤਬ ਬਾਣੀਏ ਕਹਿਆ, "ਉਨ੍ਹਾਂ ਮਹਾਂ ਪੁਰਖਾਂ ਕਾ ਸੁਭਾਉ ਹੈ, ਚਲ ਕੇ ਕੋਈ ਅਪੜ ਸਕਿਆ ਨਾਹੀ, ਪਰੁ ਤੂੰ ਆਤਮੇ ਅੰਦਰ ਧਿਆਇ। ਗੁਰੂ ਬਾਬਾ ਨਾਨਕੁ ਜੀ ਅੰਤਰਜਾਮੀ ਹੈ। ਤੁਝ ਕਉ ਈਹਾਂ ਹੀ ਆਇ ਮਿਲੇਗਾ।"

ਤਬ ਰਾਜੇ ਸਿਉਨਾਭ ਏਹਾ ਬਾਤ ਮਨ ਲੀਨੀ। ਤਬ ਉਹੁ ਬਾਣੀਆ ਉਥਹੁ ਵਿਦਾ ਹੋਇਆ। ਜਬ ਬਿਦਾ ਹੋਵਨੁ ਲਾਗਾ। ਉਨੁ ਬਾਣੀਏ ਬਿਦਾ ਹੋਤੀ ਬਾਰ ਕਹਾ ਜੁ, "ਰਾਜਾ ਜੀ! ਤੁਝੁ ਕਉ ਗੁਰੂ ਬਾਬਾ ਨਾਨਕੁ ਮਿਲੈਗਾ, ਪਰੁ ਤੂ ਲਖਤਾ[1] ਰਹੀਅਹੁ। ਕਿਆ ਜਾਣੀਐ ਕਿਤੁ ਰੂਪੁ ਤੁਝ ਕਉ ਦਰਸਨੁ ਦੇਇ, ਜੋਗੀ ਕੈ ਰੂਪੁ ਕੈ ਬ੍ਰਹਮਚਾਰੀ ਕੈ ਰੂਪੁ; ਕੈ ਸੰਨਿਆਸੀ ਕੇ ਰੂਪ; ਕੈ ਦਿਗੰਬਰ ਕੇ ਰੂਪੁ; ਕੈ ਖਤ੍ਰੀ ਕੇ ਰੂਪ; ਕੈ ਬ੍ਰਹਮਣ ਕੇ ਰੂਪ; ਕੈ ਬੈਸਨੋ[2] ਕੇ ਰੂਪ; ਕੈ ਫਕੀਰੁ ਕੈ ਰੂਪੁ; ਕੈ ਮੁਕਦਮੁ[3] ਕੈ ਰੂਪ; ਕੈ ਮੁਸਲਮਾਨ ਕੈ ਰੂਪੁ; ਕੈ ਹਿੰਦੂ ਕੇ ਰੂਪੁ, ਕਿਆ ਜਾਣੀਐ ਜੁ ਕਿਸ ਰੂਪੁ ਤੇਰੇ ਤਾਈ ਦਰਸਨੁ ਦੇਇ ਅਵਸੁ, ਪਰੁ ਤੂ ਸਮਝਤਾ ਰਹੀਅਹੁ।"

ਬਾਣੀਏ ਉਹਾ[4] ਤੇ ਜਹਾਜੁ ਭਰਿਆ, ਪਛਮ ਕਉ ਚਲਿਆ। ਰਾਜੇ ਕਉ ਪੀਛੇ ਬਹੁਤੁ ਉਦਾਸੀ ਲਗੀ ਗੁਰੂ ਬਾਬੇ ਕੇ ਦਰਸਨ ਕੀ। ਰਾਤ ਦਿਨ ਖਲੋਤੇ ਬੈਠਤੇ ਸੋਵਤੇ ਉਠਤੇ ਆਠ ਪਹਰ ਗੁਰੂ ਬਾਬੇ ਹੀ ਕੀ ਚਾਹਿ ਰਹੇ। ਹੋਰ ਥੇ ਮਨ ਠਹਿਰਾਵੈ ਨਾਹੀ। ਨਿਤਾਪ੍ਰਤ ਬਾਬੇ ਜੀ ਕੇ ਧਿਆਨ ਮਹਿ ਰਹੇ। ਤਬ ਉਨ ਰਾਜੇ ਭਲੀਆ ਸਰੂਪੁ ਚੇਰੀਆ[5] ਪੈਦੇ ਕਰੀਆ, ਜੋ ਕੋਈ ਆਵੈ ਤਿਸੁ ਕੀ ਤੁਮ ਸੇਵਾ ਕਰਹੁ।" ਰਾਜੇ ਉਨ ਕਉ ਕਹਿ ਛੋਡਿਆ, "ਜੋ ਕੋਈ ਹੋਇ ਤਪਾ ਤਪੀਸਰੁ, ਸੰਨਿਆਸੀ, ਬ੍ਰਹਮਚਾਰੀ, ਜੋਗੀ, ਦਿਗੰਬਰ, ਬੈਸਨੋ, ਹਿੰਦੂ-ਮੁਸਲਮਾਨ, ਫਕੀਰੁ ਦਰਵੇਸੁ, ਜੁ ਕੋਈ ਆਵੈ ਤਿਸ ਕੀ ਸੇਵਾ ਕਰਹੁ। ਐਸੀ ਸੇਵਾ ਕਰਹੁ ਜੋ ਉਸ ਕਾ ਧਰਮੁ ਛੁਟਕੁ ਜਾਇ।" ਰਾਜੇ ਕੇ ਜੀ ਏਹਾ ਬਸੀ "ਜੋ ਕੋਈ ਪੂਰਾ ਹੋਇਆ ਸੋ ਰਹੇਗਾ ਇਨ੍ਹਾਂ ਕੇ ਦੇਖੇ ਤੇ। ਕਲਿ ਮਹਿ ਪੂਰਾ ਜੁ ਹੈ ਸੋ ਬਾਬਾ ਨਾਨਕੁ ਹੀ ਹੈ, ਅਵਰੁ ਕੋਈ ਨਾਹੀ। ਕਲਿ ਕੇ ਬਿਖੈ ਇਹੀ ਬਾਤ ਪਾਵਨੇ ਕੀ ਹੈ! ਇਸੀ ਬਾਤ ਤੇ ਪਾਈਐ, ਨਾਤਰ ਹੋਰੁ ਬਾਤ ਕਾਈ ਨਾਹੀ ਪਾਵਨੇ ਕੀ।"

ਤਾ ਬਾਬਾ ਨਾਨਕੁ ਅੰਤਰਜਾਮੀ ਪੂਰਾ ਪੁਰਖੁ, ਰਾਜੇ ਕੇ ਅਰਾਧਨੇ ਕਰਿ ਕਰਿ

---

੧ ਵੇਖਦਾ, ਸਮਝਦਾ-ਬੁਝਦਾ। ੨ ਵੈਸ਼ਣਵ, ਵਿਸ਼ਨੂ ਦਾ ਉਪਾਸਕ। ੩ ਅੱਗੇ ਕਦਮ ਰੱਖਣਵਾਲਾ, ਆਗੂ, ਮੋਢੀ। ੪ ਵਹਾਂ, ਉਥੇ। ੫ ਖੂਬਸੂਰਤ ਦਾਸੀਆਂ, ਸੇਵਾਦਾਰ ਇਸਤ੍ਰੀਆਂ।

ਗੁਰੂ ਬਾਬਾ ਉਹਾ ਜਾਇ ਨਿਕਲਿਆ। ਏਕੁ ਜੁ ਬਾਗ ਥਾ, ਕਈ ਬਰਸਾ ਕਾ ਸੂਕਾ ਥਾ, ਨਾ ਉਸ ਮਹਿ ਕੋਈ ਜਾਇ ਨ ਆਵੈ। ਬਾਬਾ ਨਾਨਕ ਉਸੀ ਸੂਕੇ ਬਾਗ ਮਹਿ ਜਾਇ ਵੜਿਆ। ਜੋ ਬਾਬੇ ਕੇ ਕਦਮੁ ਪੜੇ ਸੋ ਬਾਗ ਕਲੀਆ ਛੋਡੁ ਖੜਾ ਹੂਆ। ਜੋ ਕੋਈ ਲੋਕੁ ਵੇਖੈ ਸੋ ਹੈਰਾਨੁ ਹੋਇ ਜਾਇ, "ਹੇ ਪਰਮੇਸਰ! ਏਹੁ ਜੁ ਬਾਗ ਕੀ ਸਾਖੈ ਸੂਕੀ ਥੀ ਸੋ ਹਰੀ ਹੋਇ ਆਈ, ਏਹੁ ਕਿਆ ਅਚਰਜ ਹੂਆ?" ਤਬ ਉਹੁ ਬਾਗਵਾਨੁ ਉਸ ਬਾਗ ਕਉ ਦੇਖਤੇ ਹੀ ਦਉੜਿਆ, ਜਦਿ ਆਇ ਕਰਿ ਦੇਖੈ ਤਾਂ ਚੁਹੁ ਚੁਹੁ ਕਰਤਾ ਹੈ। ਉਇ ਜੁ ਸੂਕੇ ਢਾਕ ਦੇਖੀਤੇ ਥੇ ਸੇ ਹਰੇ ਕਲੀਆ ਛੋਡੁ ਖੜੇ ਹੂਏ। ਤਬ ਉਨੁ ਬਾਗਵਾਨੁ ਦਰਵਾਜਾ ਚਿਣਿਆ ਹੋਇਆ ਥਾ ਸੋ ਖੋਲਿਆ। ਖੋਲ ਕੈ ਅੰਦਰ ਗਇਆ। ਜਾਂ ਅੰਦਰ ਜਾਇ ਦੇਖੈ ਤਾ ਇਕੁ ਫਕੀਰੁ ਮਸਤਾਨਾ ਗੋਟੁ ਮਾਰੀ[1] ਬੈਠਾ ਹੈ। ਦੇਖ ਕੈ ਹੈਰਾਨੁ ਹੋਇ ਰਹਿਆ।

ਦਰਸਨੁ ਗੁਰੂ ਬਾਬੇ ਦੇ ਵਲੋਂ ਉਨੁ ਬਾਗਵਾਨ ਕਹਿਆ, "ਭਾਈ! ਏਹੁ ਬਾਗ ਕਈ ਬਰਸਾ ਕਾ ਸੂਕਾ ਪੜਿਆ ਥਾ ਸੋ ਹਰਿਆ ਹੋਇਆ ਹੈ। ਧੰਨੁ ਮੇਰੇ ਭਾਗ, ਮੈਨੋ ਦੀਦਾਰੁ ਹੋਇਆ ਹੈ।" ਤਬ ਉਇ ਬਾਗਵਾਨ ਪਿਛਲੀ ਪੈਰੀ ਫਿਰ ਹਟਿਆ। ਹਟਕੈ ਦਉੜ ਕੈ ਰਾਜੇ ਕਉ ਖਬਰ ਕਰੀ ਜੁ, "ਰਾਜਾ ਜੀ! ਏਕੁ ਜੁ ਫਕੀਰੁ ਸੂਕੇ ਬਾਗ ਮਹਿ ਆਇਆ ਹੈ। ਉਸ ਕੇ ਆਵਣੁ ਸਾਥ ਬਾਗ ਹਰਿਆ ਹੋਇਆ ਹੈ ਅਰੁ ਦਰਸਨੁ ਜੁ ਹੈ ਸੁ ਜਾਣੀਦਾ ਐਨ ਖੁਦਾਇ ਹੈ।" ਤਬ ਰਾਜੇ ਚੇਰੀਆ ਕਉ ਕਹਿਆ, "ਤੁਮੁ ਜਾਇ ਕਰਿ ਉਸੁ ਅਤੀਤ ਕਉ ਦੇਖ ਆਵਉ। ਦਿਖਾ ਉਹੁ ਕੈਸਾ ਹੈ?" ਉਹੁ ਜੁ ਚੇਰੀਆ ਜਾਤੀਆ ਜੋ ਕੋਈ ਤਪਾ ਤਪੀਸਰ ਜੋਗੀ ਸੰਨਿਆਸੀ ਬ੍ਰਹਮਚਾਰੀ ਹੋਤਾ ਸੋ ਜਾਇ ਕਰਿ ਫਿਰ ਆਵਤੀਆ। ਉਨਹੁ ਜਾਣਿਆ ਜੁ ਏਹੁ ਭੀ ਐਸਾ ਹੀ ਹੈ। ਤਬ ਉਇ ਚੇਰੀਆ ਚਲੀ ਚਲੀ, ਬਾਬੇ ਕੇ ਪਾਸ ਜਾਇ ਬੈਠੀ। ਬਾਬੇ ਕਉ ਲਾਗੀ ਬੁਲਾਵਣੇ। ਭਲੇ ਮੀਠੇ ਰਸ ਭਰੇ ਭੋਜਨੁ, ਭਲੇ ਮੇਵੇ ਲੈ ਜਾਇ ਆਗੇ ਰਾਖੇ। ਭਲੇ ਭਲੇ ਬਸਤ੍ਰ ਆਗੇ ਜਾਇ ਰਾਖੇ। ਸੋਲਹ ਸੀਗਾਰੁ[2] ਕਰਿ ਕਰਿ ਬਾਬੇ ਪਾਸ ਲਾਗੀਆ ਸੇਵਾ ਕਰਣੇ। ਕਾਈ ਬਾਰਾ ਬਰਸ ਕੀ, ਕਾਈ ਤੇਰਾ ਬਰਸ ਕੀ, ਕਾਈ ਪੰਦਰਾਂ ਅਠਾਰਾਂ ਬਰਸਾਂ ਕੀਆ ਕਾਮੁ ਕੰਦਲਾਂ ਜਿਨਾਂ ਦੇਖ ਸੁਰ ਨਰ ਮੁਨਿ ਜਨ ਮੋਹੇ ਜਾਇ। ਐਸੀਆ ਇਸਤ੍ਰੀਆ ਆਇ ਬਾਬੇ ਜੀ ਕਉ ਕਹਹਿ, "ਕਿਛੁ ਖਾਹੁ ਪੀਉ, ਕਿਛੁ ਪਹਿਰੋ, ਖੁਸੀਆ ਕਰਹੁ। ਜੁ ਕਿਛੁ ਇਛਾ ਹੈ ਸੋ ਹਮ ਕਉ ਕਹੀਐ, ਹਮਾਰੀ ਸ੍ਰਧਾ ਪੂਰੀਐ।"

---

੧ ਸਮਾਧੀ ਲਗਾਈ। ੨ ਮਹਿੰਦੀ, ਮੰਜਨ, ਅੰਜਨ (ਕੱਜਲ), ਹੋਠਾਂ ਦੀ ਸੁਰਖ਼ੀ, ਸੁਗੰਧੀ, ਗਹਿਣੇ ਆਦਿ ੧੬ ਕਿਸਮ ਦੇ ਸ਼ਿੰਗਾਰ।

ਤਬ ਗੁਰੂ ਬਾਬਾ ਬੋਲਿਆ ਸਬਦੁ ਰਾਗੁ ਬਸੰਤੁ (ਮਹਲਾ ੧, ਅਸਟਪਦੀਆ ਘਰੁ ੧, ਦੁਤੁ ਕੀਆ) ਵਿਚਿ :—

ਜਗੁ ਕਊਆ[1] ਨਾਮੁ ਨਹੀ ਚੀਤਿ ॥
ਨਾਮੁ ਬਿਸਾਰਿ ਗਿਰੈ ਦੇਖਿ ਭੀਤਿ ॥
ਮਨੂਆ[2] ਡੋਲੈ, ਨੀਤਿ ਅਨੀਤਿ ॥
ਜਗ ਸਿਉ ਤੂਟੀ ਝੂਠ ਪਰੀਤਿ ॥੧॥
ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ॥
ਨਾਮ ਬਿਨਾ ਕੈਸੇ ਗੁਨ ਚਾਰੁ ॥ ੧ ॥ ਰਹਾਉ ॥
ਘਰੁ ਬਾਲੂ[3] ਕਾ ਘੂਮਨ ਘੇਰਿ ॥
ਬਰਖਸਿ ਬਾਣੀ ਬੁਦਬੁਦਾ ਹੇਰਿ ॥
ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥
ਸਰਬ ਜੋਤਿ ਨਾਮੈ ਕੀ ਚੇਰਿ ॥ ੨ ॥
ਸਰਬ ਉਪਾਇ ਗੁਰੂ ਸਿਰਿ ਮੋਰੁ ॥
ਭਗਤਿ ਕਰਉ, ਪਗ ਲਾਗਉ ਤੋਰੁ ॥
ਨਾਮਿ ਰਤੋ ਚਾਹਉ ਤੁਝ ਓਰੁ ॥
ਨਾਮੁ ਦੁਰਾਇ ਚਲੈ ਸੋ ਚੋਰੁ ॥ ੩ ॥
ਪਤਿ ਖੋਈ ਬਿਖੁ ਅੰਚਲਿ ਪਾਇ ॥
ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ॥
ਜੋ ਕਿਛੁ ਕੀਨ ਸੁ ਪ੍ਰਭੁ ਰਜਾਇ ॥
ਭੈ ਮਾਨੈ ਨਿਰਭਉ ਮੇਰੀ ਮਾਇ ॥ ੪ ॥
ਕਾਮਨਿ ਚਾਹੈ ਸੁੰਦਰਿ ਭੋਗੁ ॥
ਪਾਨ ਫੂਲ ਮੀਠੇ ਰਸ ਰੋਗੁ ॥
ਖੀਲੈ ਬਿਗਸੈ ਤੇਤੋ ਸੋਗੁ ॥
ਪ੍ਰਭ ਸਰਣਾਗਤਿ ਕੀਨਸਿ ਹੋਗੁ ॥ ੫ ॥
ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥

---

੧ ਕਾਗ, ਕਾਂ । ੨ ਮਨ, ਜੋ ਸੰਸਾਰ ਦੀ ਚੰਗ ਰੂਪ ਭੋਗਣ ਵਾਲੇ ਪਦਾਰਥ ਵੇਖ ਕੇ ਡਲਣ ਲੱਗ ਪੈਂਦਾ ਹੈ । ੩ ਰੇਤਾ ।

ਮਾਟੀ ਫੂਲੀ ਰੂਪੁ ਬਿਕਾਰੁ ॥
ਆਸਾ ਮਨਸਾ ਬਾਂਧੋ ਬਾਰੁ ॥
ਨਾਮ ਬਿਨਾ ਸੂਨਾ ਘਰੁ ਬਾਰੁ ॥੬॥
ਗਾਛਹੁ[1] ਪੁਤ੍ਰੀ ਰਾਜ ਕੁਆਰਿ ॥
ਨਾਮੁ ਭਣਹੁ[2] ਸਚੁ ਦੋਤੁ[3] ਸਵਾਰਿ ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥
ਗੁਰ ਸਬਦੀ ਬਿਖੁ ਤਿਆਸ[4] ਨਿਵਾਰਿ ॥੭॥
ਮੋਹਨਿ ਮੋਹਿ ਲੀਆ ਮਨੁ ਮੋਹਿ ॥
ਗੁਰ ਕੈ ਸਬਦਿ ਪਛਾਨਾ ਤੋਹਿ ॥
ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥
ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥੮॥੧॥

ਏਹ ਅਸਟਪਦੀ ਗੁਰੂ ਬਾਬੇ ਨਾਨਕ ਉਨ ਕੇ ਪ੍ਰਥਾਇ ਕੀਤੀ। ਉਨ ਕਉ ਬਹੁਤੁ ਸੰਤੋਖ ਆਇਆ, ਅੰਤਰ ਕੀ ਅਗਨ ਨਿਵਰ ਗਈ ਬਾਬੇ ਦੇ ਉਪਦੇਸ ਕਰਕੇ, ਦਰਸਨ ਲਾਗਤੀਆਂ ਹੀ ਸੀਤਲ ਭਈ, ਸਾਂਤ ਘਰ ਆਇ ਗਈ। ਬ੍ਰਹਮ ਕਥਾ ਲਾਗੀਆਂ ਉਚਾਰਨੇ, ਕੁਬੁਧ ਛੁਟਕ ਗਈ। ਤਬ ਰਾਜੇ ਪਹਿ ਆਈਂ। ਤਬ ਰਾਜਾ ਜੁ ਆਗੇ ਬੁਲਾਵਤਾ ਥਾ ਤਿਵ ਹੀ ਕਰਕੇ ਲਾਗਾ ਬੁਲਾਵਣੇ। ਤਬ ਉਨਹੁ ਚੇਰੀਅਹੁ ਕਹਿਆ ਜੁ "ਹੇ ਰਾਜਾ! ਤੂੰ ਹਮਾਰਾ ਪਿਤਾ ਹੈਂ, ਅਬ ਹਾਸੀ ਕੀ ਬਾਤ ਮਤ ਕਰਹੁ।" ਤਬ ਰਾਜਾ ਹੈਰਾਨੁ ਹੋਇ ਗਇਆ, "ਹੇ ਪਰਮੇਸਰ! ਏਹੁ ਮੇਰੇ ਕਉ ਛੋਡਤੀਆਂ ਨ ਥੀਆਂ, ਅਬ ਜੁ ਏਹੁ ਪਿਤਾ ਕਹਿਣੇ ਲਾਗੀਆਂ ਸੋ ਇਨ ਕਉ ਮਹਾਂ ਪੁਰਖੁ ਮਿਲਿਆ।"

ਤਬ ਰਾਜੇ ਓਇ ਚੇਰੀ ਪੂਛੀ, "ਰੀ, ਤੁਮ ਕਉ ਕਿਆ ਹੂਆ?" ਤਬ ਉਨਹੁ ਕਹਿਆ, "ਰਾਜਾ! ਹਮੁ ਕਉ ਅਬ ਹੀ ਪਰਮੇਸਰ ਨੇ ਨਰਕ ਤੇ ਨਿਕਾਲਿਆ, ਨਿਕਾਲ ਕਰਿ ਹਮੁ ਮੁਕਤ ਕਰੀ। ਮਹਾਪੁਰਖ ਕਾ ਹਮੋ ਦਰਸਨੁ ਕੀਆ, ਸੋ ਹਮਾਰਾ ਮਨੁ ਸਾਂਤਿ ਘਰ ਆਇ ਗਇਆ। ਹਮਾਰੇ ਉਗ੍ਰ ਭਾਗੁ ਥੇ, ਜਿਨੀ ਭਾਗੀ ਹਮ ਨੇ ਮਹਾਪੁਰਖ ਕਾ ਦਰਸਨੁ ਪਾਇਆ।" ਤਬ ਰਾਜੇ ਬੂਝਿਆ ਜੁ ਉਹੀ ਮਹਾਪੁਰਖ ਆਇਆ। ਤਬ ਰਾਜਾ ਉਠੁ ਦਉੜਿਆ। ਜਿਉ ਰਾਜਾ ਆਵੈ ਤਾ ਮਹਾਪੁਰਖ ਖੜਾ ਹੈ, ਮਗਰ

---

੧ ਗੱਛੋ, ਜਾਓ। ੨ ਕਹੋ, ਜਪੋ। ੩ ਦ੍ਯੁਤਿ, ਪ੍ਰਕਾਸ਼। ੪ ਤ੍ਰਿਖਾ, ਤ੍ਰੇਹ, ਪਿਆਸ।

ਦੀਏ[1] । ਤਬ ਰਾਜਾ ਜਾਇ ਕਰਿ ਖੜਾ ਹੋਇ ਰਹਿਆ । ਤਬ ਬਾਬਾ ਹੋਰ ਆਗੈ ਫਿਰਤਾ ਰਹਿਆ ਅਰੁ ਪੀਛੇ ਰਾਜਾ ਫਿਰੇ । ਜਬ ਕਈ ਦਿਨ ਹੂਏ ਤਬ ਬਾਬਾ ਨਾਨਕ ਉਤ ਹੀ ਆਸਨ ਆਇ ਬੈਠਾ । ਤਬ ਬਾਬੇ ਨਾਨਕ ਕਹਿਆ, "ਰਾਜਾ ! ਭਲੇ ਹੋ ?" ਤਬ ਰਾਜੇ ਕਹਿਆ, "ਜੀ, ਤੇਰੇ ਪ੍ਰਸਾਦਿ ।" ਤਬ ਬਾਬੇ ਕਹਿਆ, "ਰਾਜਾ ! ਕੁਸਲੁ ਹੈ ? ਅਰੋਗੁ ਹੋ ? ਅਨੰਦ ਹੋ ? "ਤਬ ਰਾਜੇ ਕਹਿਆ, "ਜੀ, ਤੇਰੇ ਪ੍ਰਸਾਦਿ । ਅਜ ਭਲੇ ਜੀ, ਤੇਰਾ ਦਰਸਨੁ ਕੀਆ ।" ਤਬ ਬਾਬੇ ਕਉ ਰਾਜਾ ਸਹੀ ਕਰ ਨ ਸਕੇ ਜੁ ਬਾਬਾ ਨਾਨਕ ਹੈ ਕੇ ਕੋਈ ਅਵਰੁ ਹੈ । ਆਗੈ ਉਸੁ ਬਾਣੀਏ ਥੀ, ਲਿਖ ਲੀਆ ਥਾ ਜੁ ਨਾਨਕ ਗੁਰੂ, ਜਾਤਿ ਕਾ ਖਤ੍ਰੀ ਵੇਦੀ, ਘਰ ਕਰਤਾਰ ਪੁਰ, ਜਨਮੁ ਸਥਾਨ ਤਲਵੰਡੀ ਰਾਇ ਭੋਏ ਭਟੀ ਦੀ । ਤਬ ਰਾਜੇ ਕੇ ਜੀਅ ਬਸੀ ਜੁ ਹਉ ਪੂਛਉ । ਤਬ ਰਾਜੇ ਪੂਜਨ ਕੀਆ ਬਾਬੇ ਸਾਥ । ਤਬ ਰਾਜਾ ਪੂਛਤਾ ਹੈ, ਰਾਗੁ ਮਾਰੂ ਵਿਚਿ :—

ਗੁਸਾਈ ! ਤੇਰਾ ਕਹਾ ਨਾਮੁ ਕੈਸੇ ਜਾਤੀ ॥
ਜਾ ਤਉ ਭੀਤਰਿ ਮਹਲ ਬੁਲਾਵਹਿ,
ਪੂਛਉ ਬਾਤ ਨਿਰੰਤੀ[2] ॥ ੧ ॥ ਰਹਾਉ ।

(ਅਰਥਾਤ–)ਤਬ ਰਾਜੇ ਕਹਾ,"ਗੁਸਾਈ ਜੀ ! ਤੂੰ ਜੋਗੀ ਹੈਂ ?" ਤਬ ਬਾਬੇ ਕਹਿਆ :—

ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ ॥
ਪ੍ਰੀਤਮੁ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ ॥੧॥

ਤਬ ਰਾਜੇ ਕਹਾ, "ਗੁਸਾਈ ਜੀ ! ਤੂੰ ਬ੍ਰਹਮਣ ਹੈਂ ?" ਤਬ ਬਾਬੇ ਕਹਾ :—

ਬ੍ਰਹਮਣੁ ਬ੍ਰਹਮੁ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥
ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣੁ[3] ਏਕਾ ਜੋਤੀ ॥ ੨ ॥

ਤਬ ਰਾਜੇ ਕਹਾ, "ਗੁਸਾਈਂ ਜੀ ! ਤੂੰ ਖਤ੍ਰੀ ਹੈਂ ?" ਤਾਂ ਬਾਬੇ ਕਹਿਆ :—

ਜਿਹਬਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥
ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥

ਤਬ ਰਾਜੇ ਕਹਿਆ, "ਗੁਸਾਈਂ ਜੀ ! ਮੁਝੁ ਕਉ ਏਕੁ ਸਿਰਾ ਬਤਾਵਉ ਜਿ ਹਉ ਸਮਝ ਸਕਉ, ਮਹਾਪੁਰਖਾ ਕੀ ਬੋਲੀ ਮਹਾਪੁਰਖ ਹੀ ਜਾਣਹਿ ।"

---

੧ ਪਿੱਠ ਦੇ ਕੇ । ੨ ਨਿਰੰਤਰਤਾ (ਅਭੇਦਤਾ) ਦੀ । ੩ ਤਿੰਨ ਭਵਨ (ਲੋਕ)–ਸੁਰਗ, ਮਿਤ੍ਰ ਤੇ ਪਾਤਾਲ ਲੋਕ ।

ਏਵੈ ਸਿਰੇ ਸਤਿਗੁਰੁ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ
ਜੀਅਹੁ ਰਹੈ ਨਿਭਰਾਤੀ[1] ॥
ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥੪॥

ਤਬ ਰਾਜੇ ਕਹਿਆ, "ਮੇਰੇ ਤਾਈ ਤਾਂ ਜਾਤ ਜਨਮੁ ਕੋਈ ਬਤਾਵਤਾ ਨਾਹੀ ਜੁ ਮੈਂ ਕਿਛੁ ਸਮਝਉ, ਪਰੁ ਘਰੁ ਦਸਾਵਉ। ਮਤੁ ਕਰਤਾਰ ਪੁਰ ਕਾ, ਤਲਵੰਡੀ ਕਾ, ਲਹੌਰ ਕਾ ਨਾਉ ਲੈਹਿ, ਤਉ ਸਮਝਉ ਜਿ ਓਹੀ ਹੈ।" ਤਬ ਰਾਜੇ ਕਹਿਆ, "ਗੁਸਾਈ ਜੀ! ਤੇਰਾ ਘਰੁ ਕਿਸੁ ਧਰਤੀ ਹੈ?" ਤਬ ਬਾਬਾ ਬੋਲਿਆ :—

ਊਪਰਿ ਗਗਨ[2] ਗਗਨ ਪਰਿ ਗੋਰਖੁ[3] ਤਾਕਾ ਅਗਮੁ ਗੁਰੂ ਪੁਨਿ ਵਾਸੀ ॥
ਗੁਰ ਬਚਨੀ ਬਾਹਰ ਘਰਿ ਏਕੋ ਨਾਨਕੁ ਭਇਆ ਉਦਾਸੀ ॥੫॥

ਤਬ ਰਾਜੇ ਕਹਿਆ, 'ਅਬ ਪਾਇਆ ਹੈ, ਜੁ ਕਹਿਤਾ ਹੈ ਨਾਨਕ ਭਇਓ ਉਦਾਸੀ, ਤਾ ਏਹੀ ਨਾਨਕੁ ਹੈ।" ਰਾਜੇ ਕਾ ਮਨੁ ਬਹੁਤੁ ਹਰਖਮਾਨੁ ਹੂਆ, ਜੋ ਭਾਈ ਮੇਰੇ ਧੰਨ ਭਾਗੁ ਜੋ ਐਸਾ ਪੂਰਾ ਗੁਰੂ ਮੁਝ ਕਉ ਪ੍ਰਾਪਤ ਹੂਆ। ਤਬ ਰਾਜੇ ਕਹਿਆ, "ਜੀ, ਪਾਤਸਾਹਿ! ਜਿਉ ਹੈ ਸੁ ਤੁਮੁ ਕਉ ਮਾਲੂਮੁ ਹੈ, ਤੂੰ ਅੰਤਰਜਾਮੀ ਹੈ, ਪਾਰਬ੍ਰਹਮ ਪਰਮੇਸਰ ਹੈ, ਮਨ ਕੇ ਬਿਖੈ ਏਹੁ ਮਤੁ ਨਾਹੀ ਜੁ ਕੀਮਤ ਕਰ ਸਕਉ। ਜਿਹਬਾ ਕੇ ਬਿਖੈ ਏਹੁ ਪਹੁਚ ਨਾਹੀ ਜੁ ਕਰਿ ਸੁਨਾਵਉ। ਨੇਤ੍ਰਹੁ ਕੇ ਬਿਖੈ ਏਹੁ ਪਹੁਚ ਨਾਹੀ ਜੁ ਅਵਰੁ ਕਿਛੁ ਦੇਖਹਿ। ਚਰਨਉ ਕੇ ਬਿਖੈ ਏਹੁ ਜੋਰੁ ਨਾਹੀ ਜੁ ਅਵਰੁ ਠਉੜੁ ਚਲਿ ਜਾਇ, ਹਸਤਾ[4] ਕੇ ਬਿਖੈ ਏਹੁ ਸਮਾਲ ਨਾਹੀ ਜੁ ਕਾਹੂ ਅਵਰੁ ਕੀ ਸੇਵਾ ਕਰਹਿ। ਜੀ, ਮਿਹਰਵਾਨ! ਦੀਨ ਦਿਆਲ! ਅਨਾਥਹੂ ਕੇ ਨਾਥ! ਮਨਸਾ ਕੇ ਦਾਤੇ, ਸ੍ਰੀ ਗੁਰੂ ਦੇਵ ਜੀ! ਮਿਹਰਵਾਨ ਹੋਈਐ ਜੁ ਆਪਣੇ ਚੇਰੇ ਕਉ ਕ੍ਰਿਪਾ ਕਰੀਐ। ਜੇ ਤੁਧੁ ਭਾਵੈ ਤੂੰ ਅੰਤਰਜਾਮੀ ਹੈ।"

ਤਬ ਗੁਰੂ ਬਾਬੇ ਆਗਿਆ ਕਰੀ, "ਰਾਜਾ! ਤੁਮੁ ਜਾਹੁ, ਜਾਇ ਕਰਿ ਧਰਮੁ ਸਾਲ[5] ਕੀ ਠਉੜੁ ਰਾਸ ਕਰਿ ਆਈਅਹੁ। ਤਬ ਹਮੁ ਚਲਹਿਗੇ।" ਰਾਜੇ ਕਉ ਆਗਿਆ ਕਰੀ। ਰਾਜੇ ਜਾਇ ਕਰਿ ਧਰਮ ਸਾਲਾ ਸਵਾਰੀ। ਗੁਰੂ ਜੀ ਠਉੜੁ ਧਰਮਸਾਲਾ ਹਛੀ ਕਰੀ, ਅਗਰ ਚੰਨਣ ਨਾਲਿ ਲੇਪਨ ਕਰਾਈ, ਬਿਛਾਵਣੇ ਕਰਵਾਏ। ਤਬ ਰਾਜਾ ਬਾਬੇ ਜੀ ਪਾਸ ਚਲਿਆ। ਜਾਇ ਕਰਿ ਬਾਬੇ ਜੀ ਕਉ ਬੁਲਾਇਆ। ਜਬ ਰਾਜਾ ਆਇ

---

੧ ਭ੍ਰਮ ਤੋਂ ਰਹਿਤ। ੨ ਸਰੀਰ ਦੇ ਉਪਰਲੇ ਭਾਗ ਵਿਚ ਦਸਮ ਦੁਆਰ। ੩ ਉਸ ਦਸਮ ਦੁਆਰ ਪਰ ਸਥਿਤ ਗੋ ਰੂਪ ਇੰਦ੍ਰੀਆਂ ਦਾ ਰੱਖਕ ਆਤਮਾ (ਪਾਰਬ੍ਰਹਮ) ਹੈ। ੪ ਹੱਥਾਂ। ੫ ਅਰਥਾਤ-ਸਤਿਸੰਗ ਦਾ ਸਥਾਨ ਗੁਰ ਦੁਆਰਾ।

ਕਰਿ ਵੇਖੈ ਤਾ ਬਾਬਾ ਊਹਾਂ ਨਾਹੀ। ਤਬ ਰਾਜਾ ਜਿਉ ਖੜਾ ਥਾ ਤਿਉ ਆਇ ਕਰਿ ਢਹਿ ਪੜਿਆ। ਤਬ ਰਾਜੇ ਕੇ ਖਵਾਸੁ[1] ਦਉੜੁ ਕਰਿ ਕਹਿਆ ਜੁ, "ਏ ਪਰਮੇਸਰ! ਰਾਜੇ ਕਉ ਕਿਆ ਹੋਇਆ ਜੁ ਰਾਜਾ ਈਹਾਂ ਆਵਤਾ ਹੀ ਗਿਰ ਪੜਿਆ।" ਤਬ ਉਨੁ ਥੰਮੁ ਕਰਿ ਬੈਠਾਇਆ।

ਤਬ ਪੀਛੇ ਤੇ ਲੋਕੁ ਦਉੜੇ ਗਏ, "ਰਾਜਾ ਜੀ! ਬਾਬਾ ਜੀ ਘਰਿ ਆਏ ਹੈਨਿ[2]। ਤੁਮ ਆਵਹੁ, ਗੁਸਾਈ ਜੀ ਬੁਲਾਵਤੇ ਹੈਂ।" ਤਬ ਰਾਜੇ ਜੀ ਕੀ ਦੇਹੀ ਮਹਿ ਸਾਸੁ ਆਇ ਪੜਿਆ। ਰਾਜੇ ਕਹਿਆ ਭਲਾ ਹੂਆ, ਬਾਬਾ ਜੀ ਰਮਤੇ ਨਾਹੀ ਰਹੇ।" ਰਾਜੇ ਆਇ ਕਰਿ ਪ੍ਰਦਖਣਾ ਦੇਇ ਚਰਣ ਬੰਦਨਾ ਕਰੀ।" ਬਲਿਹਾਰ ਜਾਉ।" ਬਿਲੀਪਾਤ ਲਾਗਾ ਕਰਣੇ[3]।

ਤਬ ਊਹਾ ਬਾਬਾ ਜੀ ਬਹੁਤੁ ਦਿਨ ਰਹਿਆ। ਬਾਣੀ ਉਚਰੀ[4], ਬਹੁਤੁ ਸਿਖ ਕੀਏ। ਜੈਸੀ ਧਰਤੀ ਸਮੁਦ੍ਰ ਦੇ ਉਰੇ ਹੈ ਤੈਸੀ ਧਰਤੀ ਪਰੇ ਹੈ। ਉਸ ਧਰਤੀ ਕਾ ਰਾਜਾ ਸਿਉਨਾਭੁ ਥਾ। ਓਹੁ ਮੁਲਖੁ ਸਭੁ ਵਾਹਿਗੁਰੂ ਵਾਹਿਗੁਰੂ ਕਰਿ ਉਠਿਆ। ਉਸੁ ਰਾਜੇ ਨੈ ਧਰਮੁਸਾਲਾ ਬਧੀ। ਐਸਾ ਸਬਦੁ ਦਿੜਿਆ। ਪੰਜ ਮਣਾ[5] ਲੂਣ ਉਸੁ ਰਾਜੇ ਕੀ ਰਸੋਈ ਪੜਤਾ ਹੈ। ਉਸ ਧਰਤੀ ਕਉ ਨਿਸਤਾਰਿ ਕਰਿ ਬਾਣੀ ਪ੍ਰਗਟਾਈ। ਤਾ ਗੁਰੂ ਬਾਬਾ ਜੀ ਮਰਦਾਨੇ ਨੂ ਲੇ ਕਰਿ ਇਸ ਧਰਤੀ ਆਇਆ। ਕਰਤਾਰ ਪੁਰ ਆਇ ਨਿਕਲਿਆ।

---

੧ ਖ਼ਾਸ ਸੇਵਾਦਾਰਾਂ ਨੇ। ੨ ਏਥੇ ਮੂਲ ਪੁਸਤਕ ਵਿਚ ਰਾਜੇ ਸ਼ਿਵਨਾਭ ਦੇ ਘਰ ਸ੍ਰੀ ਗੁਰੂ ਨਾਨਕ ਜੀ ਦਾ ਖ਼ੁਦ ਬਖ਼ੁਦ ਜਾਣਾ ਅਥਵਾ ਪਹੁੰਚਣਾ ਲਿਖਿਆ ਹੈ, ਹੋਰ ਪਿਛਲੀਆਂ ਆਮ ਪ੍ਰਚਲਿਤ ਪੁਰਾਤਨ ਜਨਮ ਸਾਖੀਆਂ ਵਾਂਗ ਰਾਜੇ ਸ਼ਿਵਨਾਭ ਦੀ ਪਿੱਠ ਉਤੇ ਸਵਾਰ ਹੋਕੇ ਜਾਣਾ ਨਹੀਂ ਲਿਖਿਆ। ੩ ਇਸ ਦੇ ਨਾਲ ਹੀ ਏਥੇ ਆਮ ਪ੍ਰਚਲਿਤ ਜਨਮ ਸਾਖੀਆਂ ਦੀ ਤਰ੍ਹਾਂ ਇਸ ਕਲਪਨਾ ਦਾ ਕਿ ਗੁਰੂ ਨਾਨਕ ਦੇ ਕਹਿਣ ਤੇ ਜਦ ਰਾਜਾ ਸ਼ਿਵਨਾਭ ਨੇ ਆਪਣੀ ਰਾਣੀ ਤੇ ਨੂੰਹ ਦੀ ਮਦਦ ਨਾਲ ਆਪਣਾ ਬੇਟਾ ਛੁਰੀ ਨਾਲ ਜ਼ਿਬਹ ਕਰਕੇ ਰਿੰਨ੍ਹਵਾਇਆ ਤਾਂ ਗੁਰੂ ਜੀ ਨੇ ਉਸ ਦਾ ਪ੍ਰਸਾਦਿ ਅੰਗੀਕਾਰ ਕੀਤਾ ਸੀ ਤੇ ਫੇਰ ਨਾਟਕੀ ਢੰਗ ਨਾਲ ਲੁਪਤ ਹੋ ਕੇ ੧੨ ਮਹੀਨਿਆਂ ਪਿਛੋਂ ਦਰਸ਼ਨ ਦਿੱਤਾ ਸੀ, ਇਸ ਸਾਖੀ ਵਿਚ ਇਹ ਕਪੋਲ-ਕਲਪਨਾ ਕਿਤੇ ਨਹੀਂ ਹੈ। ਇਸ ਤੋਂ ਵੀ ਇਸ ਦੀ ਮੌਲਿਕਤਾ ਦਾ ਪਤਾ ਲਗਦਾ ਹੈ। ੪ ਏਥੇ ਸਿਰਫ਼ ਗੁਰੂ ਜੀ ਦਾ ਬਾਣੀ ਰਚਣਾ ਲਿਖਿਆ ਹੈ ਤੇ ਪ੍ਰਾਣ ਸੰਗਲੀ ਉੱਚਾਰਣ ਜਾਂ ਲਿਖਵਾਣ ਦਾ ਕਿਤੇ ਜ਼ਿਕਰ ਨਹੀਂ ਕੀਤਾ। ੫ 'ਹਕੀਕਤ ਰਾਹ ਮੁਕਾਮੁ ਰਾਜੇ ਸਿਵਨਾਭ ਕੀ' ਦੇ ਕਥਨ ਅਨੁਸਾਰ ਸੰਗਤ ਦੀ ਰਸੋਈ ਵਿਚ ੨੦ ਮਣ ਲੂਣ ਰੋਜ਼ਾਨਾ ਖ਼ਰਚ ਅਤੇ ਇਕ ਹੋਰ ਪੁਰਾਤਨ ਜਨਮ ਸਾਖੀ ਦੇ ਮੁਤਾਬਿਕ ੨੧ ਮਣ ਲੂਣ ਦਾ ਖ਼ਰਚ ਹੈ। ਏਥੇ ਸੰਗਤ ਸਮੇਤ ਰਾਜੇ ਦੀ ਰਸੋਈ ਵਿਚ ਕੇਵਲ ਪੰਜ ਮਣ ਲੂਣ ਖਰਚ ਆਉਂਦਾ ਲਿਖਿਆ ਹੈ।

## ੬੦. ਭਾਈ ਲਹਿਣਾ ਜੀ ਦਾ ਮਿਲਾਪ

ਤਬ ਪਰਮੇਸਰ ਕੀ ਆਗਿਆ ਭਈ ਜੁ ਅੰਗਦੁ ਜੰਗਲ[੧] ਰਹਿੰਦਾ ਮਤੇ ਦੀ ਸਰਾਇ[੨]। ਤਬ ਪਰਮੇਸਰ ਕੀ ਆਗਿਆ ਨਾਲ ਲੋਕ ਹਰੀਕੇ ਵਿਲਾਇਤ[੩] ਦੁਰਗਾ ਦੇ ਭਵਨੁ ਚਲੇ ਦੁਰਗਾ ਪਰਸਣ। ਤਬ ਗੁਰੂ ਅੰਗਦ ਦਾ ਨਾਉ ਲਹਿਣਾ ਸਾ। ਭਗਉਤੀ[੪] ਦੇ ਜਾਂਦਾ ਸਾ। ਸਭੁ ਲੋਕੁ ਹਰੀਕੇ ਦੁਰਗਾ ਪੂਜਨ ਚਲੇ ਥੇ। ਆਵਦੇ ਆਵਦੇ ਕਰਤਾਰ ਪੁਰ ਪਾਸ ਆਏ। ਤਾਂ ਪੁਛਿਆ ਜੁ, "ਏਹੁ ਗਿਰਾਉ ਕਿਆ ਹੈ ?" ਕਹੇ, "ਜੀ, ਏਹੁ ਕਰਤਾਰਪੁਰ ਹੈ ਨਾਨਕ ਵੇਦੀ ਦਾ।" ਸੁ ਅਗੇ ਬਾਬੇ ਨਾਨਕ ਦਾ ਨਾਉ ਮਸਾਹੂਰ ਥਾ, ਜੁ, ਬਾਬਾ ਨਾਨਕ ਵਡਾ ਭਗਤੁ ਹੈ। ਸਭ ਕੋਈ ਲੋਕਾ ਕਹਿਆ, "ਨਾਨਕ ਵੇਦੀ ਜੁ ਕਹੀਦਾ ਹੈ ਸੋ ਏਹੋ ਹੈ। ਇਸ ਦਾ ਨਾਉ ਸੁਣਦੇ ਸਾਂ, ਸੋ ਪਰਮੇਸਰ ਇਸ ਦੇ ਆਂਦੇ ਹਾਂ। ਹੋਇ ਜੋ ਦਰਸਨੁ ਕੀਜੇ।" ਸਭਨੀ ਆਖਿਆ, ਜੁ "ਭਲਾ ਹੋਵੈ।"

ਜਿਤਨਾ ਸੰਗ ਸਾ ਸੁ ਸਭ ਮੁੜੁ ਆਇਆ। ਆਇ ਬਾਬੇ ਨਾਨਕ ਦੀ ਪੈਰੀ ਪਏ। ਤਿਥੇ ਬਾਬੇ ਅਤੇ ਗੁਰੂ ਅੰਗਦ ਦੀ ਦਿਸਟ ਇਕਾ ਹੋਇ ਗਈ। ਤਾ ਬਾਬੇ ਪੁਛਿਆ, "ਬਚਾ! ਤੂੰ ਕਉਣ ਹੈਂ ?" ਆਖੇ, "ਜੀ, ਖਤ੍ਰੀ ਹਾਂ।" ਗੁਰੂ ਬਾਬੇ ਆਖਿਆ ਜੁ, "ਕਉਣੁ ਖਤ੍ਰੀ ਹੈਂ ?" ਆਖੇ, "ਜੀ, ਤ੍ਰੇਹਣ ਹਾਂ।" ਤਬ ਬਾਬੇ ਆਖਿਆ, "ਤੇਰਾ ਨਾਉ ਕਿਆ ਹੈ ?" ਆਖੇ, "ਜੀ, ਲਹਿਣਾ ਹੈ।" ਤਾਂ ਗੁਰੂ ਨਾਨਕ ਆਖਿਆ, "ਜਾਂ ਲਹਿਣਾ[੫] ਸੀ ਤਾਂ ਪਰਮੇਸਰ ਆਂਦਾ ਹੈ।" ਫੇਰ ਗੁਰੂ ਬਾਬਾ ਬੋਲਿਆ, "ਬਚਾ! ਤੇਰਾ ਨਾਉਂ ਅੰਗਦੁ ਹੋਇਆ, ਤੂੰ ਆਦਿ-ਅੰਤ ਮੇਰਾ ਹੈ। ਤੂੰ ਮੇਰੇ ਅੰਗ ਥੀ ਜੁਦਾ ਨ ਹੋਇਗਾ। ਮੇਰਿਅਹੁ ਅੰਗਹੁ ਤੂੰ ਅੰਗਦੁ ਪੈਦੇ ਹੋਇਆ ਹੈਂ।"

---

੧ ਜੰਗਲ ਦੇਸ, ਅਰਥਾਤ-ਮਾਲਵੇ ਵਿਚ। ੨ ਤਹਿਸੀਲ ਮੁਕਤਸਰ ਜ਼ਿਲਾ ਫ਼ੀਰੋਜ਼ਪੁਰ ਦਾ ਇਕ ਪਿੰਡ। ੩ ਅਰਥਾਤ-ਹਰੀਕੇ ਪੱਤਣੋਂ ਪਾਰ ਦੇ ਲੋਕ। ੪ ਭਗਵਤੀ ਵੈਸ਼ਨੋ ਦੇਵੀ ਜੋ ਇਲਾਕਾ ਜੰਮੂ ਵਿਚ ਹੈ। ਵੈਸ਼ਨੋ ਦੇਵੀ ਦੀ ਗੁਫਾ ਜੰਮੂ ਤੋਂ ਅੱਗੇ ਪਹਾੜਾਂ ਵਿਚ ਗ਼ਾਲਬਨ ੧੫-੧੬ ਕੋਹਾਂ ਦੀ ਵਿੱਥ ਤੇ ਹੈ। ਲੋਕ ਹਰੇਕ ਸਾਲ ਇਸ ਦੇਵੀ ਦੀ ਯਾਤ੍ਰਾ ਬੜੇ ਸ਼ਰਧਾ-ਭਾਵ ਨਾਲ ਕਰਦੇ ਹਨ। ਵੈਸ਼ਨੋ ਦੇਵੀ ਦੀ ਥਾਵੇਂ ਕਈ ਸੱਜਨਾਂ ਦਾ ਵਿਚਾਰ ਹੈ ਕਿ ਏਥੇ ਭਗਉਤੀ ਤੋਂ ਭਾਵ ਕਾਂਗੜੇ ਦੀ ਦੇਵੀ ਜਵਾਲਾ ਮੁਖੀ ਹੈ, ਜੋ ਠੀਕ ਨਹੀਂ ਜਾਪਦਾ, ਕਿਉਂਕਿ ਜਵਾਲਾ ਮੁਖੀ ਦਰਿਆ ਰਾਵੀ ਤੋਂ ਉਰਾਰ ਹੈ ਤੇ ਵੈਸ਼ਨੋ ਦੇਵੀ ਦਰਿਆ ਰਾਵੀ ਤੋਂ ਪਾਰ, ਇਸ ਲਈ ਮੱਤੇ ਦੀ ਸਰਾਂ ਦੇ ਸੰਗ ਦਾ ਦਰਿਆ ਰਾਵੀ ਲੰਘ ਕੇ ਵੈਸ਼ਨੋ ਦੇਵੀ ਦੀ ਯਾਤ੍ਰਾ ਵਾਸਤੇ ਜਾਣਾਂ ਹੀ ਠੀਕ ਜਚਦਾ ਹੈ। ੫ ਲਾਹਾ ਲੈਣਾ, ਪ੍ਰਾਪਤ ਕਰਨਾ।

ਗੁਰੂ ਅੰਗਦ ਪਰੀ ਪਇਆ। ਗੁਰੂ ਬਾਬੈ ਆਖਿਆ ਜੁ, "ਕਿਉ ਕਰਿ ਜੀਉ ਹੈ ਈ ?" ਗੁਰੂ ਅੰਗਦ ਆਖਿਆ, "ਜੀ, ਜੀ ਨੂੰ ਸਾਂਤ ਆਇ ਗਈ ਹੈ ਤੇਰੇ ਦਰਸਨੁ ਡਿਠਿਆ। ਆਗਿਆ ਹੋਵੈ ਤਾ ਲੋਕਾ ਨੂੰ ਵਿਦਿਆ ਕਰੀ ?" ਗੁਰੂ ਬਾਬੇ ਆਖਿਆ, "ਜਾਹਿ,ਬੱਚਾ ! ਵਿਦਿਆ ਕਰਿ ਆਉ।"

ਗੁਰੂ ਅੰਗਦੁ ਆਇ ਕਰਿ ਸੰਗ ਨਾਲਹੁ ਵਿਦਿਆ ਲੀਤੀ ਜੁ, "ਭਾਈ ਲੋਕਹੁ ! ਮੇਰੀ ਸਭਨਾ ਨਾਲਹੁ ਰਾਮੁ ਰਾਮੁ[1] ਹੈ।" ਸੰਗ ਜਿਤਨਾ ਸੀ ਸੋ ਸਭੋ ਲਗਾ ਆਖਣ, "ਜੀ, ਸੰਗ ਦਾ ਵਾਲੀ ਤੂਹੇ ਸਾ। ਤੇਰੋ ਪਿਛੇ ਸੰਗ ਚਲਿਆ ਸੀ। ਤੂੰ ਇਥੇ ਰਹਿੰਦਾ ਹੈ, ਇਹ ਬਣਦੀ ਨਾਹੀ ਜੋ ਵਿਣੁ ਮਾਈ ਦੇ ਭਉਨੁ[2] ਪਰਸੇ ਤੂੰ ਰਹਿਦਾ ਹੈ।" ਗੁਰੂ ਅੰਗਦੁ ਆਖਿਆ, "ਜਿਸ ਕਾਰਣ ਭਉਣੁ ਜਾਂਦਾ ਸੀ ਸੋ ਪਰਮੇਸਰ ਇਥਾਊ ਨਿਸਾ ਕੀਤੀ।" ਤਾ ਲੋਕਾ ਆਖਿਆ ਜੁ, "ਤੇਰੀ ਤਾ ਨਿਸਾ ਹੋਈ, ਪਰੁ ਅਸਾਡਾ ਕਿ ਹਾਲੁ ?" ਤਾਂ ਗਰੂ ਅੰਗਦੁ ਆਖਿਆ ਜੁ, "ਹੁਣ ਤੁਸੀ ਜਾਹੁ। ਪਰਮੇਸਰ ਤੁਸਾ ਨੂੰ ਸੁਖੀ ਸਾਂਦੀ[3] ਲੈ ਆਵਗੁ ਤਾ ਅਸਾਡੀ ਭੀ ਆਸਾ ਪੂਰੀ ਹੋਗੁ।"

ਤਾ ਗੁਰੂ ਅੰਗਦ ਫਿਰ ਆਇਆ, ਸੰਗਿ ਨੂ ਵਿਦਿਆ ਕਰਿ ਕਰਿ ਗੁਰੂ ਬਾਬੇ ਪਾਸ ਆਇਆ। ਸਮੋ ਸੰਗ ਭਵਣੁ ਪਰਸ ਕਰਿ ਫਿਰ ਉਥਾਊ ਆਇਆ। ਤਾ ਫਿਰ ਉਇ ਲੋਕੁ ਆਇ ਪੈਰੀ ਪਏ। ਤਾਂ ਬਾਬੇ ਨਾਨਕ ਬਹੁਤੁ ਸੰਤੋਖੇ। ਸੰਤੋਖੁ ਕਰਿ ਵਿਵਿਆ ਕੀਤੇ। ਗੁਰੁ ਅੰਗਦ ਬਾਬੇ ਪਾਸ ਆਏ[4]। ਜੇਹਾ ਬਾਬਾ ਸਾ ਤੇਹਉ ਜੇਹਾ ਅੰਗਦੁ

---

੧ ਵਿਦਾ, ਅਲਵਿਦਾ, ੨ ਮਾਤਾ (ਦੇਵੀ ਵੈਸ਼ਨੋ) ਦਾ ਭਵਨ(ਮੰਦਿਰ)। ੩ ਸੁਖ-ਸ਼ਾਂਤੀ ਨਾਲ। ੪ ਬਟਾਲੇ ਵਾਲੀ ਪ੍ਰਤੀ ਤੇ ਮਕਾਲਿਫ਼ ਵਾਲੀ ਪ੍ਰਤੀ ਦੇ ਅਨੁਸਾਰ ਭਾਈ ਲਹਿਣਾ (ਗੁਰੂ ਅੰਗਦ) ਜੀ ਮੱਤੇ ਦੀ ਸਰਾਂ ਤੋਂ ਨਹੀਂ, ਸਗੋਂ ਖਡੂਰੋਂ ਇਕ ਭੱਲੇ ਸਿੱਖ ਦੀ ਸੰਗਤਿ ਦੇ ਕਾਰਣ ਕਰਤਾਰ ਪੁਰ ਪਹੁੰਚ ਕੇ ਗੁਰੂ ਨਾਨਕ ਨੂੰ ਮਿਲੇ ਸਨ, ਜਿਵੇਂ ਕਿ ਲਿਖਿਆ ਹੈ : 'ਆਗਿਆ ਪਰਮੇਸਰ ਕੀ ਹੋਈ ਜੋ ਇਕੁ ਸਿਖੁ ਜਾਤੀ ਭਲਾ ਖਡੂਰ ਵਿਚਿ ਗੁਰੂ ਗੁਰੂ ਜਪੈ ਅਤੇ ਹੋਰੁ ਸਾਰਾ ਖਡੂਰੁ ਦੁਰਗਾ ਨੂ ਮੰਨੈ ਅਤੇ ਉਸੁ ਸਿਖ ਨਾਲਿ ਸਭ ਖੇਚਰੀ ਕਰਨਿ। ਤਿਹਣਾ ਦੇ ਮਹਲੇ ਰਹੈ। ਤਬ ਇਕ ਦਿਨਿ ਉਹੁ ਸਿਖੁ ਜਪੁ ਪੜਦਾ ਥਾ। ਤਬ ਗੁਰੂ ਅੰਗਦ ਜੀ ਸੁਣਿਆ। ਸੁਣਿ ਕਰਿ ਪੁਛਿਆ ਜੋ, "ਇਹ ਸਬਦ ਕਿਸ ਦਾ ਹੈ ?" ਤਬ ਓਹੁ ਸਿਖ ਬੋਲਿਆ, ਆਖਿਓਸੁ "ਜੀ, ਏਹੁ ਸਬਦੁ ਗੁਰੂ ਨਾਨਕ ਦਾ ਹੈ ?" ਤਦਹੁ ਗੁਰੂ ਅੰਗਦ ਜੀਉ ਸਿਖ ਦੇ ਨਾਲਿ ਰਲਿਆ ਅਤੇ (ਕਰਤਾਰਪੁਰ) ਆਇ ਗੁਰੂ ਬਾਬੇ ਕੇ ਪੈਰੀ ਪਇਆ। ਦਰਸਣ ਦੇਖਣੈ ਨਾਲਿ ਹਥਹੁ ਪੈਰਹੁ ਘੁੰਘਰੂ ਤੋੜਿ ਸੁਟਿਆ। ਗੁਰੂ ਗੁਰੂ ਲਗਾ ਜਪਣਿ। ਟਹਲਿ ਕਰਣਿ ਆਵੈ। ਭਾਂਡੇ ਮਾਂਜੈ ਪਖਾ ਫੇਰੈ।'

ਬਾਕੀ ਦੇਖੋ ਅਗਲੇ ਸਫ਼ੇ ਤੇ)

ਹੋਇਆ । ਜੇਹਾ ਗੁਰੂ ਤੇਹਾ ਸਿਖੁ । ਜੋਤੁ ਮਹਿ ਜੋਤੁ ਸਮਾਇ ਗਈ । ਕਲਾ ਭਰਪੂਰ ਹੋਈ । ਜੇਹਾ ਕਰਣਾ ਸਾ ਤੇਰਾ ਗੁਰੂ ਬਾਬੇ ਗੁਰੂ ਅੰਗਦੁ ਕਉ ਕੀਆ । ਭਾਂਡਾ ਭਰਪੂਰੁ ਹੋਇਆ । ਤਾਂ ਗੁਰੂ ਅੰਗਦ ਗੁਰੂ ਬਾਬੇ ਤੇ ਵਿਦਿਆ ਭਇਆ । ਤੀਸਰੇ ਵਰ੍ਹੇ ਫੇਰ ਘਰੀ ਮਤੇ ਦੀ ਸਰਾਇ ਆਇਆ ।

## ੬੧. ਗੁਰੂ ਅੰਗਦ ਜੀ ਨੇ ਮਤੇ ਦੀ ਸਰਾਇ ਤੋਂ ਖਡੂਰ ਰਿਹਾਇਸ਼ ਬਦਲੀ

ਅਗੇ ਹਰੀਕੇ ਕਿਆ ਵਿਚਿ ਗਲ ਚਲ ਪਈ ਸੀ ਜੋ, "ਲਹਿਣਾ ਤ੍ਰੇਹਣ ਗੁਰੂ ਬਾਬੇ ਪਾਸ ਰਹਿਆ, ਭਉਣੁ ਨ ਗਇਆ, ਕਿਹੁ ਜੁ ਹੋਇਓ ਸੁ ਘਰ ਬਾਰ ਛੋਡਦੇ ਉਸੇ ਨਾਲ ਰਲ ਗਇਆ । ਤੀਸਰੇ ਵਰੇ ਹੁਣੁ ਆਇਆ ਬਾਬੇ ਨਾਨਕ ਥਾਵਹੁ । ਗੁਰੂ ਅੰਗਦ ਵਿਦਿਆ ਹੋਚੇ ਘਰੀ ਆਇਆ ਮਤੇ ਦੀ ਸਰਾਇ । ਜਾ ਗੁਰੂ ਅੰਗਦੁ ਆਇਆ ਤਾ ਕੁਲੁ ਹਰੀ ਕਿਆ ਮਤਾ ਕੀਤਾ ਜੁ, "ਅਸਾਡਾ ਲਹਿਣਾ ਆਇਆ ਹੈ ਨਾਨਕ *ਥਾਵਹੁ, ਪਰੁ ਕੇਹੀ ਵਡੀ ਜੋਤੁ ਵਿਚਿ ਆਇਆ ਹੈ । ਚਲਹੁ ਤੋ ਜਾਇ ਕੇ ਮਿਲਿ ਆਵਹਿ ।" ਤਾ ਸਭ ਹਰੀਕੇ ਇਕਠੇ ਹੋਇ ਕੈ ਮਿਲਨ ਆਏ । ਅਗਹੁ ਗੁਰੂ ਅੰਗਦੁ ਉਠਿ ਮਿਲਿਆ । ਹੋਰੁ ਹਰੀਕੇ ਗਲ ਮਿਲੈ, ਤਖਤ ਮਲੁ ਪੈਰੀ ਪਇਆ । ਗੁਰੂ ਅੰਗਦੁ ਆਖਿਆ, "ਭਾਈ, ਤਖਤ ਮਲਾ ! ਤੂੰ ਮੈਨੂ ਗਲ ਮਿਲੁ ।" ਆਖੇ, "ਜੀ, ਤੂੰ ਵਡੇ ਪੁਰਖੁ ਥਾਵਹੁ ਆਇਆ ਹੈ, ਅਸਾ ਨੂ ਪੈਰੀ ਪਏ ਹੀ ਫਾਇਦਾ ਹੈ । ਤੂ ਵਡਾ ਪੁਰਖੁ ਹੈਂ ।" ਗੁਰੂ ਅੰਗਦੁ ਖੁਸੀ ਕੀਤੀ, ਤਖਤ ਮਲ ਨੂ ਜੁ, "ਜਾਹਿ, ਪੈਰੀ ਪਇਆ ਦਾ ਏਹੋ ਵਿਸੇਖੁ

---

(ਪਿਛਲੇ ਸਫ਼ੇ ਦੀ ਬਾਕੀ)

ਫੇਰ ਇਸ ਤੋਂ ਅੱਗੇ ਗੁਰੂ ਅੰਗਦ ਨਾਲ ਸੰਬੰਧਿਤ ਇਕ ਹੋਰ ਸਾਖੀ ਲਿਖੀ ਹੈ : 'ਤਬ ਇਕ ਦਿਨਿ ਗੁਰੂ ਅੰਗਦ ਜੀ ਪਿਛਲੀ ਰਾਤਿ ਦੇਖੈ ਤਾਂ ਸੂਹੇ ਬਸਤਰ ਪੈਧੇ ਬੈਠੀ ਇਕ ਇਸਤਰੀ ਚਿਕਦੀ ਹੈ । ਤਬ ਗੁਰੂ ਅੰਗਦਿ ਬੇਨਤੀ ਕੀਤੀ, ਜੋ "ਜੀ, ਏਹ ਕਉਣੁ ਥੀ ਪਾਤਸਾਹ ।" ਤਬ ਗੁਰੂ ਬਾਬੈ ਆਖਿਆ "ਅੰਗਦਾ ! ਏਹ ਦੁਰਗਾ ਥੀ, ਸੋ ਅਠਵੈ ਦਿਹਾੜੈ ਗੁਰੂ ਕੀ ਸੇਵਾ ਕਰਣਿ ਆਵਦੀ ਹੈ ।' ਤਬ ਗੁਰੂ ਅੰਗਦੁ ਪੈਰੀ ਪਇਆ । (ਦੇਖੋ, ਬਟਾਲੇ ਵਾਲੀ ਪ੍ਰਤੀ, ਪਤ੍ਰਾ ੨੯੧ ਅ)

ਪਰ ਭਾਈ ਮਨੀ ਸਿੰਘ ਦੇ ਕਥਨ ਅਨੁਸਾਰ ਦੁਰਗਾ ਦੀ ਇਹ ਸਾਖੀ ਗੁਰੂ ਅੰਗਦ ਦੀ ਥਾਵੇਂ ਭਾਈ ਭਗੀਰਥ ਚੌਧਰੀ ਦੇ ਨਾਲ ਸੰਬੰਧਿਤ ਹੈ, ਜੋ ਕਿ ਕਾਲੀ ਦੇਵੀ ਦਾ ਉਪਾਸਕ ਤੇ ਪਿੰਡ ਮੈਲਸੀਹਾਂ (ਮੁਤਸਿਲ ਸੁਲਤਾਨ ਪੁਰ ਲੋਧੀ) ਦਾ ਵਸਨੀਕ ਸੀ । ਗੁਰੂ ਬਾਬੇ ਦੇ ਮੈਲਸੀਹਾਂ ਜਾਣ ਤੇ ਇਹ ਘਟਨਾ ਉਸੇ ਪਿੰਡ ਵਿਚ ਰਾਤ ਸਮੇਂ ਹੋਈ ਦੱਸੀ ਹੈ । (ਦੇਖੋ, ਗੁਰ ਸਿੱਖਾਂ ਦੀ ਭਗਤ ਮਾਲਾ, ਸਾਖੀ ੧੧) ।

ਹੈ ਜੁ ਤੂੰ ਸਭ ਦੂ ਵਡਾ ਹੋਵੈਗਾ। ਤ੍ਰੋਟ ਕਿਸੇ ਥੋ ਕਦੇ ਨ ਹੋਸੀਆ ਪਰਮੇਸਰ ਕਰੇ।" ਜਾ ਗੁਰੂ ਅੰਗਦ ਦੇਵ ਬੋਲਿਆ ਤਾਂ ਸਭਨਾ ਕੰਨ ਹੋਏ ਜੁ "ਜੀ, ਕਿਹੁ ਅਸਾ ਨੂ ਭੀ ਖੁਸੀ ਹੋਵੈ ਤਾ ਸਭਸੇ ਨੂ ਭਾਉ ਹੋਦਾ ਹੈ।" ਤਾਂ ਗੁਰੂ ਅੰਗਦੁ ਬੋਲਿਆ ਸੂਹੀ ਰਾਗ[1] ਵਿਚਿ :—

ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥
ਸੂਖੀ ਕਰੈ ਪਸਾਉ[2] ਦੂਖ ਵਿਸਾਰਸੀ ॥
ਸਹਸਾ ਮੂਲੇ ਨਾਹਿ ਸਰਪਰ[3] ਤਾਰਸੀ[4] ॥੧॥
ਤਿਨਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥
ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥੨॥
ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥
ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥
ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥੩॥
ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥
ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥
ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥੪॥੩॥੫॥

ਜਾ ਗੁਰੂ ਬਾਬੇ ਤੇ ਵਿਦਿਆ ਹੋਇਆ ਸਾ ਗੁਰੂ ਅੰਗਦੁ ਤਾ ਗੁਰੂ ਬਾਬੇ ਆਖਿਆ ਆਹਾ, "ਬੱਚਾ! ਤੂੰ ਉਹੁ ਥਾਉ ਛਡ ਕੈ ਮੇਰੇ ਨਜੀਕੁ ਆਇ ਰਹੁ।" ਉਤੁ ਵਚਨੁ ਕਰਿ ਕੈ ਗੁਰੂ ਅੰਗਦੁ ਖਡੂਰੁ ਆਇ ਰਹਿਆ। ਖਡੂਰ ਆਇ ਕਰਿ ਟਬਰੁ ਬਹਾਲਿਆ। ਤਾਂ ਗੁਰੂ ਅੰਗਦੁ ਗੁਰੂ ਬਾਬੇ ਪਾਸ ਆਇਆ। ਗੁਰੂ ਬਾਬੇ ਅਗੇ ਧਾਣੀਆ ਦਾ ਨਦੀਣੁ ਕਢਾਇਦਾ ਸਾ ਤਾਂ ਉਥਾਊ ਗੁਰੂ ਅੰਗਦੁ ਜਾਇ ਪੈਰੀ ਪਇਆ। ਗੁਰੂ ਬਾਬਾ ਬਹੁਤੁ ਹਿਤੁ ਕਰਕੇ ਸਿਰੁ ਹਥਾ ਵਿਚਿ ਲੀਤਾ। ਜਿਉ ਪਾਣੀ ਸਿਉ ਪਾਣੀ ਮਿਲ ਜਾਤਾ ਹੈ ਤਿਉ ਗੁਰੂ ਬਾਬੇ ਸਾਥ ਗੁਰੂ ਅੰਗਦੁ ਆਇ ਸਮਾਣਾ। ਜਾ ਗੁਰੂ ਬਾਬਾ ਨਦੀਣੁ ਕਢਾਇ ਕਰਿ ਚਲਿਆ ਤਾ ਗੁਰੂ ਅੰਗਦ ਦੇ ਗਲ ਜੋੜਾ ਕਪੜਿਆ[5] ਦਾ ਸਾ, ਅਤਿ ਮਹੀਨੁ। ਗੁਰੂ ਬਾਬੇ ਆਖਿਆ, "ਬਚਾ ਅਗਦਾ! ਏਹੁ ਭਰੀ ਨਦੀਣੁ ਦੀ ਚੁਕਿ ਲੇਇ। ਧਾਣੀਆ ਦੇ ਵਿਚਦੋ ਵਹਿਦੇ ਪਾਣੀ ਅਤੇ ਚਿਕੜੁ ਨਾਲੇ, ਚਹੁ ਜਣੀ

੧ ਸੂਹੀ ਮਹਲਾ ੧, ਘਰੁ ੬। ੨ ਕ੍ਰਿਪਾ-ਭਾਵ। ੩ ਹਰ ਹਾਲਤ ਵਿਚ। ੪ ਤਾਰੇਗਾ। ੫ ਜੋੜਾ ਜਾਮਾ।

ਚਾਇ ਕੈ ਗੁਰੂ ਅੰਗਦ ਦੇ ਸਿਰ ਦਿਤੀ। ਗੁਰੂ ਬਾਬਾ ਘਰੁ ਆਇਆ ਤਾ ਗੁਰੂ ਅੰਗਦੁ ਭਰੀ ਉਤਾਰ ਕੈ ਮਾਤਾ ਦੀ ਪੈਰੀ ਜਾਇ ਪਇਆ। ਜਾ ਮਾਤਾ ਦੇਖੈ ਤਾ ਕਪੜੇ ਚਿਕੜ ਨਾਲ ਭਰੇ ਹੈਨ, ਤਾ ਮਾਤਾ ਆਖਿਆ ਜੁ, "ਜੀ, ਤੇਰੀ ਕੇਹੀ ਬਾਣ ਹੈ ਜੁ ਕੋਈ ਭਲਾ ਮਾਣੂ[1] ਤੁਹੁਥੇ ਆਵੈ, ਤਿਸ ਨੂ ਚਿਕੜ ਭਰੀ ਪੂਲੀ ਘਾਹ ਦੀ ਸਿਰ ਦੇਹਿ। ਫਿਰ ਤਧੁ ਥੇ ਕਿਉ ਕੋਈ ਆਵੈ ?"

ਗੁਰੂ ਬਾਬਾ ਮਿਹਰਵਾਨੁ ਬੋਲਿਆ ਜੁ, "ਭੋਲੀਏ ! ਏਹੁ ਘਾਹ ਦੀ ਭਰੀ ਨਾਹੀ, ਮੈ ਅੰਗਦ ਦੇ ਸਿਰ ਏਹੁ ਛਤ੍ਰ ਦਿਤਾ ਹੈ।" ਤਾ ਗੁਰੂ ਅੰਗਦੁ ਪੈਰੀ ਪਇਆ। ਸੰਗਤ ਪੈਰੀ ਪਈ। ਤਾ ਸਭਨਾ ਸਿਖਾ ਦੇ ਮਨ ਵਸਿਆ, "ਏਸੁ ਉਪਰ ਮਹਾਪੁਰਖ ਦਾ ਖਿਆਲੁ ਹੈ ਪਾਤਸਾਹੀ ਦੇਣ ਦਾ। ਏਹੁ ਗੁਰੂ ਹੈ।"

## ੬੨. ਅਚਲ ਵਟਾਲੇ[2] ਸਿੱਧਾਂ ਨਾਲ ਗੋਸ਼ਟਿ

ਜਾਂ ਸਿਵ ਰਾਤ੍ਰਿ ਆਈ ਤਾ ਸਿਧਾ ਕਾ ਮੇਲਾ[3] ਆਨ ਹੋਇਆ। ਤਾ ਬਾਬਾ ਬੋਲੁ ਉਠਿਆ, "ਬਚਾ ਅੰਗਦਾ ! ਚਉਰਾਸੀਆ ਸਿਧਾ ਕਾ ਮੇਲਾ ਹੈ ਅਚਲ, ਚਲਹੁ ਸਿਧਾ ਨਾਲ ਗੋਸਟਿ ਕਰਹਿ।" ਤਬ ਅੰਗਦੁ ਆਖਿਆ, "ਪਾਤਿਸਾਹੁ ! ਭਲਾ ਹੋਵੈ।"

ਤਬ ਗੁਰੂ ਬਾਬਾ ਅਚਲਿ ਆਇਆ। ਅਗੇ ਭਗਤੀਏ[4] ਭਗਤਿ[5] ਕਰਦੇ ਸੇ।

---

੧ ਭਲਾ ਮਾਣਸ। ੨ ਅਚਲ (ਮਹਾਦੇਵ ਦੇ ਪੁਤ੍ਰ ਸਕੰਦ ਜਾਂ ਸ੍ਵਾਮ ਕਾਰਤਿਕੇਯ) ਦਾ ਮੰਦਿਰ ਜੋ ਅਚਲ ਮਹਾਦੇਵ ਦੇ ਨਾਂ ਨਾਲ ਮਸ਼ਹੂਰ ਹੈ ਤੇ ਨਗਰ ਵਟਾਲਾ (ਗੁਰਦਾਸ ਪੁਰ) ਤੋਂ ਪੂਰਬ-ਉੱਤਰ ਦੀ ਗੁੱਠ ੩ ਕੁ ਮੀਲਾਂ ਦੀ ਵਿੱਥ ਤੇ ਹੈ। ਇਸ ਬਾਰੇ ਇਕ ਦਿਲਚਸਪ ਪੁਰਾਣਿਕ ਕਥਾ ਹੈ ਕਿ ਇਕ ਵੇਰ ਮਹਾਦੇਵ ਤੇ ਪਾਰਬਤੀ ਨੇ ਆਪਣੇ ਪੁਤ੍ਰ ਸਕੰਦ ਤੇ ਗਣੇਸ਼ ਦਾ ਵਿਆਹ ਕਰਨ ਦੀ ਤਜਵੀਜ਼ ਕੀਤੀ ਤੇ ਕਰਾਰ ਪਾਇਆ ਕਿ ਜੋ ਦੋਹਾਂ ਵਿਚੋਂ ਸਭ ਤੋਂ ਪਹਿਲਾਂ ਧਰਤੀ ਦੀ ਪਰਿਕ੍ਰਮਾ ਕਰ ਆਏ ਉਸ ਦਾ ਵਿਆਹ ਪਹਿਲੋਂ ਤੇ ਦੂਜੇ ਦਾ ਪਿੱਛੋਂ ਕੀਤਾ ਜਾਵੇ। ਇਹ ਸੁਣ ਕੇ ਸਕੰਦ ਤਾਂ ਧਰਤੀ ਦੀ ਪਰਿਕ੍ਰਮਾ ਕਰਨ ਵਾਸਤੇ ਬੜੀ ਤੇਜ਼ੀ ਨਾਲ ਚਲਾ ਗਿਆ, ਪਰ ਪਿੱਛੋਂ ਪਾਰਬਤੀ ਦੇ ਇਸ਼ਾਰੇ ਨਾਲ ਗਣੇਸ਼ ਜੀ ਨੇ ਆਪਣੇ ਮਾਤਾ-ਪਿਤਾ ਸ਼ਿਵਜੀ ਤੇ ਪਾਰਬਤੀ ਦੀ ਪਰਿਕ੍ਰਮਾ ਕਰ ਕੇ ਪਹਿਲਾਂ ਹੀ ਵਿਆਹ ਕਰਵਾ ਲਿਆ। ਇਸ ਚਾਲਾਕੀ ਦਾ ਪਤਾ ਲੱਗਣ ਤੇ ਸਕੰਦ ਅਚਲ (ਵਟਾਲੇ) ਦੇ ਸਥਾਨ ਪਰ ਪਹੁੰਚ ਕੇ ਗੁੱਸੇ ਨਾਲ ਉਥੇ ਹੀ ਅਚਲ ਹੋ ਕੇ ਬਹਿ ਗਿਆ, ਜਿਸ ਕਰਕੇ ਇਸ ਸਥਾਨ ਦਾ ਨਾਂ ਉਸੇ ਸਮੇਂ ਤੋਂ ਅਚਲ ਪ੍ਰਸਿੱਧ ਹੋ ਗਿਆ। ੩ ਸ਼ਿਵਜੀ ਦੀ ਸੁਪਤਨੀ ਦੁਰਗਾ ਦੀ ਮੰਗਲ ਰੂਪ ਰਾਤ ਦੀ ਯਾਦ ਵਿਚ ਇਕ ਮੇਲਾ, ਜੋ ਹਰੇਕ ਸਾਲ ਅਚਲ ਵਟਾਲੇ ਫੱਗਣ ਵਦੀ ੧੪ ਨੂੰ ਹੁੰਦਾ ਹੈ। ੪ ਦੇਵ ਮੰਦਿਰਾਂ ਵਿਚ ਨ੍ਰਿਤਕਾਰੀ ਕਰਨ ਵਾਲੇ ਸਾਧਾਂ ਦਾ ਇਕ ਫ਼ਿਰਕਾ। ੫ ਦੇਵ-ਨਾਚ (ਨ੍ਰਿਤਕਾਰੀ)।

ਉਨ੍ਹਾ ਦਾ ਲੋਟਾ ਕਿਸੈ ਛਿਪਾਇ ਘਤਿਆ ਸੀ[੧]। ਭਗਤੀਏ ਆਖਣ ਲੱਗੇ, "ਲੋਟਾ ਐਥੇ ਸੀ, ਐਥੇ ਸੀ ਲੋਟਾ।" ਤਾ ਗੁਰੂ ਅੰਗਦ ਦੇ ਮੁਹੋ ਨਿਕਲਿਆ ਜੁ, "ਤੁਸੀ ਸਿਧ ਏਵੈ ਕਹਾਵਦੇ ਹੋ ਜੁ ਲੋਟਾ ਭੀ ਨਾਹੀ ਲਹਿ ਸੰਘਦੇ[੨]?" ਤਾ ਉਨੀ ਸਿਧੀ ਆਖਿਆ "ਤੁਸੀ ਨਾਨਕ ਪੰਥੀ ਹੋ, ਤੁਸੀ ਹੀ ਲਹਿ ਦੇਹੁ।" ਤਬ ਅੰਗਦ ਬਾਬੇ ਦੀ ਤਰਫੁ ਦੇਖਿਆ ਤਾ ਬਾਬੇ ਆਖਿਆ, "ਬੱਚਾ! ਜਾਹਿ, ਦੇਖ ਦੇਹਿ। ਗਡਵਾ ਉਹੁ ਜੋ ਪਇਆ ਹੈ।" ਜਿਥੇ ਧਰਿਆ ਸਾ ਲੋਟਾ ਉਥਾਊ ਉਨੁ ਕਢਿ ਆਣਿ ਅਗੇ ਰਖਿਆ[੩]। ਸਿਧ ਹੈਰਾਨ ਹੋਇ ਗਏ।

ਤਾਂ ਭੰਗਰ ਨਾਥ ਬੋਲਿਆ, ਜੁ "ਨਾਨਕ! ਘੀਉ ਮੇਰੀ ਮਾਉ ਕਾਢਿਆ ਸਾ, ਪਰੁ ਫੁਲਿ ਸੜ ਗਇਆ, ਘੀਉ ਵਿਗੜ ਗਇਆ।" ਤਾ ਬਾਬਾ ਬੋਲਿਆ ਜੁ, "ਭੰਗਰ ਨਾਥ ਜੀ! ਤੇਰੀ ਮਾਉ ਕੁਚਜੀ ਸੀ ਜਿਸ ਬਾਵਹੁ ਫੂਲੁ ਸੜ ਗਇਆ, ਭਾਂਡਾ ਹਛਾ ਕਰਿ ਨਾ ਜਾਤੋਸੁ। ਪਘਾਰ ਕਾ ਸੰਜਮੁ ਨਾ ਜਾਤੋਸੁ, ਤਾ ਘੀਉ ਦਾ ਫੂਲੁ ਸੜਿਆ। ਜੇ ਸੰਜਮੁ ਕਰੇ ਤਾ ਘੀਉ ਸਵਾਰੇ। ਸੰਜਮੁ ਬਾਝਹੁ ਫੂਲੁ ਸੜੇ ਕੇ ਨਾ ਸੜੇ[੪]?" ਤਾਂ

---

੧ ਭਾਈ ਗੁਰਦਾਸ ਨੇ 'ਵਾਰਾਂ ਗਿਆਨ ਰਤਨਾਵਲੀ' ਵਿਚ ਇਸ ਘਟਨਾ ਨੂੰ ਇਸ ਤਰ੍ਹਾਂ ਚਿਤ੍ਰਿਆ ਹੈ :

ਮੇਲਾ ਸੁਣਿ ਸਿਵਰਾਤ ਦਾ ਬਾਬਾ ਅਚਲ ਵਟਾਲੇ ਆਈ।
ਦਰਸਨ ਵੇਖਣ ਕਾਰਨੇ ਸਗਲੀ ਉਲਟ ਪਈ ਲੋਕਾਈ।
ਭਗਤੀਆ ਪਾਈ ਭਗਤਿ ਆਣਿ, ਲੋਟਾ ਜੋਗੀ ਲਇਆ ਛਪਾਈ। (ਵਾਰ ੧|੩੮)

੨ ਲੱਭ ਸਕਦੇ। ੩ ਬਾਬਾ ਜਾਣੀ ਜਾਣ ਪੁਰਖ, ਕਢਿਆ ਲੋਟਾ ਜਹਾਂ ਲੁਕਾਈ।
ਵੇਖ ਚਲਿਤ੍ਰ ਜੋਗੀ ਖੁਣਸਾਈ ॥੩੯॥ (ਭਾਈ ਗੁਰਦਾਸ, ਵਾਰ ੧)

੪ ਭਾਈ ਗੁਰਦਾਸ ਨੇ ਜੋਗੀ ਭੰਗਰ ਨਾਥ ਦੀ ਇਸ ਚਰਚਾ ਦਾ ਸਾਰ-ਅੰਸ਼ ਆਪਣੀ ਬਾਣੀ ਰਾਹੀ ਇਨ੍ਹਾਂ ਸ਼ਬਦਾਂ ਵਿਚ ਉਲੀਕਿਆ ਹੈ :—

ਖਾਧੀ ਖੁਣਸ ਜੋਗੀਸਰਾਂ ਗੋਸਟਿ ਕਰਨ ਸਭੇ ਉਠਿ ਆਈ।
ਪੁਛੇ ਜੋਗੀ ਭੰਗਰ ਨਾਥ, "ਤੁਹਿ ਦੁਧ ਵਿਚ ਕਿਉਂ ਕਾਂਜੀ ਪਾਈ?
ਫਿਟਿਆ ਚਾਟਾ ਦੁਧ ਦਾ, ਰਿੜਕਿਆ ਮਖਣ ਹਥਿ ਨ ਆਈ।
ਭੇਖ ਉਤਾਰ ਉਦਾਸ ਦਾ, ਵਤ ਕਿਉ ਸੰਸਾਰੀ ਰੀਤਿ ਚਲਾਈ?"
ਨਾਨਕ ਆਖੇ, "ਭੰਗਰ ਨਾਥ! ਤਰੀ ਮਾਉਂ ਕੁਚਜੀ ਆਹੀ।
ਭਾਂਡਾ ਧੋਇ ਨ ਜਾਤਿਉਨ, ਭਾਇ ਕੁਚਜੇ ਫੁਲ ਸੜਾਈ।
ਹੋਇ ਅਤੀਤੁ ਗ੍ਰਿਹਸਤ ਤਜਿ, ਫਿਰ ਉਨਹੂੰ ਕੇ ਘਰਿ ਮੰਗਣ ਜਾਈ।
ਬਿਨ ਦਿਤੇ ਕਿਛੁ ਹਥਿ ਨ ਆਈ" ॥੪੦॥ (ਵਾਰ ੧)



ਅਚਲ ਬਟਾਲੇ ਸਿੱਧਾਂ ਨਾਲ ਗੋਸ਼ਟਿ

(ਗੁ: ਨੌਰੰਗਾਬਾਦ, ਜ਼ਿਲਾ ਅਮ੍ਰਿਤਸਰ ਦਾ ਭਿੱਤੀ ਚਿਤ੍ਰ)

ਭੰਗਰ ਨਾਥ ਬੋਲਿਆ ਜੁ, "ਨਿਕਾਲਿਆ ਚਾਹੇ ਤਾਂ ਕਿਤੁ ਸੰਜਮੁ ਘਿਉ ਨਿਕਲੇ ?"
ਤਾ ਬਾਬੇ ਨਾਨਕ ਆਖਿਆ, "ਮਥਣ ਕਉ ਮਧਾਣ ਚਾਹੀਐ, ਨੇਤ੍ਰਾ ਚਾਹੀਐ, ਨੇਤ੍ਰੇ ਕੇ ਸਾਥ ਲਕੜ ਕੀ ਈਟੀ[1] ਚਾਹੀਐ, ਮਥਣ ਹਾਰਾ ਚਾਹੀਐ, ਮਥਣਹਾਰਾ ਮਨੁਖੁ ਹੋਵੈ, ਸੋ ਕਿਤੁ ਸੰਜਮੁ ਮਥੈ ? ਰਾਗੁ ਸੂਹੀ ਮਹਲਾ ੧, ਚਉਪਦੇ ਘਰੁ ੧ :

ਭਾਂਡਾ ਧੋਇ ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣ, ਹੋਇ ਨਿਰਾਸ ਜਮਾਵਹੁ ॥੧॥
ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥੧॥ਰਹਾਉ ॥
ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥
ਰਸਨਾ ਨਾਮੁ ਜਪਉ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥

ਤਿਸ ਕਾ ਪਰਮਾਰਥ ! ਈਟੀ ਕੀ ਨਿਆਈ, ਮਨੁ ਪਕੜਿ ਰਾਖੈ, ਹਾਥ ਲਿਆਵੈ, ਭਟਕਣੇ ਨ ਦੇਇ । ਨੇਤ੍ਰੇ ਕੀ ਨਿਆਈ ਨੇਤ੍ਰਾ ਜੁ ਹੈ ਸੋ ਨੇਤ੍ਰ ਕਰੇ । ਇਨਹੁ ਨੇਤ੍ਰਹੁ ਨੀਦ ਨ ਆਵੈ । ਮਧਾਣੀ ਕੀ ਨਿਆਈ ਜਿਹਵਾ ਕਰੈ । ਮਟੁ ਕੀ ਨਿਆਈ ਮੁਖ ਕਰੈ ਅਰੁ ਜਿਹਵਾ ਮਧਾਣੀ ਕੀ ਨਿਆਈ ਫੇਰਤਾ ਰਹੈ । ਫੇਰਤਾ ਕਿਸ ਵਸਤੁ ਪਰਿ ਰਹੈ ? ਰਾਮੁ ਰਾਮੁ, ਰਾਮੁ, ਰਾਮੁ, ਰਾਮੁ ਦਿਨ ਰੈਣ ਕਰਤਾ ਰਹੈ । ਤਉ ਇਉ ਅੰਮ੍ਰਿਤੁ ਨਿਕਸੈ, ਜਿਉ ਤਿਉ ਸੰਜਮੁ ਕਰਿ ਕਰਿ । ਜਦ ਇਤਨੇ ਸੰਜਮੁ ਹੋਇ ਤਉ ਨਾਮੁ ਸਿਮਰਿਆ ਥਾਇ ਪਵੈ । ਅੰਮ੍ਰਿਤ ਪ੍ਰਾਪਤ ਹੋਹਿ । ਨਾਤਰ ਨਾ ਹੋਇ । ਜਿਉ ਸਿਮਰਨੁ ਬੈਠਾ ਕਰੈ, ਮਨ ਚਲਿ ਨ ਜਾਇ, ਈਟੀ ਕੀ ਨਿਆਈਂ ਪਕੜ ਰਾਖੈ ! ਨੇਤ੍ਰੀ ਨੀਦ ਨ ਆਵੈ । ਸਿਮਰਨੁ ਕਰਤੀ ਜਿਹਬਾ ਰਾਮ ਨਾਮੁ ਹਰਿ ਗੁਨ ਗਾਵਤੀ ਪੜਤੀ ਰਹੈ, ਤਉ ਮਾਖਣੁ ਖਾਇ ਇਤੁ ਸੰਜਮੁ ਕਰਿ ਕਰਿ—

ਮਨ ਸੰਪਟੁ ਜਿਤੁ ਸਤਸਰਿ[2] ਨਾਵਣੁ ਭਾਵਨ ਪਾਤੀ[3] ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ ਬਿਧਿ ਸਾਹਿਬੁ ਰਵਤੁ ਰਹੈ ॥੩॥

---

(ਪਿਛਲੇ ਸਫ਼ੇ ਦੀ ਬਾਕੀ)

ਨਾਨਕ ਆਖੇ, "ਭੰਗਰ ਨਾਥ ! ਤੇਰੀ ਮਾਊ[4] ਕੁਚਜੀ ਆਹੀ ॥
ਭਾਂਡਾ ਧੋਇ ਨ ਜਾਤਿਓਨ, ਭਾਇ ਕੁਚਜੇ ਫੁਲ ਸੜਾਈ ॥ ...
ਹੋਈ ਅਤੀਤੁ ਗ੍ਰਿਹਸਤ ਤਜਿ, ਫਿਰ ਉਨਹੂੰ ਕੇ ਘਰਿ ਮੰਗਣ ਜਾਈ ॥
ਬਿਨ ਦਿਤੇ ਕਿਛੁ ਹਥਿ ਨ ਆਈ ॥ ੪੦ ॥ (ਵਾਰ ੧)

੧ ਇਕ ਪ੍ਰਕਾਰ ਦੀ ਗਲੀ । ੨ ਸਤ (ਸੱਚ) ਦੇ ਸਰੋਵਰ ਵਿਚ । ੩ ਪ੍ਰੇਮ-ਭਾਵਨਾ ਰੂਪ ਪੱਤੇ ।

ਤਿਸ ਦਾ ਪਰਮਾਰਥ। ਏਹੁ ਜੋ ਮਾਨੁਖ ਠਾਕੁਰ ਪੂਜਤੇ ਹੈ। ਸਾਲਿਗਰਾਮ ਕੀ ਪੂਜ ਕਰਤੇ ਹੈ। ਸਾਲਿਗਰਾਮ ਲੀਆ ਅਰੁ ਸੰਪਟ ਮਹਿ ਰਾਖਿਆ ਅਰੁ ਨਵਾਇ ਬੈਠਾਇਆ। ਅਗੇ ਪਾਤੀ ਫੂਲੁ ਅਣਾਏ। ਇਸ ਤੇ ਸਵਾਰ ਕਰਿ ਠਾਕਰੁ ਪਾਇਆ ਚਾਹਤੇ ਹੈਂ। ਕਿਸ ਦੀ ਨਿਆਈ? ਧੰਨੇ ਅਰੁ ਨਾਮੇ ਕੀ ਨਿਆਈ, ਜੁ ਉਨਹੁ ਭੀ ਇਸੀ ਸਾਲਿਗਰਾਮ ਤੇ ਪਾਇਆ, ਹਮੁ ਭੀ ਪਾਵਹਿਗੇ। ਉਨਹੁ ਤਉ ਏਕੁ ਦਿਨੁ ਮਹਿ ਪਾਇਆ ਥਾ ਅਰੁ ਏਹੁ ਜੁ ਹੈ ਸੰਸਾਰ ਜਗੁ ਜੀਵਨੁ ਮਹਿ ਨਾਹੀ ਪਾਵਤੇ।" ਕਹੇ, "ਉਹ ਸੰਜਮੁ ਨਾਹੀ ਜਾਨਤੇ ਜਿਉ ਉਨਹੁ ਪਾਇਆ ਥਾ।" ਕਹੇ, "ਉਹੁ ਸੰਜਮੁ ਕਉਣੁ ਹੈ ਜਿਤੁ ਉਨਹੁ ਪਾਇਆ ਥਾ?" ਕਹੇ, "ਏਹੁ ਸੰਜਮੁ[1] ਹੈ। ਮਨੁ ਸੰਪਟ ਕਰੈ, ਤਿਸ ਮਹਿ ਠਾਕਰ ਰਾਖੈ। ਸਤ ਕੈ ਘਰ ਰਾਖੈ, ਸਚੁ ਬੋਲੈ। ਇਸ ਸਤ ਕੇ ਘਰ ਇਸਨਾਨ ਕਰੇ ਅਰੁ ਜੋ ਪਾਤੀ ਫੂਲ ਚੜਾਵਤਾ ਰਹੈ, ਇਸ ਪਾਤੀ ਕੀ ਠਵਰ ਭਾਵਣੀ ਕਰੈ। ਏਹੁ ਪਾਤੀ ਚੜਾਵੈ। ਅਰੁ ਪੂਜਾ ਜੁ ਕਰਤਾ ਹੈ, ਸੁ ਏਹੁ ਆਪਣੇ ਪ੍ਰਾਣ ਸ੍ਰੀ ਪਰਮੇਸਰ ਅਰਥ ਸਮਰਪੈ। ਏਹੀ ਪ੍ਰਾਨ ਪੂਜਾ ਚੜਾਵੈ। ਤਉ ਜੁ ਉਹੁ ਸਮਰਥ ਪੁਰਖ ਹੈ ਇਸ ਆਗੇ ਅਧੀਨੁ ਹੋਇ ਖੜਾ ਹੋਵੈ। ਸਦਾ ਸਰਵਦਾ ਇਸ ਦਾ ਸੰਗੀ ਸਹਾਈ ਹੋਵੈ। ਪ੍ਰਾਨੀ ਜੁ ਤੁਮੁ ਕਿਛੁ ਅਵਰੁ ਉਸ ਕੇ ਬਿਨਾ ਸਿਮਰਤੇ ਹੋ ਸੋ ਸਭੁ ਬਾਦੁ ਹੈ। ਇਕੋ ਨਾਮੁ ਸਿਮਰਹੁ। ਅਵਰੁ ਜੁ ਕਰਮ ਹੈ ਸੁ ਸਭੁ ਬਿਰਥੇ ਬਿਨਾ ਰਾਮੁ ਕੇ ਨਾਮੁ ਤੇ :—

ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥
ਭਗਤਿ ਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ ॥੪॥੧॥

ਤਿਸ ਕਾ ਪਰਮਾਰਥ! ਕੇਤੇ ਪਰਮੇਸਰ ਕਾ ਨਾਮੁ ਜਪਤੇ ਹੈ ਅਰੁ ਕੇਤੇ ਜਪਿ ਜਪਿ ਗਏ ਅਰੁ ਕੇਤੇ ਜਪਿ ਜਪਿ ਜਾਹਿਗੇ ਤਿਨ ਕਾ ਅੰਤੁ ਪਾਰਾਵਾਰ ਕਿਛੁ ਨਾਹੀ। ਪਰੁ ਹਉ ਭੀ ਉਸੀ ਲੋਚਾ ਮਹਿ ਰਹਉ। ਮੇਰੇ ਬੁਤੇ ਜਪਿਆ ਤਉ ਨਾਹੀ ਜਾਤਾ, ਪਰੁ ਫਿਰ ਭੀ ਉਸੀ ਕਉ ਸਲਾਹਉ ਜਾ ਕਾ ਨਾਮੁ ਸਦਾ ਹੈ, ਜੁ ਸਰਬ ਜੀਆ ਕਾ ਵਾਲੀ ਹੈ। ਹਉ ਤੋ ਭਗਤੁ ਹੀਣੁ ਹਉ, ਪਰੁ ਉਸੀ ਕਉ ਜਪਉ।"

ਤਬ ਫੇਰ ਭੰਗਰ ਨਾਥ ਬੋਲਿਆ, ਪੁਕਾਰ ਕੀਤੀ, "ਫਿਟਹੁ ਵੇ ਨਾਨਕ ਵੇਦੀ, ਖੇਦੀਆ, ਵੇ ਖੇਦੀਆ[2]! ਜੇ ਕੋਈ ਫੇਰ ਹੰਘਦੇ[3] ਹੋ ਤਾ ਫੇਰਹੁ। ਵੇ ਲੈ ਗਇਆ,

[1] ਏਥੇ ਦੋਹਾਂ ਮੂਲ ਪ੍ਰਤੀਆਂ (ਪਟਿਆਲੇ ਵਾਲੀ ਤੇ ਮੇਰੀ ਆਪਣੀ ੧੭੯੧ ਬਿ: ਵਾਲੀ ਪ੍ਰਤੀ) ਵਿਚ "ਮਨ ਸੰਪਟੁ ਜਿਤੁ ਸਤਸਰਿ ਨਾਵਣੁ" ਪਾਠ ਮੁੜ ਕੇ ਦੁਹਰਾਇਆ ਗਿਆ ਹੈ ਜੋ ਕਿ ਪਹਿਲੇ ਆ ਚੁਕਾ ਹੈ, ਇਸ ਲਈ ਏਥੇ ਕੇਵਲ ਉਸ ਦਾ ਭਾਵ-ਅਰਥ ਹੀ ਜੋੜ ਸਮਝ ਕੇ ਅਸਲ ਮੁਤਾਬਿਕ ਦਿੱਤਾ ਗਿਆ ਹੈ। [2] ਖੇਦਨ (ਧਕੇਲਣ) ਵਾਲਾ। [3] ਸਕਦੇ।

ਵੈ ਲੈ ਗਇਆ[1] ਨਾਨਕ ਵੇਦੀ ਖੇਦੀਆ। ਕੋਈ ਸਿਧ ਸਾਧਕੁ, ਜੋਗੀ ਦਿਗੰਬਰ, ਆਈ ਪੰਥੀ, ਨਾਥ ਪੰਥੀ ਫੇਰ ਹੰਘਦੇ ਹਉ ਤਉ ਫੇਰਹੁ। ਬਾਰਾ ਪੰਥ, ਨਵ ਨਾਥ, ਛਿਅ ਜਤੀਆਂ ਦੀਆਂ ਜੜਾਂ ਨਾਨਕ ਵੇਦੀ ਖੇਦੀਆਂ ਹੈਨਿ। ਜੋ ਕੋਈ ਜੋਗ ਦਾਰੂ ਹੈ ਤਾ ਫੇਰਹੁ। ਜੇ ਕੋਈ ਫੇਰ ਹੰਘਦੇ ਹੋਹੁ, ਨਾਹੀ ਤਾ ਲੈ ਗਇਆ।"

ਭੰਗਰ ਨਾਥ ਦੀ ਪੁਕਾਰ ਨਾਲ ਚਉਰਾਸੀ ਸਿਧੁ, ਨਉ ਨਾਥ, ਛਿਅ ਜਤੀ, ਗੁਪਤਿ ਪ੍ਰਗਟ, ਖੇਚਰ[2] ਭੂਚਰ[3], ਬਵੰਜਾ ਬੀਰ, ਚਉਸਠ ਜੋਗਨੀ ਘੁਮਾ[4] ਖਾਧਾ, ਘੁਮਾ ਖਾਇ ਕਰਿ ਸ੍ਰੀ ਗੁਰੂ ਬਾਬੇ ਨਾਨਕ ਪਾਸ ਆਏ। ਸਿਧ ਗੋਸਟਿ ਕਰਦੇ ਹੈਨਿ, ਗੁਰੂ ਬਾਬੇ ਨਾਨਕ ਨਾਲ ਹਥੀਆਰੁ ਸੰਮ੍ਹਾਲਦੇ ਹੈਨਿ, ਜੋਗੁ ਉਪਰਿ ਲੜਾਈ ਹੁੰਦੀ ਹੈ, ਜੋਗੁ ਦੇ ਹਥੀਆਰ ਗੁਰੂ ਬਾਬੇ ਲਏ ਹੈਨਿ, ਸਿਧ ਪਿਛੇ ਰੂਇਪ[5] ਮਿਲਦੇ ਹੈਨਿ, ਸੂਰਾ ਹੋਇ ਸੁ ਜਿਣ[6] ਨਿਕਲੇਗਾ। ਗੁਰੂ ਬਾਬੇ ਸਾਥ ਹਥੀਆਰ ਪਕੜੇ ਹੈਨਿ। ਸਿਧ ਕੈਸੇ, ਗੁਰੂ ਬਾਬਾ ਕੈਸਾ। ਪ੍ਰਿਥਮੇ ਆਪੋ ਆਪਣੇ ਬਲ ਲਾਗੇ ਵਿਖਾਲਣੇ, ਕੋਈ ਕੱਚੀ ਕੰਧ ਦਉੜਾਏ, ਕੋਈ ਪਾਣੀ ਉਪਰ ਖੜਾਵਾਂ ਨਾਲਿ ਖੜਾ ਰਹੇ। ਕੋਈ ਚਲਿਆ ਜਾਵੈ। ਕੋਈ ਮਿਰਗਾਨੀ ਉਪਰ ਘਤਿ ਬਹੇ। ਕੋਈ ਮ੍ਰਿਗਾਨੀ ਚੜਿ ਉਡੇ। ਕੋਈ ਤਾਰੇ ਤੋੜੇ, ਆਪੋ ਆਪਣੇ ਲਗੇ ਬਲੁ ਵਿਖਾਲਣੁ।

ਤਾਂ ਗੁਰੂ ਬਾਬੇ ਨਾਲ ਸਉਹੇ ਹੋਏ ਜੁ, "ਨਾਨਕ! ਕਿਛੁ ਤੂੰ ਅਸਾ ਨੂੰ ਵਿਖਾਇ।" ਤਾਂ ਗੁਰੂ ਬਾਬਾ ਬੋਲਿਆ, "ਮੈ ਸਬਦੁ ਆਖਦਾ ਹਾਂ, ਜੁ ਤੁਸਾਡੀ ਨਿਸਾ ਹੋਈ ਤਾ ਭਲੀ ਗਲਿ, ਨਾਹੀ ਤਾਂ ਦਿਖਾਇ ਦੇਸਾਂਹੇ[7]।" ਤਾਂ ਬਾਬਾ ਨਾਨਕ ਬੋਲਿਆ, ਸਲੋਕੁ :—

ਪਹਿਰਾ ਅਗਨਿ ਹਿਵੈ[8] ਘਰੁ ਬਾਧਾ ਭੋਜਨੁ ਸਾਰੁ ਕਰਾਈ ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥
ਏ ਵਡ ਵਧਾ ਮਾਵਾ ਨਾਹੀ ਸਭ ਸੈ ਨਥਿ ਚਲਾਈ ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥
ਜੇ ਵਡੁ ਸਾਹਿਬੁ ਤੇ ਵਡੁ ਦਾਤੀ ਦੇ ਦੇ ਕਰੇ ਰਜਾਈ ॥
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥

---

੧ ਅਰਥਾਤ–ਸਾਰੀ ਜੋਗ-ਸ਼ਕਤੀ ਗੁਰੂ ਨਾਨਕ ਦੇ ਅਧੀਨ ਹੋ ਗਈ। ੨ ਖੇ (ਆਕਾਸ਼) ਵਿਚ ਚਰ (ਵਿਚਰਨ) ਵਾਲੇ। ੩ ਭੂ (ਪ੍ਰਿਥਵੀ) ਉਤੇ ਵਿਚਰਨ ਵਾਲੇ। ੪ ਚਕ੍ਰ। ੫ ਸ਼ੋਰ ਪਾਏ। ੬ ਜਿੱਤ। ੭ ਦੇਵਾਂਗਾ। ੮ ਹਿਮ, ਬਰਫ਼।

ਤਾ ਫਿਰਿ ਸਿਧੀ ਆਖਿਆ, "ਤੇਰੇ ਆਖੇ ਉਤੇ ਹੀ ਪਤੀਣੇ[1] ਹਾ, ਪਰੁ ਅਸਾ ਨੂ ਜੋਗੁ ਦੀਆਂ ਖਬਰੀ ਦੇਹਿ। ਪਰਮੇਸਰ ਨੂ ਕਿਉਂ ਕਰਿ ਮਿਲਿਆ ਹੈ ? ਅਸਾ ਨੂ ਪਰਮੇਸਰ ਦਾ ਜਸੁ ਸੁਣਾਇ।" ਤਾਂ ਰਾਗ ਰਾਮਕਲੀ ਸਿਧ ਗੋਸਟਿ ਬਾਬੇ ਕੀਤੀ ਚਉਰਾਸੀਆ ਸਿਧਾ ਨਾਲਿ, ਅਰਥਿ ਨਾਲਿ[2]।

## ੬੩. ਮੂਲੇ ਕਿਰਾੜ ਦਾ ਅੰਤ

ਤਬ ਬਾਬਾ ਨਾਨਕ ਬੈਰਾਗੀਅਹੁ ਕੇ ਰੂਪੁ ਅਰੁ ਫਕੀਰਹੁ ਕੇ ਰੂਪ ਫਿਰੇ। ਇਕ ਪੈਰ ਖਉਸ[3] ਇਕੁ ਪੈਰ ਉਚਾਧ[4], ਇਕ ਤਹਿਮਦੁ[5] ਨੀਲਾ ਤੇੜਿ, ਇਕੁ ਭਗਵੀ ਚਾਦਰ ਉਪਰੁ, ਹਰੀ ਸਿਰ ਟੋਪੀ, ਮਥੇ ਤਿਲਕੁ, ਨਾ ਕੋਈ ਹਿੰਦੂ ਕਹਿ ਸਕੈ, ਨਾ ਕੋਈ ਮੁਸਲਮਾਨੁ ਕਹਿ ਸਕੈ। ਹਿੰਦੂਆ ਕਉ ਹਿੰਦੂਆ ਕਾ ਜਬਾਬੁ, ਮੁਸਲਮਾਨਾ ਕਉ ਮੁਸਲਮਾਨਾ ਕਾ ਜਬਾਬੁ, ਸੰਸਾਰੁ ਕੋ ਲਗਾ ਪਰਮੇਸਰ ਅਰਾਧਨੇ ਸਿਖਲਾਵਣ, ਜੁ ਕੋਈ ਦਰਸਨੁ ਲਗੇ ਸੁ ਨਿਹਾਲੁ ਹੋਇ ਜਾਇ। ਸੰਸਾਰ ਵਿਚਿ ਸੁਬੁਧ, ਬਿਬੇਕ, ਸੁਮਤ, ਪਰਮੇਸਰ ਕਾ ਸਿਮਰਨੁ ਪ੍ਰਗਟਾਇਆ। ਸਭ ਜਹਾਨ ਵਿਚ ਧਰਮਸਾਲਾਂ[6] ਕਰੀਆਂ, ਨਾਮੁ ਦਾਨੁ ਇਸਨਾਨੁ। ਸੰਸਾਰ ਵਿਚਿ ਨਾਨਕੁ ਨਾਨਕ ਜਪੀਏ—ਵਾਹਿ ਨਾਨਕ, ਵਾਹਿ ਨਾਨਕ ਪਇਆ ਹੋਵੈ।

ਤਬ ਬਾਬੇ ਨਾਨਕ ਕਹਿਆ ਜੁ, "ਬਚਾ ਅੰਗਦਾ! ਇਕੁ ਮੇਰਾ ਮੇਲੀ ਹੈ ਸੰਸਾਰੀ ਮੂਲਾ ਖਤ੍ਰੀ, ਜਦ ਹਉ ਸੰਸਾਰ ਦੀ ਪ੍ਰਕਿਰਤ[7] ਕਰਦਾ। ਮੇਰਾ ਜੀਉ ਹੈ, ਚਲਿ ਉਸ ਨੋ ਮਿਲੀਐ।" ਤਬ ਅੰਗਦ ਕਹਿਆ, "ਜੀ, ਮਿਲੀਐ।" ਤਬ ਨਾਨਕ ਫਕੀਰਾਂ ਕੇ ਰੂਪੁ, ਲੰਗੋਟ ਬੰਦ[8] ਸਾਥ ਕੇ ਬਾਬੇ ਨਾਨਕ ਕੇ, ਸਿਆਲਕੋਟ ਮੂਲੇ ਖਤ੍ਰੀ ਦੇ ਦਰਵਾਜੇ ਉਪਰੁ ਜਾਇ ਖੜੇ ਹੋਏ। ਤਾ ਪਹਿਲੇ ਬਾਬਾ ਨਜਰ ਆਇਆ ਮੂਲੇ ਦੀ ਜੋਰੋ[9] ਨੂ। ਉਨੁ ਬਾਬਾ ਨਾਨਕ ਸਿੰਞਾਤਾ। ਸਿੰਞਾਣ ਕਰਿ ਅੰਦਰ ਵੜ ਗਈ। ਅਗੇ ਮੂਲਾ ਬੈਠਾ ਸਾ। ਤਾ ਉਨਿ ਕਹਿਆ, "ਮੂਲਿਆ! ਤੇਰਾ ਜੁ ਦੋਸਤੁ ਸਾ ਕਿਨੇ ਮੁਹੁ ਲੀਆ ਹੈ, ਬੁਰੇ ਜੇਹੇ ਦਬ ਆਵਦਾ ਹੈ। ਏਹੁ ਅਗੇ ਬਹਿਲ ਉਪਰਿ ਅਕੇ ਘੋੜੇ

---

੧ ਪਤੀਜੇ ਹਾਂ। ੨ ਇਸ ਤੋਂ ਬਾਦ ਭਾਈ ਗੁਰਦਾਸ ਦੇ ਕਥਨ ਅਨੁਸਾਰ ਗੁਰੂ ਸਾਹਿਬ ਫੇਰ ਅਚਲ ਵਟਾਲੇ ਤੋਂ ਮੁਲਤਾਨ ਗਏ ਸਨ: "ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜ਼ਿਆਰਤ ਆਈ।" (ਵਾਰ ੧/੪੪) ਤੇ ਫੇਰ ਉਥੋਂ ਕਰਤਾਰ ਪੁਰ ਵਾਪਸ ਪਰਤੇ ਸਨ; "ਜ਼ਿਆਰਤ ਕਰ ਮੁਲਤਾਨ ਦੀ ਫਿਰ ਕਰਤਾਰ ਪੁਰੇ ਨੂੰ ਆਇਆ।" (ਵਾਰ ੧/੪੫) ੩ ਜੁੱਤੀ। ੪ ਖੜਾਉ। ੫ ਮੁਸਲਮਾਨੀ ਧੋਤੀ। ੬ ਅਰਥਾਤ-ਗੁਰਦੁਆਰੇ। ੭ ਦੁਨੀਆਦਾਰੀ ਦੇ ਕੰਮ-ਧੰਧੇ। ੮ ਲੰਗੋਟੀਆਂ ਵਾਲੇ ਸਾਧੂ। ੯ ਵਹੁਟੀ।

ਉਪਰਿ ਸਵਾਰ ਹੋਇ ਆਵਦਾ ਅਰੁ ਸੁਖੁ ਆਸਣਿ ਚੜਿ ਆਵਦਾ, ਹੁਣੁ ਤੁਟਾ ਖੁਥਾ ਤੈਥੀ ਕਿਛੁ ਮੰਗਣ ਆਇਆ ਹੈ, ਪਰੁ ਹੁਣੁ ਤੂੰ ਛਿਪ ਪਉ।" ਤਾ ਤੇੜੀ ਬਾਬਾ ਆਇ ਖੜਾ ਹੋਇਆ। ਉਹੁ[1] ਕੋਠੜੀ ਵਿਚਿ ਜਾਇ ਛਿਪਿਆ।

ਬਾਬੇ ਨਾਨਕ ਮੂਲੇ ਦੀ ਜੋਰੂ ਪੁਛੀ ਜੁ, "ਮੂਲਾ ਕਿਥੇ ਹੈ?" ਆਖੇ, "ਜੀ, ਘਰ ਨਾਹੀ, ਕਿਤੇ ਗਇਆ ਹੈ।" ਗੁਰੂ ਬਾਬੇ ਆਖਿਆ, "ਘਰ ਨਾਹੀ?" ਆਖੇ, "ਜੀ, ਨਾਹੀ।" ਗੁਰੂ ਬਾਬੇ ਆਖਿਆ, "ਹਾਇ, ਸਇਯਾਦ[2] ਕਿਰਾੜੁ! ਅਸੀ ਆਏ ਤੇਰੇ ਮਿਲਣੇ ਵਾਸਤੇ, ਤੂੰ ਅਗੋ ਛਪ ਪਇਓ।" ਤਾ ਫਿਰ ਗੁਰੂ ਬਾਬੇ ਸਲੋਕੁ ਕੀਆ—

ਨਾਲ ਕਿਰਾੜਾ ਦੋਸਤੀ ਏਵੈ ਕਰੇ ਗੁਆਉ ॥
ਮਰਣ ਨ ਜਾਪੀ ਮੂਲਿਆ ਆਵੈ ਕਿਤੈ ਥਾਉ[3] ॥੧॥

ਆਖਦੋ ਗੁਰੂ ਬਾਬਾ ਚਲਦੋ ਰਹਿਆ।

ਜਾ ਬਾਬਾ ਨਾਨਕ ਬਾਹਰ ਗਇਆ ਤਾਂ ਉਹੁ ਕਿਰਾੜੁ ਬਾਹਰ ਨਿਕਲਿਆ, ਆਖੇ, "ਸਯਾਦਨੀਏ[4]! ਮੇਰੇ ਸਿਰ ਚੜੀਉ, ਹਉ ਗਵਾਇਉ।" ਆਖੇ, "ਕਿਤ ਵਲਿ ਗਇਆ?" ਤਾ ਉਨ ਆਖਿਆ, "ਇਤ ਵਲ ਗਇਆ।" ਤਾ ਮੂਲਾ ਉਤੇ ਥਾਇ ਠੰਢਾ ਹੋਇ ਗਇਆ। ਮੰਜੇ ਘਤਿਆ। ਲੋਕੁ ਮਿਲ ਗਇਆ ਜੁ, "ਨਾਨਕ ਇਥੇ ਆਇਆ ਸੀ। ਏਹੁ ਮਿਲਿਓ ਨਾਹੀ। ਛਪ ਪਇਆ। ਹੁਣੁ ਏਹੁ ਮਰਦਾ ਹੈ। ਮਹਾ ਪੁਰਖੁ ਦੇ ਖਿਆਲ ਹੇਠ ਆਇ ਗਇਆ।" ਮੰਜੇ ਘਤ ਕੈ ਬਾਬੇ ਨਾਨਕ ਪਾਸ ਲੈ ਗਏ। ਲੋਕੁ ਹਥ ਬੰਨਿ ਖੜੇ ਹੋਏ ਜੁ, "ਜੀ, ਏਹੁ ਭੁਲਾ ਹੈ, ਤੁਧੇ ਸਰਾਪਿਆ ਹੈ। ਹੁਣੁ ਤੂੰ ਇਸ ਨੂੰ ਬਖਸ।" ਗੁਰੂ ਬਾਬੇ ਆਖਿਆ ਜੁ, "ਏਹੁ ਹੁਣੁ ਜੀਵਣੋ ਰਹਿ ਚੁਕਾ ਹੈ। ਸਕਤੀ ਮਾਰ ਹੇਠ ਆਇਆ ਹੈ, ਪਰੁ ਏਨ ਅੰਤ ਵੇਲੇ ਦਰਸਨੁ ਕੀਤਾ ਹੈ, ਮੈ ਮੁਕਤ ਕੀਤਾ, ਲੈ ਜਾਹੁ।" ਉਹੁ ਚੁਕ ਕਰਿ ਲੈ ਗਏ। ਸੋ ਘਰ ਜਾਂਦੋ ਹੀ ਮਰ ਗਇਆ[5]। ਸਾਖੀ ਪੂਰੀ ਹੋਈ।

---

੧ ਭਾਵ–ਮੂਲਾ (ਕਰਿਆੜ)। ੨ ਜ਼ਾਲਿਮ, ਦੁਸ਼ਟ। ੩ ਇਹ ਸ਼ਲੋਕ ਗੁਰੂ ਨਾਨਕ–ਕ੍ਰਿਤ ਨਹੀਂ ਹੈ। ੪ ਜ਼ਾਲਿਮੇ, ਦੁਸ਼ਟਨੀਏ। ੫ ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ ਤੇ ਭਾਈ ਮਨੀ ਸਿੰਘ) ਦੇ ਕਥਨ ਅਨੁਸਾਰ ਜਦ ਮੂਲਾ ਗੁਰੂ ਨਾਨਕ ਦੇ ਆਉਣ ਦਾ ਪਤਾ ਲੱਗਣ ਤੇ ਘਰ ਦੇ ਅੰਦਰ(ਗੋਹਿਆਂ ਦੇ ਗੁਹੀਰੇ ਵਿਚ) ਜਾ ਲੁਕਿਆ ਤਾਂ ਉਥੋਂ ਸੱਪ ਲੜਨ ਤੇ ਉਸ ਦਾ ਦੇਹਾਂਤ ਹੋਇਆ ਸੀ।

(ਬਾਕੀ ਦੇਖੋ ਅਗਲੇ ਸਫ਼ੇ ਤੇ)

## ੬੪. ਗੁਰੂ ਬਾਬੇ ਦੀ ਨਿੱਤ ਕ੍ਰਿਆ ਤੇ ਸੁਭਾਵਿਕ ਪ੍ਰਕ੍ਰਿਤੀ

ਤਾ ਫਿਰ ਗੁਰੂ ਬਾਬਾ ਨਾਨਕੁ ਕਰਤਾਰ ਪੁਰਿ ਆਇ ਟਿਕਿਆ। ਥੜਾ ਬਣਵਾਇਆ, ਨਿਕੀ ਖੁਡੀ[1] ਉਸਰਾਈ, ਸੂਰਜੁ ਕੂੰਡੂ[2] ਦਰਵਾਜਾ ਰਖਿਆ। ਤਾ ਬਾਬੇ ਉਹੁ ਦਰ ਚਿਣਾਇ ਕਰਿ ਦਖਣ ਕੂੰਡੂ[3] ਰਖਿਆ, ਜਿਤਨੇ ਵਿਚਿ ਨਿਉ ਕਰਿ ਇਕੁ ਆਦਮੀ ਵੜੇ। ਬਾਬੇ ਦੀ ਬੈਠਕ ਰੋੜਾਂ ਦਾ ਚਉਤਰਾ ਮੰਜੇ ਜਿਤਨਾ। ਉਸੇ ਉਪਰਿ ਪੂਲਾ ਕਖਾਂ ਦਾ ਵਿਛਾਇ ਕਰਿ ਬਾਬਾ ਬੈਠੇ। ਜਿਚਰ ਤੀਕੁ ਬਾਬਾ ਬੈਠਾ ਰਹੇ ਤਿਚਰ

---

(ਪਿਛਲੇ ਸਫ਼ੇ ਦੀ ਬਾਕੀ)

ਇਸ ਤੋਂ ਪਹਿਲਾਂ ਗੁਰੂ ਨਾਨਕ ਦੇ ਨਾਲ ਮੂਲੇ ਦਾ ਮਿਲਾਪ, ਜਿਵੇਂ ਕਿ ਇਸ ਜਨਮ ਸਾਖੀ ਦੇ ਉਪਰੋਕਤ ਲਫ਼ਜ਼ਾਂ ਤੋਂ ਪਤਾ ਲਗਦਾ ਹੈ, ਉਸ ਸਮੇਂ ਹੋਇਆ ਜਦ ਗੁਰੂ ਸਾਹਿਬ ਅਜੇ ਤਲਵੰਡੀ ਜਾਂ ਸੁਲਤਾਨ ਪੁਰ ਰਹਿੰਦੇ ਹੋਏ ਕੁਝ ਨ ਕੁਝ ਘਰੇਗੀ ਕਾਰ-ਵਿਹਾਰ ਕਰਦੇ ਸਨ। ਫੇਰ ਇਸ ਤੋਂ ਉਪਰੰਤ ਜਦ ਗੁਰੂ ਜੀ ਤਿਆਗੀ ਬਣ ਕੇ ਦੇਸ਼-ਪ੍ਰਦੇਸ਼ ਦੇ ਚਕ੍ਰ ਕਟਦੇ ਹੋਏ ਸਿਆਲ ਕੋਟ ਦੇ ਪੀਰ ਹਮਜ਼ਾ ਗੌਸ ਦਾ ਗੁਮਾਨ ਤੋੜਨ ਲਈ, ਜੋ ਇਸ ਨਗਰੀ ਨੂੰ ਝੂਠਿਆਂ ਦੀ ਨਗਰੀ ਆਖ ਕੇ ਗ਼ਰਕ ਕਰਨ ਲਈ ਚਲੀਹਾ ਕੱਟ ਰਿਹਾ ਸੀ, ਸਿਆਲ ਕੋਟ ਪੁੱਜੇ ਤਾਂ ਉਨ੍ਹਾਂ ਨੇ ਪੀਰ ਨੂੰ ਇਸ ਨਾਵਾਜਿਬ ਕੰਮ ਤੋਂ ਰੋਕਿਆ ਤੇ ਭਾਈ ਮਰਦਾਨੇ ਨੂੰ ਦੋ ਪੈਸੇ ਦਾ ਸੱਚ ਤੇ ਝੂਠ ਖ਼ਰੀਦਣ ਲਈ ਬਾਜ਼ਾਰ ਭੇਜਿਆ। ਅੱਗੋਂ ਮੂਲੇ ਕਰਿਆੜ ਨੇ, ਜੋ ਅੱਛੀ ਖਾਸੀ ਆਤਮਿਕ ਗਿਆਨ ਦੀ ਸੂਝ-ਬੂਝ ਰਖਦਾ ਸੀ, ਭਾਈ ਮਰਦਾਨੇ ਤੋਂ ਦੋ ਪੈਸੇ ਲੈ ਲਏ ਤੇ ਉਨ੍ਹਾਂ ਦੇ ਬਦਲੇ 'ਜਿਉਣਾ ਝੂਠ ਤੇ ਮਰਨਾ ਸੱਚ' ਲਿਖ ਕੇ ਫ਼ੌਰਨ ਉਸ ਨੂੰ ਵਾਪਸ ਪਰਤਾ ਦਿੱਤਾ। ਇਹ ਵੇਖ ਕੇ ਪੀਰ ਹਮਜ਼ਾ ਗੌਸ ਦੇ ਪੈਰਾਂ ਦੀ ਮਿੱਟੀ ਖ਼ਿਸਕੀ ਤੇ ਉਹ ਇਸ ਮਕਰੂਹ ਇਰਾਦੇ ਤੋਂ ਹਟ ਗਿਆ। ਮੂਲਾ ਕਰਿਆੜ ਇਸ ਸਮੇਂ ਗੁਰੂ ਜੀ ਦੇ ਸਤਿਸੰਗ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਹੱਟੀ ਲੁਟਾਕੇ ਗੁਰੂ ਜੀ ਦੇ ਨਾਲ ਹੀ ਉਠ ਤੁਰਿਆ। ਇਸਤਰ੍ਹਾਂ ਕੁਝ ਸਮਾਂ ਦੇਸ਼ਾਟਨ ਕਰਨ ਤੋਂ ਬਾਦ ਜਦ ਉਹ ਵਾਪਸ ਸਿਆਲ ਕੋਟ ਪੁੱਜਾ ਤਾਂ ਦੇਵਨੇਤ ਨਾਲ ਉਸ ਦੀ ਸ਼ਾਦੀ ਹੋ ਗਈ ਤੇ ਪਰਿਵਾਰ ਵਾਲਾ ਹੋਣ ਤੇ ਉਹ ਦੁਨੀਆਂਦਾਰੀ ਦੇ ਮੋਹ-ਜਾਲ ਵਿਚ ਅਜਿਹਾ ਫਸਿਆ ਕਿ ਉਸ ਦੀ ਆਤਮਿਕ ਸੂਝ-ਬੂਝ ਕਿਧਰੇ ਹਵਾ ਵਾਂਗ ਉਡ ਗਈ। ਇਧਰ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਜਗਤ ਦਾ ਉਧਾਰ ਕਰਦੇ ਹੋਏ ਛੇਕੜਲੇ ਸਮੇਂ ਕਰਤਾਰ ਪੁਰ ਆ ਕੇ ਟਿਕੇ ਤਾਂ ਫਕੀਰਾਨਾ ਭੇਸ ਵਿਚ ਸੁਤੇ ਸਿੱਧ ਹੀ ਇਕ ਦਿਨ ਆਪਣੇ ਪੁਰਾਣੇ ਸਾਥੀ ਮੂਲੇ ਨੂੰ ਮਿਲਣ ਵਾਸਤੇ ਸਿਆਲਕੋਟ ਪਹੁੰਚ ਗਏ। ਮੂਲਾ ਚੂੰਕਿ ਇਸ ਸਮੇਂ ਦੁਨੀਆਦਾਰੀ ਵਿਚ ਬੁਰੀ ਤਰ੍ਹਾਂ ਜਕੜਿਆ ਹੋਇਆ ਸੀ, ਇਸ ਲਈ ਉਹ ਪਤਾ ਲੱਗਣ ਸਾਰ ਜ਼ਨਾਨੀ ਦੇ ਕਹਿਣ ਤੇ ਆਪਣੇ ਘਰ ਦੇ ਅੰਦਰ ਹੀ ਕਿਧਰੇ ਜਾ ਲੁਕਿਆ ਜਿੱਥੋਂ ਸੱਪ ਲੜਨ ਤੇ ਜਾਂ ਉਂਜ ਹੀ ਡਾਢੀ ਢਿੱਡ-ਪੀੜ ਉੱਠਣ ਤੇ ਅਚਾਨਕ ਉਸ ਦੀ ਅਕਾਲ ਮ੍ਰਿਤੂ ਹੋ ਗਈ। ਗੁਰੂ ਬਾਬੇ ਨੇ ਉਸ ਨੂੰ ਮੁਕਤੀ ਦਾਨ ਦਿਤਾ ਤੇ ਫੇਰ ਵਾਪਸ ਪਰਤ ਆਏ।

੧ ਕਾਦ-ਕੁਟੀਆ। ੨ ਚੜ੍ਹਦੇ ਪਾਸੇ ਸੂਰਜ ਵੱਲ। ੩ ਦੱਖਣ ਵਾਲੇ ਪਾਸੇ।

ਤੀਕ ਮਰਦਾਨਾ ਕੀਰਤਨੁ ਕਰੇ । ਜਾਂ ਬਾਬਾ ਹੁੰਗਾਰਾ ਦੇਇ ਤਾਂ ਮਰਦਾਨਾ ਕੀਰਤਨੁ ਕਰੈ। ਆਰਤੀ ਸੋਹਿਲਾ ਗਾਇ ਕਰਿ ਆਗਿਆ ਹੋਇ, "ਸਵਹੁ, ਬਚਾ !" ਸਿਖੁ ਕਿਸੇ ਘਿਰ ਹੋਇ ਕਰਿ ਸਵ ਜਾਨੁ, ਦੂਰੁ ਟਿਕ ਜਾਣ ।

ਬਾਬਾ ਬਿੰਦਕੁ[1] ਆਸਣੁ ਟਿਕਾਇ ਕੇ ਫਿਰ ਉਠਿ ਦਰਿਆਇ ਨਾਵਣ ਜਾਇ । ਹੋਰੁ ਸਭੇ ਸਵ ਜਾਨ । ਗੁਰੂ ਅੰਗਦ ਨਾਲਿ ਜਾਇ । ਜਾਇ ਕਰਿ ਗੁਰੂ ਬਾਬਾ ਦਰੀਆਇ ਵਿਚਿ ਵੜੇ, ਜਾਇ ਟੁਬਕੀ ਮਾਰੇ । ਅਢਾਈ ਪਹਰ ਰਾਤ ਖੜਾ ਰਹੇ । ਜਦ ਸਪੂਰਨ ਸੂਰਜ ਚੜੇ ਤਬ ਬਾਬਾ ਬਾਹਰ ਆਵੈ । ਆਇ ਕਰਿ ਅੰਗੋਛਾ[2] ਸਿਰ ਬੰਨੇ, ਕੁਪੀਨ[3] ਤੇੜ ਕਰ ਕੇ, ਹਥ ਪੈਰ ਧੋਇ ਕਰਿ ਏਕ ਡੰਡਉਤ ਪੂਰਬ ਕੀ ਓਰ[4] ਕਰੈ, ਪਿਛਲੀ ਚੋਟੀ ਅਡੀਆ ਉਪਰਿ ਜਾਇ ਰਖੇ । ਇਕੁ ਡੰਡਉਤ ਪਛਮ ਕੀ ਤਰਫੁ ਕਰੈ, ਇਕੁ ਡੰਡਉਤ ਦਖਣ ਕੀ ਓਰੁ ਕਰੈ, ਇਕੁ ਡੰਡਉਤ ਉਤਰ ਕੀ ਓਰ ਕਰੈ, ਚਾਰੇ ਡੰਡਉਤਾ ਕਰ ਕੈ ਫੇਰ ਤੇੜ ਚਾਦਰ ਕਰੇ । ਇਕ ਚਾਦਰ ਉਪਰ ਲੈਏ । ਤਬ ਅੰਗਦ ਆਇ ਪੈਰੀ ਪਵੈ ।

ਤਬ ਬਾਬਾ ਆਖੇ, "ਬਸ, ਪੁਰਖਾ ! ਤੇਰਾ ਭਲਾ ਹੋਗੁ ।" ਤਬ ਬਾਬਾ ਉਠੁ ਕੇ ਰੋੜਿਆ ਦੇ ਚਬੂਤਰੇ ਉਪਰ ਆਇ ਬਹੇ । ਸਿਖਾ ਨੂ ਖਬਰ ਹੋਇ ਜੁ ਬਾਬਾ ਨਾਨਕ ਬੈਠਾ ਹੈ । ਸਿਖ ਆਇ ਝੁਬਨੁ[5] । ਉਤੇ ਥਾਇ ਜਾਇ ਕਰਿ ਪੈਰੀ ਕੋਈ ਪਵ ਸਕੈ ਨਾਹੀ, ਦੂਰਹੁ ਪੈਰੀ ਪੈ ਕਰਿ ਬਾਹਰਿ ਜਾਨ । ਜਦ ਕੋਈ ਪੈਰੀ ਪਵੈ ਤਾ ਬਾਬਾ ਆਖੈ, "ਬਸ, ਪੁਰਖਾ ! ਕਰਤਾਰ ਭਲਾ ਕਰੈਗਾ ।" ਜਦ ਰਸੋਈ ਹੋਵੈ ਤਾ ਰਸੋਈਆ ਆਇ ਖੜਾ ਹੋਵੈ ਚੁਪੁ ਕਰ ਕੇ । ਜਦ ਬਾਬਾ ਆਪੇ ਨਦਰ ਕਰਿ ਕਰਿ ਦੇਖੈ, ਆਪੇ ਕਹੇ ਜੁ, "ਪੁਰਖਾ ! ਰਸੋਈ ਹੋਈ ਹੈ ?" ਤਾ ਉਹੁ ਰਸੋਈਆ ਕਹੇ, "ਜੀ, ਪਾਤਸਾਹਿ ! ਹੋਈ ਹੈ ।" ਤਾਂ ਬਾਬਾ ਰਸੋਈ ਬਹਿ ਕਰਿ ਆਗਿਆ ਕਰੈ, "ਜਾਹੁ, ਬਚਾ ! ਜੇਵਹੁ ।" ਸਿਆਲ ਹੋਵੈ ਤਾ ਖਿਚੜੀ ਅਤੇ ਹਾੜ ਹੋਵੈ ਤਾ ਪਹਿਤੁ[6] ਰੋਟੀ । ਜਿਤਨਾ ਅਹਾਰੁ ਕਿਸੇ ਦਾ ਹੋਵੈ ਸੋ ਲੈ ਉਠੈ । ਬਾਬੇ ਦਾ ਇਕੋ ਅਹਾਰ ਥਾ, ਬਰਸ ਦਿਨ ਵਿਚ ਇਕ ਤਲੀ ਰੇਤ[7] ਦੀ ਫਕ ਰਹਿਦਾ । ਇਕੇ ਤਾ ਅਕ ਦੀ ਖਖੜੀ । ਏਹੁ ਬਾਬੇ ਦਾ ਆਹਾਰੁ ਥਾ । ਦੂਹਿ ਵਖਰੁ ਸਿਖਾ ਨੂ ਰਸੋਈ ਹੋਦੀ । ਜੇਹੀ ਜਿਨਸ[8] ਦਾ ਕੋਈ ਸਿਖੁ ਹੋਵੈ, ਤੇਹਾ ਤੇਹਾ ਪ੍ਰਸਾਦ ਮਿਲੈ । ਸਗਉਤੀ[9] ਭੀ ਪਉਨੁ । ਲੋਕੁ ਬਹੁਤੁ ਝੁਬੁ[10] ਪਇਆ । "ਨਾਨਕ, ਨਾਨਕ"

---

੧ ਝੱਟ ਕੁ, ਘੜੀ ਕੁ । ੨ ਪਰਨਾ, ਪਟਕਾ । ੩ ਲੰਗੋਟੀ । ੪ ਚਹੁੰਦੇ ਵਲ ! ੫ ਝੁਕਣ । ੬ ਪਹਿਤਿ, ਦਾਲ । ੭ ਅਰਥਾਤ—ਜਲ (ਪਾਣੀ) ਦੀ ਚੂਲੀ । ੮ ਭਾਂਤਿ, ਕਿਸਮ । ੯ ਸਲੂਣੀ ਤਰਕਾਰੀ । ੧੦ ਝੁਕ ।

ਜਲ ਥਲ ਹੋਇ ਰਹਿਆ। ਸੈਸਾਰੁ ਤੁਟੂ ਪਇਆ। ਹਿੰਦੂ ਮੁਸਲਮਾਨੁ ਤੇਖਿਆ[1] ਲਗਾ ਜਾਨ। "ਵਾਹਿ ਨਾਨਕ, ਵਾਹਿ ਨਾਨਕ" ਸਭ ਕੋਈ ਲਗਾ ਧਿਆਵਣੁ।

ਜਾ ਬਾਬਾ ਬਾਹਰ ਜਾਇ ਤਾ ਬਾਹਰ ਕਈ ਹਜਾਰ ਜੁੜੁ ਜਾਨ। ਇਕ ਦਿਨ ਬਾਬਾ ਜਿਉ ਨਾਵਦਾ ਸੀ ਤਿਉ ਅੰਗਦ ਪਾਸ ਨਾਇ ਬਾਹਰ ਆਇਆ ਅਤੇ ਝਖੜੁ ਅਤੇ ਮੀਹੁ ਜੁ ਆਇਆ, ਬਹੁਤੁ ਪਾਲਾ ਪਇਆ। ਗੁਰੂ ਅੰਗਦ ਦੇ ਕਪੜੇ ਭਿਜ ਗਏ। ਠੰਢ ਜੁ ਪਸਰ ਗਈ, ਗੁਰੂ ਅੰਗਦੁ ਬੇਸੁਰਤੁ ਹੋਇ ਕਰਿ ਡਿਗ ਪਇਆ। ਜਦ ਬਾਬਾ ਬਾਹਰ ਨਿਕਲਿਆ, ਬਸਤ੍ਰ ਪਹਿਰੇ, ਡੇਡਉਤ ਕਰਿ ਪਹੁਚਿਆ ਤਾਂ ਅੰਗਦ ਪਾਸ ਆਇਆ। ਆਇ ਕਰਿ ਪੈਰ ਦਾ ਅੰਗੂਠਾ ਛੁਹਾਇਆ ਤਾ ਗੁਰੂ ਅੰਗਦ ਨੂ ਸੁਰਤੁ ਆਇ ਪਈ। ਠੰਢ ਲਹਿ ਗਈ, ਗਰਮੀ ਹੋਇ ਆਈ। ਉਠੁ ਬੈਠਾ।

ਤਾ ਬਾਬੇ ਨਾਨਕ ਕਹਿਆ, "ਬਚਾ ਅੰਗਦਾ! ਕਿ ਹੋਇਆ ਸੀ ?" ਤਾਂ ਅੰਗਦ ਆਖਿਆ, "ਜੀ, ਪਾਤਸਾਹਿ! ਤੂੰ ਸਭੁ ਕਿਛੁ ਜਾਣਦਾ ਹੈ।" ਬਾਬੇ ਆਖਿਆ, "ਪਰੁ ਬਚਾ! ਆਖਿ ਸੁਣਾਇ ਜਿ ਕਿ ਹੋਇਆ ਸੀ।" ਤਾਂ ਅੰਗਦ ਕਹਿਆ, "ਜੀ, ਮਿਹਰਬਾਨ! ਮੀਂਹ ਨਾਲ ਕਵਾਇ[2] ਭਿਜ ਗਈ ਸੀ। ਦੇਹਿ ਅਸੁਰਤ[3] ਹੋਇ ਗਈ। ਕਿਛੁ ਜਾਣਾ ਨਾਹੀ ਕਿ ਵਾਪਰਿਆ, ਮੈਨਉ ਖਬਰ ਕਾਈ ਨਾਹੀ ਕਿ ਵਾਪਰਿਆ।" ਤਾ ਬਾਬੇ ਨਾਨਕ ਕਹਿਆ, "ਹੁਣੁ ਕਿ ਗਲ ਹੈ ?" ਆਖੇ, "ਜੀ, ਤੇਰਾ ਸਦਕਾ ਹੁਣੁ ਜਾਣਦਾ ਹਾਂ ਜਿ ਕੋਟੁ ਸੂਰਜ ਦਾ ਬਲੁ ਆਤਮੈ ਹੋਇਆ ਹੈ। ਤੇਰਾ ਸਦਕਾ ਗਰਮੀ ਆਈ ਹੈ।" ਬਾਬੇ ਆਖਿਆ ਜੁ, "ਭਲਾ ਬਚਾ! ਹੁਣੁ ਸੁਖੀ ਹੈ ?" ਕਹੇ, "ਜੀ, ਸੁਖਾਲਾ ਹਾਂ।" ਤਾਂ ਬਾਬਾ ਬੋਲਿਆ ਜੁ, "ਬਚਾ! ਤੁਸਾਡੇ ਬੁਤੇ[4] ਏਹੁ ਸੇਵਾ ਨਾਹੀ ਹੋਦੀ, ਹਉ ਜੁ ਏਹੁ ਘਾਲ ਕਰਦਾ ਹਾਂ, ਸਾ[5] ਸਿਖਾ ਦੇ ਹੀ ਲਈ ਕਰਦਾ ਹਾ ਜੁ ਕਾਈ ਨਾਨਕ ਪੰਥੀ ਹੋਨਗੇ ਤਿਨਾ ਦੀ ਮੁਕਤੁ ਹੋਵੈਗੀ।" ਤਾ ਬਾਬੇ ਨਾਨਕ ਆਖਿਆ ਜੁ :—

"ਤੇਰਾ ਨਾਮੁ ਸੁਹਾਵਾ ਮੁਖ ਸਹਾਵਾ ਵਖਤ ਸੁਹਾਵਾ,
ਆਖਾ ਸਚੁ ਨਾਉ ਪ੍ਰਭੁ ਜੀ ਤੇਰੇ ਨਾਉ, ਤੇਰੇ ਨਾਉ[6]।"

ਏਹਾ ਸੇਵਾ ਕਰ ਕੈ ਫਿਰ ਧਰਮੁਸਾਲਾ ਆਵੈ, ਸਿਖਾ ਨੂ ਮਹਾਪ੍ਰਸਾਦਿ ਛੁਹਾਈਐ ਜੁ ਕੋਈ ਸਿਖੁ ਕਿਛੁ ਲੈ ਆਵੈ ਤਾ ਲਈਐ ਕਿਛੁ ਨਾਹੀ। ਜੇ ਕੋਈ ਬਾਬੇ ਪਾਸ ਗਿਆਨੀ, ਧਿਆਨੀ, ਬੈਰਾਗੀ, ਉਦਾਸੀ, ਅਤੀਤੁ[7], ਭਗਵਾਨੁ ਮੁੰਡੀਆ[8], ਬੈਸਨੋ, ਬ੍ਰਹਮਚਾਰੀ, ਜੋਗੀ,

---

੧ ਭ੍ਰਿਸ਼ਟ ਕੀਤਾ। ੨ ਜਾਮਾ, ਲੰਮਾ ਚੋਗਾ। ੩ ਬੇਸੁਰਤ। ੪ ਹੀਲੇ। ੫ ਸੋ, ਉਹ। ੬ ਇਹ ਸ਼ਬਦ ਗੁਰੂ-ਕ੍ਰਿਤ ਨਹੀਂ ਹੈ। ੭ ਫ਼ਕੀਰ, ਸਾਧੂ। ੮ ਭਗਵਾਂ (ਗੇਰੂਆ) ਪਹਿਰਾਵਾ ਪਹਿਨਣ ਵਾਲਾ ਘੋਨ-ਮੋਨ ਸਾਧੂ।

ਦਿਗੰਬਰ[੧], ਸੰਨਿਆਸੀ, ਤਪਸੀ, ਦੁਧਾਧਾਰੀ, ਭਗਤੀਆ[੨] ਰਬਾਬੀ, ਗਿਰਹੀ, ਭੇਖਧਾਰੀ, ਸਿਧ, ਸਾਧਕ, ਫਕੀਰੁ, ਕਾਮਲ ਦਰਵੇਸੁ, ਸਾਬਰ[੩], ਗਉਸੁ[੪], ਕੁਤਬੁ[੫], ਅਉਲੀਆ[੬], ਅੰਬੀਆ[੭], ਖਨਵਾਦੇ[੮], ਪੀਰ, ਪੈਗੰਬਰ, ਹਿੰਦੂ-ਮੁਸਲਮਾਨ ਗ੍ਰਿਸਤੀ, ਉਦਾਸੀ, ਰਾਉ-ਰੰਕ[੯], ਜਤੀ-ਸਤੀ, ਹਠੀ-ਤਪੀ, ਖਤ੍ਰੀ ਸੂਦ੍ਰ ਵੈਸੁ, ਚਾਰੇ ਵਰਣ[੧੦] ਪੰਡਿਤ, ਕਵਿਤਾ-ਕਵੀਸਰੁ, ਮੁਨਿ ਜਨੁ, ਜੁ ਕੋਈ ਸਾ ਸੋ ਸਭੁ ਲਗਾ ਆਵਣੁ। ਜੁ ਕੋਈ ਜੇਹੀ ਮਨਸਾ ਕਰਿ ਆਵੈ ਤੇਹੀ ਮਨਸਾ ਪੂਰੀ ਹੋਵੈ। ਜਲੁ ਥਲੁ ਨਾਨਕ ਹੀ ਨਾਨਕ ਹੋਇ ਗਇਆ। ਸੰਸਾਰੁ ਲਾਗਾ ਮਿਲਦਾ ਜਾਣੁ।

## ੬੫. ਗੋਰਖ ਨਾਥ ਮਿਲਿਆ, ਸਿੱਖਾਂ ਦੀ ਪਰਖ

ਇਕ ਦਿਨ ਬਾਬੇ ਦਾ ਜੀਉ ਉਦਾਸ ਹੋਇ ਗਇਆ। ਸੰਸਾਰ ਕੀ ਪ੍ਰਕਿਰਤ ਤੇ ਬਾਬਾ ਲਗਾ ਕਹਿਣ ਜੁ, "ਏਹੁ ਜੋ ਲੋਕ ਹੈਨ ਸੰਸਾਰ ਕੇ, ਸੇ ਬਹੁਤੁ ਮਿਲ ਚਲੇ ਹੈਨ। ਏਨਾ ਨੋ ਛਡਿ ਕਰਿ ਇਕਾਂਤ ਹੋਇ ਬਹੀਐ। ਲੋਕਾ ਬਹੁਤੁ ਡੰਡ੍ਰਹੂ ਪਾਈ ਹੈ। ਅਸਾ ਕਿਆ ਲੈਣਾ ਹੈ ਸੰਸਾਰ ਵਿਚਹੁ। ਇਕਤ ਗੋਸੇ[੧੧] ਸੰਸਾਰ ਥਉ ਛਪ ਕਰਿ ਪਰਮੇਸਰ ਬੈਠੇ ਜਪਹਿ।" ਜਿਧਰ ਬਾਬਾ ਨਿਕਲੇ ਤਿਧਰ ਹੀ ਕਈ ਹਜਾਰ ਲੋਕੁ ਇਕਠੇ ਹੋਇ ਜਾਣ। ਬਾਬੇ ਨਾਨਕ ਦਾ ਤ੍ਰਿਹੀ ਲੋਕੀ ਨਾਉ ਮਸਹੂਰੁ ਥਾ। ਇਕ ਬਿੰਦੂ[੧੨] ਜੇ ਕਿਤੈ ਥਾਇ ਟਿਕੇ ਤਿਥੇ ਕਈ ਲਖ ਮਿਲ ਜਾਣ।

ਇਕ ਦਿਨ ਬਾਬਾ ਨਾਨਕ ਸੁਤਿਆ ਲੋਕਾ ਨਿਕਲ ਗਇਆ। ਜਾਂ ਬਾਬਾ ਦੇਖੇ ਤਾਂ ਸ੍ਰੀ ਗੋਰਖੁ ਬੈਠਾ ਹੈ ਇਕੇਲਾ, ਸਾਥ ਕੋਈ ਨਾਹੀ। ਬਾਬੇ ਦੇ ਸਾਥ ਅੰਗਦ ਥਾ। ਤਾ ਬਾਬੇ ਆਖਿਆ, "ਬਚਾ! ਜਾਣਦਾ ਹੈ ਜੁ ਏਹੁ ਕਉਣੁ ਹੈ?" ਆਖੇ, "ਜੀ, ਤੂੰ ਜਾਣਾਇਹਿ ਤਾ ਜਾਪੈ।" ਤਾਂ ਬਾਬੇ ਆਖਿਆ, "ਬਚਾ! ਏਹੁ ਗੋਰਖ ਹੈ, ਪਰੁ ਬਚਾ! ਤੂੰ ਬਹੁ, ਤੇਰਾ ਕੰਮੁ ਨਾਹੀ ਇਸ ਥੇ ਜਾਣਾ।" ਤਾ ਗੋਰਖੁ ਨਾਥ ਬੋਲਿਆ, "ਨਾਨਕ! ਇਸ ਬਾਲਕੇ ਕਉ ਆਵਣੇ ਦੇਹਿ, ਤੇਰਾ ਸਾਥੀ ਹੈ।" ਤਾ ਬਾਬੇ ਨਾਨਕ ਆਖਿਆ, "ਆਦੇਸ, ਸ੍ਰੀ ਗੋਰਖ ਨਾਥ!" ਤਾ ਸ੍ਰੀ ਗੋਰਖ ਬੋਲਿਆ,

੧ ਦਿਗ (ਦਿਸਾਂ) ਦੇ ਹਨ ਅੰਬਰ (ਕੱਪੜੇ) ਜਿਸ ਦੇ, ਅਜਿਹਾ ਅਲਫ਼ ਨੰਗਾ ਫ਼ਕੀਰ। ੨ ਦੇਵ-ਮੰਦਿਰਾਂ ਵਿਚ ਨੱਚ ਕੇ ਕੀਰਤਨ ਕਰਨ ਵਾਲਾ। ੩ ਸੰਤੋਖੀ; ਸੰਤੁਸ਼ਟ ਰਹਿਣ ਵਾਲਾ। ੪ ਫ਼ਰਿਆਦ ਸੁਣਨ ਵਾਲਾ। ੫ ਸਰਦਾਰ (ਦੀਨ ਦਾ-)। ੬ ਵਲੀ ਦਾ ਬਹੁ ਵਚਨ। ੭ ਨਬੀ ਦਾ ਬਹੁ ਵਚਨ। ੮ ਸੂਫ਼ੀਆਂ ਦੇ ੧੪ ਖ਼ਾਨਦਾਨ-'ਚਾਰ ਪੀਰ ਚਉਦਹ ਖਨਵਾਦੇ'। (ਭਾਈ ਗੁਰਦਾਸ) ੯ ਅਮੀਰ ਤੇ ਗ਼ਰੀਬ। ੧੦ ਬ੍ਰਾਹਮਣ, ਛਤ੍ਰੀ, ਸ਼ੂਦ੍ਰ ਤੇ ਵੈਸ਼। ੧੧ ਇਕ ਪਾਸੇ। ੧੨ ਇਕ ਪਲ, ਝੱਟ।

"ਆਦੇਸ ਨਿਰੰਜਨੁ ਪੁਰਖੁ ਕਉ, ਨਾਨਕ ! ਤੈ ਪੁਰਖਾਈਆਂ ਤਾਂ ਵਡੀਆਂ ਪਾਈਆਂ ਹੈਨ, ਪਰੁ ਕੋਈ ਸਾਥੀ[1] ਭੀ ਕਰਿ ਸਕਿਓ ?" ਤਾ ਬਾਬੇ ਨਾਨਕ ਆਖਿਆ, "ਜੀ, ਚਉਰਾਸੀਆ ਸਿਧਾਂ ਕਾ ਤੂੰ ਗੁਰੂ ਹੈ, ਤੈ ਕੋਈ ਨਾ ਕੀਤੋ, ਤਾਂ ਜੀ, ਹਉ ਮਲਮੂਤ੍ਰ ਧਾਰੀ ਕਿਥਹੁ ਕਰੀ ?" ਤਾ ਸ੍ਰੀ ਗੋਰਖ ਨਾਥ ਆਖਿਆ ਜੁ, "ਮੈਂ ਚਾਰੇ ਜੁਗ ਭਾਲ ਥਕਾ ਹਾ, ਕੋਈ ਸਾਥੀ ਨਾ ਲਧੋ ।" ਤਾ ਬਾਬੇ ਆਖਿਆ, "ਜੀ, ਸੋ ਸਾਥੀ ਕਿਤਿ ਸੇਵਾ-ਭਗਤ ਹੋਦਾ ਹੈ ?" ਤਾ ਸ੍ਰੀ ਗੋਰਖੁ ਨਾਥ ਬੋਲਿਆ, ਸਲੋਕੁ—

ਮਨ ਸਮਾਨ ਕੋਈ ਨਹੀ ਸਾਥੀ, ਸੁਰਤੁ ਸਮਾਨ ਨ ਚੇਲਾ ॥
ਸਬਦੁ ਸਾਰਖਾ ਗੁਰੂ ਨ ਮਿਲਿਆ, ਗੋਰਖੁ ਫਿਰੇ ਇਕੇਲਾ[2] ॥੧॥

ਨਾਨਕ ਜੀ ! ਜੈਸਾ ਮਨੁ ਹੋਇ ਤੈਸਾ ਸੰਗੀ ਹੋਇ ਜੁ ਮਨ ਕੀ ਬੂਝੈ ਤਾਂ ਉਹੁ ਸੰਗੀ ਬੋਲੀਐ । ਜੈਸੀ ਸੁਰਤੁ ਹੋਇ ਤੈਸਾ ਚੇਲਾ ਹੋਇ ਤਉ ਚੇਲਾ ਬੋਲੀਐ । ਜੈਸੀ ਸਬਦਿ ਮਹਿ ਜੁਗਤਿ ਸਾਧਉ ਬਰਨੀ ਹੈ ਤੈਸੀ ਸੂਰਤਣ[3] ਕਮਾਇ ਤਉ ਸੂਰਾ ਬੋਲੀਐ । ਨਾਨਕ ! ਐਸਾ ਸੰਗੀ ਬੋਲੀਐ, ਨਾਤਰ ਜੁ ਸਿਖ ਗੁਰੂ ਕੀ ਨ ਜਾਣੈ ਉਹੁ ਚੇਲਾ ਰਖੀਐ ਦੋਖੁ ਹੈ । ਤਿਸ ਤੌਂ[4] ਏਕਾ ਏਕੀ[5] ਭਲਾ ।"

ਤਬ ਅੰਗਦੁ ਕੇ ਤਾਈ ਗੁਰੂ ਬਾਬੇ ਕਹਿਆ ਜੁ, "ਬਚਾ ! ਤੂੰ ਸ੍ਰੀ ਗੋਰਖ ਨਾਥ ਕਉ ਆਦੇਸੁ ਕਰਿ ਚਲੁ, ਮੈ ਆਵਦਾ ਹਾਂ ।" ਤਬ ਬਾਬੇ ਕੇ ਕਹੇ ਅੰਗਦੁ ਸ੍ਰੀ ਗੋਰਖ ਨਾਥ ਕਉ ਆਦੇਸ ਕਰਿ ਕਰਿ ਚਲਿਆ । ਤਬ ਸ੍ਰੀ ਗੋਰਖ ਨਾਥ ਕਹਿਆ, "ਸੁਖੀ ਰਹੁ ਬਾਲਕਾ ! ਤੇਰਾ ਭਲਾ ਹੋਇਗਾ । ਤੂ ਬਡਾ ਪੁਰਖੁ ਹੈ ।" ਨਮਸਕਾਰੁ ਕਰਦੇ, ਆਦੇਸੁ ਕਰਦੋ, ਅਸੀਰਵਾਦੁ ਲੈਦੋ ਗੁਰੂ ਅੰਗਦ ਚਲਦੋ ਰਹਿਆ ।

ਤਬ ਬਾਬੇ ਪ੍ਰਸਨੁ ਕੀਆ ਜੋ, "ਜੀ, ਜਿਤ ਵੇਲੇ ਜਿਤੁ ਵਲੁ ਹਉ ਨਿਕਲਤਾ ਹਉ, ਤਿਤੁ ਵਲੁ ਲੋਕੁ ਬਹੁਤੁ ਜੁੜੁ ਜਾਤਾ ਹੈ, ਹਮਾਰਾ ਪੀਛਾ ਛੋਡਤੇ ਨਾਹੀ । ਤਿਸ ਕਾ ਕਿਆ ਕਰੀਐ, ਉਨ ਤੇ ਕਿਉ ਕਰਿ ਛੁਟੀਐ ?" ਤਬ ਸ੍ਰੀ ਗੋਰਖੁ ਨਾਥ ਕਹਿਆ, "ਕੋਈ ਉਪਾਉ ਕਰੋ, ਸਭੁ ਹਟ ਜਾਹਿਗੇ ।" ਤਬ ਬਾਬੇ ਨਾਨਕੁ ਇਕੁ ਉਪਾਉ ਕੀਤਾ । ਰਾਤੀ ਘਰਿ ਆਇਆ । ਤਾ ਬਾਬੇ ਸਿਖਾ ਦੇ ਹਥੀ ਵਿਹੋਲੇ[6] ਦਿਤੇ

੧ ਭਾਵ–ਗੱਦੀ ਨਸ਼ੀਨ, ਅਥਵਾ ਪਿੱਛੋਂ ਗੱਦੀ ਸਾਂਭਣ ਵਾਲਾ । ੨ ਇਹ ਸ਼ਲੋਕ ਨਾਥ-ਸੰਪ੍ਰਦਾਇ ਦੀ ਬਾਣੀ ਵਿਚ ਮਿਲਦਾ ਹੈ, ਇਸ ਲਈ ਗੋਰਖ ਨਾਥ ਦੀ ਰਚਨਾ ਹੈ । ੩ ਸੂਰਮਤਾ, ਸੂਰਬੀਰਤਾ । ੪ ਥੀਂ, ਤੋਂ । ੫ ਇਕੱਲਾ ਹੀ । ੬ ਬਹੋਲਾ, ਇਕ ਪ੍ਰਕਾਰ ਦੀ ਛੋਟੀ ਕਹੀ ਜੋ ਖੁਰਪੇ ਦੀ ਸ਼ਕਲ ਦੀ ਹੁੰਦੀ ਹੈ ।

ਜੁ, "ਬਚਾ ! ਏਹੁ ਭੁਇ ਸਵਾਰਹੁ" ਅਤੇ ਰਸੋਈ ਮਨੇ ਕੀਤੀ, ਆਖਿਓਸੁ ਜੁ, "ਇਕੁ ਡੰਗੁ ਰੋਟੀਆ ਖਾਹਹੁ ਅਤੇ ਗੁਰੂ ਦੀ ਆਗਿਆ ਨਾਲ ਵਹੋਲਾ ਮਾਰਹੁ ।" ਤਾ ਕਈ ਸਿਖ ਗਏ, ਕਈ ਰਹੇ । ਤਾ ਬਾਬੇ ਆਖਿਆ, "ਬਚਾ ! ਇਕੁ ਡੰਗ ਭੀ ਰੋਟੀਆ ਨਾਹੀ ਦੇਵਣੀਆ । ਇਕ ਸਵਾ ਸਿਰਸਾਹੀ ਜਵਾ ਦਾ ਅੰਨ ਦਿਤਾ ਕਰਹੁ ਅਤੇ ਮੇਰੇ ਬਚਿਅਹੁ ! ਮੇਰੀ ਆਗਿਆ ਹੈ ਜੁ ਭੁਇ ਗੋਡਹੁ ।"

ਜਾ ਰਸੋਈ ਮਨਹਿ ਹੋਈ ਤਾ ਹੋਰੁ ਭੀ ਸਿਖ ਸੁਣਿ ਕੈ ਨਸ ਗਏ । ਥੋੜੇ ਜਿਹੇ ਆਇ ਰਹੇ । ਉਹ ਮਰਣੋ ਨਾਹੀ ਛਡਦੇ । ਫਿਰ ਗੁਰੂ ਬਾਬਾ ਦੇਖੈ ਤਾ ਕੋਈ ਕੋਈ ਖੋਦਤਾ ਹੈ । ਤਾ ਬਾਬੇ ਨਾਨਕ ਕਹਿਆ, "ਬਚਾ ! ਹੁਣ ਤੁਸੀ ਭੁਇ ਕਢਿ ਕੈ ਘਰਿ ਆਵਹੁ ।" ਓਇ ਸਿਖੁ ਭੁਇ ਵਾਹਿ ਕਰਿ, ਮਸੂਰੁ ਬੀਜ ਕਰਿ, ਵਾੜਿ ਗਡਿ ਕਰਿ ਬਾਬੇ ਪਾਸ ਆਏ । ਤਾ ਬਾਬੇ ਆਗਿਆ ਕੀਤੀ, "ਰਸੋਈ ਕਰਹੁ ।" ਰਸੋਈਆ ਨੂ ਆਗਿਆ ਹੋਈ ਜੁ ਫੇਰ ਛਤ੍ਰੀ ਅੰਬ੍ਰਿਤ ਕਰਹੁ ਜੁ ਮੇਰੇ ਸਿਖ ਖਾਹਿ ।" ਸਿਖਾ ਦੇ ਲੈਈ ਛਤ੍ਰੀ ਪ੍ਰਸਾਦਿ ਤਿਆਰ ਹੋਏ । ਲਗੇ ਸਿਖ ਨਿਤ ਛਤ੍ਰੀ ਅੰਬ੍ਰਿਤੁ ਪ੍ਰਸਾਦਿ ਖਾਣ ।

ਫਿਰ ਜਦ ਸਾਖ ਪਕੀ, ਵਢਣ ਦੀ ਆਗਿਆ ਹੋਈ ਜੁ, "ਬਚਾ ! ਵਢ ਕਰਿ ਖਲਵਾੜੇ ਕਰਹੁ ।" ਤਾ ਆਗਿਆ ਨਾਲ ਸਿਖੀ ਖੇਤ੍ਰੀ ਵਢ ਕਰਿ ਖਲਵਾੜੇ ਕੀਤੇ । ਗੁਰੂ ਪਾਸਿ ਆਇ ਖੜੇ ਹੋਏ, "ਜੀ, ਖਲਵਾੜੇ ਪਏ ਹੈਨਿ ।" ਤਾ ਗੁਰੂ ਜੀ ਆਖਿਆ, "ਚਲੋ, ਬਚਾ ! ਖਲਵਾੜੇ ਵੇਖ ਆਵਹਿ ।" ਸਿਖਾ ਨਾਲ ਆਏ । ਗੁਰੂ ਖਲਵਾੜਿਆ ਉਪਰ ਆਇ ਖੜਾ ਹੋਇਆ, "ਸਾਬਾਸ ਮੇਰਿਅਹੁ ਬਚਿਅਹੁ !" ਦੇਖ ਕੇ ਖਲਵਾੜੇ ਬਾਬਾ ਨਾਨਕ ਬਹੁਤੁ ਖੁਸੀ ਹੋਇਆ, "ਸਾਬਾਸ ਬਚਾ ! ਤੁਸਾਡੀ ਘਾਲ ਥਾਇ ਪਈ । ਭਲੀ ਤਰਾਂ ਅੰਨ ਹੋਇਆ । ਵਡੇ ਖਲਵਾੜੇ ਹੋਏ । ਪਰੁ ਬਚਾ ! ਇਕ ਹਉ ਗਲ ਆਖਾ, ਜੇ ਕਰਹੁ ?" ਤਾ ਉਨੀ ਆਖਿਆ, "ਪਾਤਿਸਾਹਿ ! ਜੋ ਤੁਧੁ ਭਾਵੈ ਸੋਈ ਕਰਹਿਗੇ, ਅਸਾ ਕਿ ਹਥ ਹੈ ।" ਗੁਰੂ ਆਖਿਆ, "ਬਚਾ ! ਇਸ ਲਾਲਚ ਨਾਲ ਅਸਾ ਕਿ ਹੈ, ਲੁਟਾਇ ਦੇਹੁ[1] ।" ਤਾਂ ਕੋਈ ਆਖਣੁ, "ਅਸਾ ਦੁਖੁ ਲੈ ਲੈ ਖੇਤ੍ਰੀ ਕੀਤੀ ਹੈ ਅਤੇ ਹੁਣੁ ਆਪਣੀ ਹਥੀ ਗਾਹਿ ਸਵਾਰਿ ਲੁਟਾਇ ਕਿਉ ਕਰਿ ਦੇਹਿ ?" ਇਕਨਾ ਲੈਦੇ ਹੀ ਖੇਤ੍ਰੀ ਲੁਟਾਇ ਦਿਤੀ । ਉਠਿ ਬਾਬੇ ਨਾਲ ਚਲੇ । ਬਾਬਾ ਦੇਖੈ ਤਾ ਥੋੜੇ ਜੇਹੇ ਸਿਖ ਆਣ ਰਹੇ ਹੈਨਿ ।

---

੧ ਇੱਥੇ ਪਾਠਾਂਤਰ "ਫੂਕ ਅਗਿ ਦੇਹੁ" ਵੀ ਹੈ ।

## ੬੬. ਗੁਰੂ ਬਾਬੇ ਦਾ ਧਾਣਕ ਰੂਪ

ਤਾ ਫਿਰ ਗੁਰੂ ਬਾਬੇ ਜੀ ਹੋਰੁ ਸਾਂਗੁ ਕੀਤਾ। ਬਾਕੀ ਦਿਆ ਸਿਖਾਂ ਦੇ ਪਰਤਾਵੇ ਲਈ ਸੂਰੀਆਂ ਅਗੇ ਲੀਤੀਆਂ, ਦੁਇ ਕੁਤੇ ਨਾਲਿ ਲੀਤੇ। ਲਕ ਛੁਰਾ ਬਧਾ। ਜੋ ਕੋਈ ਸਿਖੁ ਸਾ ਸੋ ਭੀ ਭਜਿ ਗਇਆ। ਕੋਈ ਠਹਿਰਾਇ ਨਾ ਸਕਿਓ। ਸਭੁ ਕੋਈ ਆਖੈ, "ਨਾਨਕੁ ਭਲਾ ਫਕੀਰੁ ਸਾ, ਪਰੁ ਬੁਰਾ ਹੋਇਆ। ਕੈਸਾ ਕਾਮਲੁ ਫਕੀਰੁ ਸਾ, ਪਰੁ ਕਿਆ ਹੋਇ ਗਇਆ ?" ਬਾਬੇ ਉਥੈ ਸਬਦੁ ਕੀਤਾ, ਰਾਗੁ ਸ੍ਰੀ ਰਾਗੁ ਮਹਲਾ ੧ (ਘਰ ੪)—

ਏਕੁ ਸੁਆਨੁ[੧] ਦੁਇ ਸੁਆਨੀ[੨] ਨਾਲਿ ॥
ਭਲਕੇ[੩] ਭਉਕਹਿ ਸਦਾ ਬਇਆਲਿ[੪] ॥
ਕੂੜੁ ਛੁਰਾ ਮੁਠਾ ਮੁਰਦਾਰੁ ॥
ਧਾਣਕ[੫] ਰੂਪਿ ਰਹਾ ਕਰਤਾਰ ॥ ੧ ॥
ਮੈ ਪਤਿ ਕੀ ਪੰਦਿ[੬] ਨ ਕਰਣੀ ਕੀ ਕਾਰ ॥
ਹਉ ਬਿਗੜੈ ਰੂਪਿ ਮਹਾ ਬਿਕਰਾਲ ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥
ਮੈ ਏਹਾ ਆਸ ਏਹੋ ਆਧਾਰੁ ॥ ੧ ॥ ਰਹਾਉ ॥
ਮੁਖਿ ਨਿੰਦਾ ਆਖਾ ਦਿਨੁ ਰਾਤਿ ॥
ਪਰ ਘਰੁ ਜੋਹੀ ਨੀਚ ਸਨਾਤਿ[੭] ॥
ਕਾਮੁ ਕ੍ਰੋਧੁ ਤਨਿ ਬਸਹਿ ਚੰਡਾਲ ॥
ਧਾਣਕ ਰੂਪਿ ਰਹਾ ਕਰਤਾਰ ॥ ੨ ॥
ਫਾਹੀ ਸੁਰਤਿ ਮਲੂਕੀ ਵੇਸੁ ॥
ਹਉ ਠਗਵਾੜਾ ਠਗੀ ਦੇਸੁ ॥
ਖਰਾ ਸਿਆਣਾ ਬਹੁਤਾ ਭਾਰੁ ॥
ਧਾਣਕ ਰੂਪਿ ਰਹਾ ਕਰਤਾਰ ॥ ੩ ॥
ਮੈ ਕੀਤਾ ਨ ਜਾਤਾ ਹਰਾਮਖੋਰੁ ॥
ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥

---

੧ ਕੁੱਤਾ। ੨ ਦੋ ਕੁੱਤੀਆਂ। ੩ ਸਵੇਰੇ, ਪ੍ਰਾਤਹ ਕਾਲ। ੪ ਸ਼ਾਮ ਨੂੰ, ਸਾਯੰਕਾਲ। ੫ ਭੀਲਾਂ ਦੀ ਇਕ ਜਾਤਿ। ਇਸ ਜਾਤਿ ਦੇ ਲੋਕ ਭਾਰਤ ਵਿਚ ਸਿਰਕੀ ਵਾਸ ਹੋ ਕੇ ਰਹਿੰਦੇ ਤੇ ਤੀਰ-ਕਮਾਣਾਂ ਨਾਲ ਸ਼ਿਕਾਰ ਖੇਡ ਕੇ ਆਪਣੇ ਗੁਜ਼ਾਰੇ ਤੋਰਦੇ ਹਨ। ੬ ਮਰਯਾਦਾ। ੭ ਉਪ ਜਾਤੀ।

ਨਾਨਕ ਨੀਚੁ ਕਹੈ ਬੀਚਾਰੁ ॥
ਧਾਣਕ ਰੂਪਿ ਰਹਾ ਕਰਤਾਰ ॥ ੪ ॥ ੨੯ ॥

ਨਾਲਿ ਬਾਬੇ ਦੇ ਕੋਈ ਸਿਖੁ ਸੇਵਕੁ ਰਹਿਉ ਨਾਹੀ, ਇਕੁ ਅੰਗਦੁ ਅਤੇ ਮਰਦਾਨਾ ਰਹਿਆ, ਹੋਰੁ ਸਭੋ ਭਜ ਗਏ। ਗੁਰੂ ਬਾਬੇ ਦੇ ਜੀ ਏਹੀ ਵਰਤੀ, ਕਿਵੇਂ ਅੰਗਦੁ ਅਤੇ ਮਰਦਾਨਾ ਭੀ ਜਾਇ ਤਾ ਭਲਾ ਹੋਇ। ਤਾ ਬਾਬਾ ਉਥਹੁ ਚਲਿਆ, ਹੋਰੁ ਕੋਈ ਨਾ ਰਹਿਆ ਨਾਲ।

ਇਕੁ ਸਾਂਗੁ ਹੋਰੁ ਅਰੰਭਿਆ। ਤਾ ਅੰਗਦ ਅਰਦਾਸ ਕੀਤੀ, "ਜੀ, ਪਾਤਿਸਾਹਿ! ਜੋ ਸੇਵਕ ਸਿਖ ਸੀ ਸੋ ਤੁਧੁ ਭਜਾਏ। ਇਕੁ ਮੇਰਾ ਜੀਉ ਹੈ। ਇਕ ਮਰਦਾਨੇ ਦਾ, ਮਾਰੁ ਭਾਵੈ ਛਡੁ। ਹੁਣੁ ਸਾਂਗੁ ਕਿਸ ਦੇ ਵਾਸਤੇ ਕਰੀਦਾ ਹੈ। ਜੇ ਸਾਮ੍ਹ ਪਏ[1] ਤੁਧੁ ਮਾਰਨਾ ਹੈ ਤਾਂ ਮਾਰ ਦੂਰ ਕਰੁ। ਜੋ ਹੁਣੁ ਤੁਧੁ ਸਾਂਗੁ ਅਰੰਭਿਆ ਹੈ ਸੋ ਮੇਰੇ ਹੀ ਵਾਸਤੇ ਅਰੰਭਿਆ ਹੈ। ਹੋਰੁ ਤਾ ਕੋਈ ਰਹਿਦਾ ਨਾਹੀ ਅਤੇ ਹਉ ਤੇਰੇ ਅਗੇ ਹਾਂ। ਜੇ ਤੁਧੁ ਮਾਰਿਆ ਭਾਵਦਾ ਹੈ ਤਾਂ ਮਾਰ ਦੂਰ ਕਰਿ।" ਤਾਂ ਸ੍ਰੀ ਗੁਰੂ ਬਾਬੇ ਆਖਿਆ, "ਪਿਛੇ ਮੇਰੇ ਲਗਦਾ ਹੈ ਤਾਂ ਤੇਰਾ ਭਲਾ ਨਾਹੀ, ਇਥਉ ਹਟ ਜਾਹਿ। ਏਹੁ ਗਲ ਏਵੈ ਵਰਤੀ ਹੈ। ਜੇ ਭਲਾ ਮੰਗਦਾ ਹੈਂ ਤਾਂ ਤੂੰ ਜਾਹਿ।" ਤਾਂ ਅੰਗਦੁ ਨਮਸਕਾਰ ਕਰਦੋ ਨਠਾ। "ਜੇ ਤੁਧ ਮੁੜ ਡਿਠਾ ਤਾ ਆਪਣਾ ਕੀਤਾ ਪਾਵਹਿਗਾ, ਤੈ ਉਰੈ ਨਾਹੀ ਖਲੋਵਣਾ—ਘਰ ਜਾਣਾ।" ਗੁਰੂ ਅੰਗਦੁ ਜਿਉ ਦਉੜਿਆ ਤਿਉ ਘਰ ਆਇਆ, ਮੁੜ ਡਿਠੋ ਨਾਹੀ।

ਜਿਉ ਧਾੜ ਦੇ ਮੁਹੁ ਸਾਥ ਆਵਦਾ ਹੈ, ਇਕੁ ਕੋਈ ਉਬਰਦਾ ਹੈ ਅਤੇ ਰਹਿਆ ਖੁਹਿਆ ਖਬਰ ਲੈਦਾ ਹੈ, ਭਾਈ! ਕਉਣੁ ਮਾਰਿਆ ਅਤੇ ਕਉਣੁ ਉਬਰਿਆ, ਅਤੇ ਕਉਣੁ ਲੁਟਿਆ। ਜੇ ਕੋਈ ਕਿਥਾਊ ਇਕੁ ਅਧ ਉਬਰਦਾ ਹੈ, ਫਿਰ ਆਇ ਕਰਿ ਇਕਠੇ ਹੁੰਦੇ ਹੈਨਿ। ਅਤੇ ਇਕੁ ਸ੍ਰੇਸਟ ਮਾਨੁਖੁ ਆਵਦਾ ਹੈ ਅਤੇ ਆਖਦਾ ਹੈ, "ਭਾਈ! ਅਜੇ ਗੁਰੂ ਜੀ ਗਏ ਨਾਹੀ, ਚੇਤਾ ਕਰਣਾ, ਫਿਰ ਆਇ ਮਾਰ ਪਉਦੀ ਹੋਵੈ, ਇਕਠਿਆ ਹੀ ਰਹਿਣਾ, ਇਕੇ ਇਕਠੇ ਮੁਏ ਇਕੇ ਜਿਵੇ[2]।" ਸਿਖ ਗੁਰੂ ਅੰਗਦੁ ਪਾਸ ਇਕਠੇ ਹੋਦੇ ਜਾਨ, ਅਗੋ ਆਖਣ, "ਜੀ, ਏਹੁ ਕਿਆ ਵਰਤਿਆ? ਏਹੁ ਕਿਆ ਹੋਇਆ?" ਤਾਂ ਗੁਰੂ ਅੰਗਦ ਉਨਾਂ ਸਿਖਾਂ ਨੂ ਭਾਵ ਕਰਿ ਕੈ ਜਿਵਾਲੈ ਅਤੇ ਪੈਰ ਧੋਇ ਕਰਿ ਝਲੇ ਮੰਡੇ,[3] ਭਾਉ[4] ਬਹੁਤੁ ਕਰੇ। ਅਗੋਂ ਆਖੇ ਜੁ, "ਗੁਰੂ ਪਰਮੇਸਰ ਹੈ।

੧ ਸ਼ਰਣ ਪਿਆਂ ਨੂੰ। ੨ ਜੀਵੇਂ, ਜਿਉਂਦੇ ਰਹੇ। ੩ ਝੱਲੇ ਸਵਾਰੇ। ੪ ਪ੍ਰੇਮ-ਭਾਵ।

ਜ ਗੁਰੂ ਆਖੇ ਸੋ ਸਤ ਕਰਿ ਮੰਨਣਾ। ਗੁਰੂ ਪਰਮੇਸਰ ਹੈ, ਆਦਮੀ ਨਾਹੀ। ਜੀ ਵਿਚਹੁ ਏਹੁ ਭਰਮੁ ਚੁਕਾਵਣਾ।" ਸਿਖਾ ਨੂ ਆਖੇ, "ਭਾਈ! ਤੁਸਾਂ ਗੁਰੂ ਅਗੇ ਸਿਰੁ ਵੇਚਿਆ ਹੈ। ਤੁਸੀ ਵੇਖਹੁ, ਮਤ ਕਿਛੁ ਜੀ ਵਿਚ ਵਸਾਇਦੇ ਹੋਵਹੁ। ਗੁਰੂ ਅਪਾਰੁ ਪੁਰਖੁ ਹੈ, ਅਥਵਾ ਜੇ ਹੁਣ ਗੁਰੂ ਆਵੈ ਤਾ ਡਰਨਾ ਨਾਹੀ। ਏਹੁ ਸਾਂਗੁ ਮਹਾਂਪੁਰਖੁ ਆਦਿ ਜੁਗਾਦਿ ਕਰਦੇ ਆਏ ਹੈਨਿ[੧]।"

ਤਬ ਗੁਰੂ ਅੰਗਦੁ ਕਹਿਆ, "ਰੇ ਭਾਈ, ਸਿਖਹੁ! ਆਦਿ ਅੰਤ ਮਹਾਂਪੁਰਖ ਸਾਂਗੁ ਕਰਦੇ ਹੀ ਆਏ ਹੈ। ਜੀ ਵਿਚਿ ਤੁਸਾਂ ਭਰਮਣਾ ਨਾਹੀਂ ਅਤੇ ਜੇ ਹੁਣੁ ਗੁਰੂ ਆਵੈ ਤਾਂ ਤੁਸਾਂ ਡਰਣਾ ਨਾਹੀ। ਜੋ ਕਿਛੁ ਗੁਰੂ ਆਖੇ ਸੋ ਤੁਸਾਂ ਸਤਿ ਕਰਿ ਮੰਨਣਾ। ਗੁਰੂ ਪਰਮਿਸਰ ਹੈ। ਤੁਸਾਂ ਡਰਣਾ ਨਾਹੀ।" ਅਜੇ ਏਹੋ ਗਲਾ ਕਰਦੇ ਸੇ ਸੋ ਗੁਰੂ ਬਾਬਾ ਆਇ ਗਇਆ। ਅਗੋ ਦੇ ਸਿਖ ਉਠਿ ਖੜੇ ਹੋਏ।

## ੬੭. ਇਕ ਹੋਰ ਸਾਂਗ ਤੇ ਪਰੀਖਯਾ

ਗੁਰੂ ਬਾਬੇ ਦੇ ਤੇੜ ਕਛੋਟਾ, ਸਿਰ ਟੋਪ, ਹਥ ਕੁਤਕਾ[੨] ਕੰਧੇ ਉਪਰਿ ਧਰਿਆ ਹੋਇਆ, ਹੋਰੁ ਕਪੜਾ ਕੋਈ ਨਾ। ਜਿਥੈ ਬਾਬਾ ਨਾਨਕ ਜਾਇ ਕਰਿ ਖੜਾ ਹੋਇਆ ਤਿਥੈ ਸਿਖ ਆਇ ਪੈਰੀ ਪਏ। ਗੁਰੂ ਬਾਬੇ ਆਖਿਆ, "ਤੁਸੀਂ ਕਉਣੁ ਹੋ?" ਕਹੇ, "ਜੀ, ਅਸੀ ਤੇਰੇ ਸਿਖ ਹਾਂ।" ਜਿਥੈ ਉਨ੍ਹਾਂ ਸਿਖੁ ਆਖਿਆ ਤਿਥੇ ਕਢ ਕੁਤਕੇ ਧਇਓ ਨੇ। ਓਨ੍ਹਾਂ ਆਖਿਆ, "ਭਾਵੇਂ ਮਾਰ ਭਾਵੇ ਛਡੁ, ਅਸੀ ਤੇਰੇ ਪਾਸੋ ਜਾਂਦੇ ਨਾਹੀ।" ਤਾਂ ਗੁਰੂ ਬਾਬੇ ਜੀ ਆਖਿਆ, "ਤੁਸੀ ਮੇਰੇ ਸਿਖ ਹੋ?" ਕਹਿਣ ਲਗੇ, "ਜੀ, ਅਸੀ ਤੇਰੇ ਸਿਖ ਹਾਂ।" ਤਾਂ ਗੁਰੂ ਬਾਬੇ ਆਖਿਆ, "ਮੇਰਾ ਕਹਿਆ ਮੰਨੋਗੇ?" ਆਖਣ ਲਗੇ, "ਜੀ, ਮੰਨਹਿਗੇ।" ਕਹੇ, "ਚਲਹੁ ਮੇਰੇ ਸਾਥ, ਜਹਾ ਮੈ ਲੈ ਜਾਤਾ ਹਉਂ।" ਤਾ ਸਿਖਾ ਕਹਿਆ, "ਜੀ, ਚਲੀਐ।"

---

੧ ਇਸ ਤੋਂ ਅੱਗੇ ਸ਼੍ਰੀ ਗੁਰੂ ਅੰਗਦ ਦੇਵ ਜੀ ਨੇ ਸਿੱਖਾਂ ਨੂੰ ਇਕ ਕਥਾ ਸੁਣਾਈ ਕਿ ਸ਼੍ਰੀ ਰਾਮ ਚੰਦ੍ਰ ਜੀ ਦੇ ਹੁਕਮ ਨਾਲ ਉਨ੍ਹਾਂ ਦੇ ਭਾਈ ਲਛਮਣ ਜੀ ਨੇ ਇਸੇ ਕਿਸਮ ਦੀ ਸਾਂਗ ਰੂਪ ਕਠਿਨ ਪਰੀਖਯਾ ਵਿਚੋਂ ਦੀ ਲੰਘ ਕੇ ਗੁਰੂ ਵਸਿਸ਼ਟ ਨੂੰ ਗ਼ਜ਼ਨੀ (ਅਫ਼ਗਾਨਿਸਤਾਨ) ਦੇ ਪਹਾੜਾਂ ਵਿਚੋਂ ਸੀਤਾ ਦੇ ਵਿਆਹ ਦੀ ਰਸਮ ਅਦਾ ਕਰਨ ਵਾਸਤੇ ਬੜੀ ਮੁਸ਼ਕਲ ਨਾਲ ਲਿਆਂਦਾ ਸੀ। ਉਹ ਰਾਮ-ਕਹਾਣੀ, ਜੋ ਏਥੇ ਮੂਲ ਪੁਸਤਕ ਵਿਚ ਦਿੱਤੀ ਹੋਈ ਹੈ, ਸੋਢੀ ਮਿਹਰਵਾਨ (੧੬੩੮–੧੬੯੬ ਬਿ:) ਦੀ ਆਦਿ ਰਾਮਾਇਣ ਅਥਵਾ ਸ਼੍ਰੀ ਨਾਨਕ ਰਾਮਾਇਣ ਦੀ ਕਥਾ ਨਾਲ ਹੂ-ਬਹੂ ਮੇਲ ਖਾਂਦੀ ਹੈ। ਇਸ ਤੋਂ ਇਸ ਸਾਖੀ ਦੀ ਪਰੰਪਰਾ ਬਾਰੇ ਹੋਰ ਵੀ ਸਾਫ਼ ਤੇ ਸਪਸ਼ਟ ਟੂਹ ਲਗਦੀ ਹੈ, ਜੋ ਖੋਜ ਦੇ ਪੱਖ ਤੋਂ ਅੱਖੋਂ ਉਹਲੇ ਨਹੀਂ ਕੀਤੀ ਜਾ ਸਕਦੀ। ੨ ਸੋਟਾ, ਡੰਡਾ।

ਅਗੇ ਹੋਇਆ ਬਾਬਾ ਜਾਇ ਪਿਛੇ ਲਗੇ ਸਿਖੁ ਜਾਨਿ। ਜਾਦੇ ਜਾਦੇ ਵਡੀ ਉਜਾੜ ਵਿਚਿ ਜਾਇ ਪਏ। ਜਾ ਦੇਖਨਿ ਤਾ ਇਕੁ ਵਡੀ ਝਾੜੀ ਹੈ ਮਲਿਆਂ ਦੀ। ਉਜਾੜੁ ਵਿਚਿ ਜਾਇ ਚਿਖਾ ਉਸਾਰੀ ਹੈ। ਚਿਖਾ ਦੇ ਉਪਰੁ ਇਕੁ ਮੁਰਦਾ ਪਇਆ ਹੈ। ਸੁ ਪੇਟੁ ਉਪਰਿ ਕਫਣ ਹੈ। ਉਸੁ ਪਰੁ ਬਾਬਾ ਜਾਇ ਖੜਾ ਹੋਇਆ।

ਬਾਬਾ ਨਾਨਕ ਬੋਲਿਆ, "ਜੇ ਤੁਸੀ ਮੇਰੇ ਸਿਖੁ ਹੋ ਤਾਂ ਇਸੁ ਮੜ੍ਹੇ ਨੂੰ ਖਾਹੁ, ਮੇਰਾ ਹੁਕਮੁ ਹੈ।" ਏਹ ਗਲ ਜਿਥੇ ਬਾਬੇ ਆਖੀ ਤਿਥੇ ਲੋਕ ਲਗੇ ਨਸਣ, ਝਾੜੀਆ ਵਿਚਿ ਛਪ ਗਏ। ਕਈ ਨਸ ਗਏ। ਜਿਥੇ ਗਏ ਤਿਥੇ ਗੁਰੂ ਜੀ ਕਹਿਆ, "ਓ ਸਿਖੋ, ਕਹਾਂ ਗਏ ਜੁ ਸਿਖ ਕਹਾਵਤੇ ਥੇ ਜੁ ਹਮ ਤੇਰੇ ਸਿਖੁ ਹੈ?" ਤਬ ਮਰਦਾਨੇ ਅਤੇ ਗੁਰੂ ਅੰਗਦੁ ਕਹਿਆ, "ਅਜੀ, ਨਸ ਗਏ।" ਤਾਂ ਬਾਬੇ ਕਹਿਆ, "ਤੁਸੀ ਭੀ ਜਾਹੁ।" ਤਬ ਚਾਰ ਜਣੇ ਬਾਬੇ ਦੇ ਨਾਲ ਰਹੇ: ਇਕੁ ਗੁਰੂ ਅੰਗਦੁ, ਇਕੁ ਮਰਦਾਨਾ, ਇਕੁ ਅਜਿਤਾ ਰੰਧਾਵਾ, ਇਕੁ ਬੂੜਾ ਕਲਾਲੁ। ਏਹੁ ਚਾਰ ਜਣੇ ਨਾਲ ਰਹੇ, ਹੋਰੁ ਸਭੇ ਭਜ ਗਏ। ਤਾਂ ਗੁਰੂ ਬਾਬੇ ਕਹਿਆ, "ਤੁਸੀ ਕਿਉ ਨਾਹੀ ਜਾਂਦੇ?" ਤਾਂ ਅਗੋਂ ਇਨਾਂ ਚਉਹਾਂ ਆਖਿਆ, "ਅਜੀ, ਅਸੀ ਕਿਥੇ ਜਾਂਹਿ, ਅਸੀ ਤੇਰੇ ਸਿਖੁ ਹਾਂ।" ਤਾ ਗੁਰੂ ਆਖਿਆ, "ਜੇ ਤੁਸੀ ਮੇਰੇ ਸਿਖੁ ਹੋ ਤਾ ਮੇਰਾ ਹੁਕਮੁ ਮੰਨੋ।" ਤਾਂ ਉਨਾਂ ਆਖਿਆ, "ਜਿਉ ਹੁਕਮੁ ਹੋਵੈ ਤਿਉ ਕਰਹਿ।" ਤਾਂ ਗੁਰੂ ਬਾਬੇ ਕਹਿਆ, "ਤੁਸੀ ਕਹੋ ਅਸੀ ਤੇਰੇ ਸਿਖੁ ਨਾਹੀ।" ਤਾਂ ਮਰਦਾਨੇ ਆਖਿਆ, "ਹੋਰੁ ਕਿਛੁ ਕਹੋ ਸੋ ਆਖਹਿ, ਪਰੁ ਅਸੀ ਤੇਰੇ ਸਿਖੁ ਹਾ।" ਤਾਂ ਗੁਰੂ ਆਖਿਆ, "ਤੁਸੀ ਮੇਰੇ ਸਿਖ ਹੋ?" ਤਾਂ ਉਨ੍ਹਾਂ ਆਖਿਆ, "ਜੀ, ਤੇਰੇ ਸਿਖ ਹਾਂ।" ਤਾਂ ਗੁਰੂ ਆਖਆ, "ਇਹ ਮੜਾ ਖਾਵੋ, ਤੁਸਾ ਨੂੰ ਹੁਕਮੁ ਹੈ।" ਤਾਂ ਉਨਾਂ ਕਹਿਆ, "ਜੀ, ਹੁਕਮੁ ਸਤੁ ਹੈ। ਏਹੁ ਮੜਾ ਖਾਦੇ ਹਾਂ।" ਤਾਂ ਏਹੁ ਚਾਰੇ ਜਾਇ ਖੜੇ ਹੋਏ ਮੜ੍ਹੇ ਉਪਰੁ। ਕਦੇ ਸਿਰੁ ਦੀ ਵਲੁ, ਕਦੇ ਪੈਰਾਂ ਦੀ ਵਲੁ ਜਾਨਿ। ਤਾਂ ਬਾਬੇ ਆਖਿਆ, "ਤੁਸੀ ਖਾਇ ਨਾਹੀ ਸਕਦੇ, ਕਿਆ ਫਿਰਦੇ ਹੋਹੁ ਏਸ ਦੇ ਦੁਆਲੇ?" ਤਾਂ ਉਨਾਂ ਆਖਿਆ, "ਜੀ, ਅਸੀ ਏਵ ਫਿਰਦੇ ਹਾਂ ਜੁ ਹੁਕਮੁ ਹੋਵੈ ਤਾ ਸਿਰ ਦੀ ਵਲੋਂ ਖਾਵਹਿ ਕੇ ਪੈਰਾ ਦੀ ਵਲੋ ਖਾਵਹਿ।" ਤਾ ਹੁਕਮੁ ਹੋਇਆ, "ਸਿਰ ਵਲੋਂ ਖਾਹੁ।" ਤਾ ਉਨੀ ਆਖਿਆ, "ਕਪੜੇ ਸਮੇਤੁ ਖਾਵਹਿ ਕੇ ਕਪੜਾ ਲਾਹਿ ਕਰਿ ਖਾਵਹਿ?" ਤਾ ਹੁਕਮੁ ਹੋਇਆ, "ਕਪੜਾ ਉਤਾਰ ਕਰਿ ਖਾਹੁ।" ਜਾ ਕਪੜਾ ਉਤਾਰ ਕਰਿ ਦੇਖਣ ਤਾ ਮੋਹਣੁ ਭੋਗੁ ਦੀ ਲੋਥੁ ਹੈ, ਮੜ੍ਹਾ ਮੁਰਦਾ ਕੋਈ ਨਾਹੀ।

ਤਾਂ ਗੁਰੂ ਅੰਗਦ, ਅਤੇ ਮਰਦਾਨਾ, ਅਤੇ ਅਜਿਤਾ, ਅਤੇ ਬੂੜਾ ਕਲਾਲੁ, ਏਹੁ

ਢਾਰੇ ਬਾਤੇ ਹੀ ਪੈਰੀ ਪਏ। ਤਬ ਅੰਗਦ ਕਹਿਆ, "ਬਾਬਾ ਜੀ! ਤੂੰ ਪਰਮੇਸਰ ਹੈ। ਏਹੁ ਸਾਂਗ ਬਖਸੀਐ।" ਤਾ ਬਾਬਾ ਕਹਿ ਕਹਿ[1] ਹਸਿਆ, ਕਹਣੁ ਲਗਾ "ਧੰਨ ਹੈ ਅੰਗਦਾ! ਜੋ ਕੁਛੁ ਮੇਰੇ ਪਾਸ ਹੈ, ਮੈ ਤੈਨੂੰ ਦਿੱਤਾ। ਜੋ ਹਉ[2] ਸੋ ਤੂੰ, ਤੂੰ ਸੋ ਹਉ।" ਤਾਂ ਗੁਰੂ ਬਾਬੇ ਆਖਿਆ, "ਬੱਚਾ! ਤੂੰ ਜਾਹਿ, ਹੁਣੁ ਤੂੰ ਨਾਲ ਦੀ ਲਾਇਕ ਨਾਹੀ। ਹੁਣ ਤੂੰ ਗੁਰੂ ਹੂਆ, ਸਾਰਾ ਜਗਤੁ ਤੇਰਾ ਚੇਲਾ ਹੋਗੁ।" ਤਾਂ ਏਹੁ ਤਿੰਨ ਜਣੇ[3] ਬੋਲੇ, "ਅਜੀ, ਅਸਾਡਾ ਕਿਆ ਰਾਹੁ?" ਗੁਰੂ ਜੀ ਅਜਿਤੇ ਅਤੇ ਬੂੜੇ ਨੂੰ ਕਹਿਆ, "ਤੁਸਾ ਦੁਹਾ ਨੂੰ ਭਾਰੀ ਖੁਸੀ ਦਿਤੀ ਅਤੇ ਮਰਦਾਨਾ ਅਸਾਡੇ ਨਾਲ ਚਲੇਗਾ। ਮੇਰਾ ਅਤੇ ਮਰਦਾਨੇ ਦਾ ਵਚਨੁ ਹੈ। ਜਿਥੇ ਬਿਖੁ ਫਲੁ ਮਰਦਾਨੇ ਖਾਧੇ ਸਨਿ ਤਿਥੇ ਮੈ ਵਚਨੁ ਕੀਤਾ ਸੀ।" ਤਾਂ ਅੰਗਦੁ ਅਰਦਾਸੁ ਕੀਤੀ, "ਜੀ, ਸਭਨਾਂ ਸਿਖਾਂ ਦੀ ਰਖੁ।" ਤਾਂ ਗੁਰੂ ਬੋਲਿਆ, "ਬਚਾ ਅੰਗਦਾ! ਮੈ ਤੇਰੇ ਪਿਛੈ ਸਭ ਬਖਸੀ। ਬਚਾ! ਤੂੰ ਘਰੁ ਜਾਹਿ, ਹਉ ਅਠੇ ਪਹਰਿ ਤੇਰੇ ਨਾਲ ਹਾਂ।"

ਤਾਂ ਗੁਰੂ ਸਾਂਗ ਬਖਸਿਆ, ਗੁਰੂ ਅੰਗਦ ਆਪਣੇ ਘਰੁ ਆਇਆ। ਸਾਖੀ ਪੂਰੀ ਹੋਈ। ਸੰਗਤਿ ਆਖੋ ਵਾਹਿਗੁਰੂ, ਧੰਨ ਗੁਰੂ।

## ੬੯. ਪੀਰ ਮੁਕਤ ਬਹਾਵਦੀ ਦਾ ਅੰਤ

[4]ਤਬ ਇਕ ਦਿਨ ਪਰਮੇਸਰ ਕੀ ਆਗਿਆ ਹੋਈ ਜੋ ਮੁਕਤ ਬਹਾਵਦੀ[5] ਮੁਲਤਾਨ ਕਾ ਪੀਰੁ ਮਹਜਦ[6] ਕਉ ਗਇਆ ਥਾ ਈਦਗਾਹ ਕੈ ਦਿਨਿ। ਮੁਰੀਦ ਲੋਕ ਬਹੁਤੁ ਆਏ ਥੇ ਨਿਮਾਜ ਗੁਜਾਰਣਿ - ਕਾਜੀ, ਮੁਲਾ, ਸਈਯਦਿ, ਸੇਖ ਜਾਦੇ। ਤਦਹੁ ਮੁਕਤ ਬਹਾਵਦੀ ਕੀ ਅਖੀ ਭਰਿ ਆਈਆ। ਲਗਾ ਬੈਰਾਗੁ ਕਰਣਿ। ਤਬ ਮੁਰੀਦਾ ਪੁਛਿਆ ਜੋ, "ਜੀਵੈ ਪੀਰ ਸਲਾਮਤਿ! ਤੁਸੀ ਜੋ ਰੋਏ ਸੋ ਕਿਉ ਰੋਏ?" ਤਬ ਮੁਕਤ ਬਹਾਵਦੀ ਆਖਿਆ, "ਏ ਬੰਦਿਓ ਖੁਦਾਇ ਕਿਉ! ਇਹ ਬਾਤ ਕਹਣੇ ਕੀ ਨਾਹੀ।" ਤਾ ਮੁਰੀਦਾ ਆਖਿਆ, "ਜੀ, ਪੀਰ ਸਲਾਮਤਿ! ਮਿਹਰ ਕਰਿ ਕੈ ਕਹੀਐ।" ਤਬ ਮੁਕਤ ਬਹਾਵਦੀ ਆਖਿਆ, "ਯਾਰੋ! ਆਖੇ ਤੇ ਈਮਾਨੁ[7] ਕਿਸੈ ਦਾ ਰਹੈਗਾ ਨਾਹੀ, ਸਭਿ ਬੇਈਮਾਨ ਹੋਇ ਜਾਵਹਿਗੇ।" ਤਬ ਮੁਰੀਦਾ ਕਹਿਆ,

---

੧ ਕਹਿਕਹਾ ਮਾਰ ਕੇ, ਠਹਾਕਾ ਮਾਰ ਕੇ, ਅਰਥਾਤ—ਬੜੇ ਜ਼ੋਰ ਨਾਲ। ੨ ਮੈਂ। ੩ ਭਾਈ ਮਰਦਾਨਾ, ਅਜਿੱਤਾ ਰੰਧਾਵਾ ਅਤੇ ਬੂੜਾ ਕਲਾਲ। ੪ ਇਹ ਸਾਖੀ ਬਟਾਲੇ ਵਾਲੀ ਪੋਥੀ (੧੯੧੪ ਬਿ:) ਦੇ ਅਨੁਸਾਰ ਹੈ ਤੇ ਇਸ ਤੋਂ ਪਹਿਲੀ ਸੰਮਤ ੧੭੯੧ ਬਿ: ਵਾਲੀ ਪੋਥੀ ਵਿਚ ਨਹੀਂ ਹੈ। ੫ ਸਹੀ ਨਾਮ ਮਖ਼ਦੂਮ ਬਹਾਉੱਦੀਨ (ਸਾਨੀ)। ੬ ਮਸਜਿਦ, ਮਸੀਤ। ੭ ਧਰਮ।

"ਜੀਵੈ, ਪੀਰ ਸਲਾਮਤਿ ! ਮਿਹਰ ਕਰਿ ਕੈ ਦਸੀਐ।" ਤਬ ਮੁਕਤ ਬਹਾਵਦੀ ਆਖਿਆ, "ਏ ਯਾਰੋ ! ਇਕੁ ਹਿੰਦੂ ਭਿਸਤੁ[1] ਕਉ ਜਾਵੈਗਾ, ਤਬ ਭਿਸਤੁ ਉਜਾਲਾ ਹੋਵੈਗਾ।" ਤਬ ਜਿਤਨੇ ਸਿਆਣੇ ਥੇ ਤਿਤਨਿਆ ਕਾ ਈਮਾਨੁ ਠਉੜਿ ਰਹਿਆ ਨਾਹੀ, ਲਗੈ ਆਖਣਿ ਜੋ, "ਬੜੇ ਲੋਕ ਆਖਦੇ ਹੈਨਿ ਜੋ ਹਿੰਦੂ ਕਉ ਭਿਸਤੁ ਲਿਖਿਆ ਨਾਹੀ ਅਤੇ ਤੁਸਾ ਇਉ ਆਖਿਆ ਹੈ, ਸੋ ਕਿਉ ਕਰਿ ਜਾਣੀਐ ?"

ਤਬ ਮੁਕਤ ਬਹਾਵਦੀ ਆਖਿਆ, ਜੋ, "ਤੁਸਾਂ ਵਿਚਿ ਕੋਈ ਭਲਾ ਪੜਿਆ ਸਿਆਣਾ ਹੋਵੈ ਸੋ ਲੈ ਆਵਹੁ।" ਤਬ ਉਨਾ ਇਕੁ ਇਲਮਵਾਨੁ ਹਾਜਰ ਕੀਤਾ। ਤਬ ਮੁਕਤ ਬਹਾਵਦੀਂ ਇਕੁ ਸਲੋਕੁ ਲਿਖ ਦਿਤਾ ਜੋ :—

ਅਸਾ ਲਦਣੁ ਲਦਿਆ, ਅਸਾਡੀ ਕਰਿ ਕਾਇ।

ਅਤੇ ਮੁਹਹੁ ਆਖਿਅਹੁ ਜੋ, "ਨਾਨਕ ਨਾਉ ਹੈ ਦਰਵੇਸ ਕਾ, ਤਲਵੰਡੀ[2] ਰਹਦਾ ਹੈ।" ਤਦਹੁ ਉਹੁ ਆਦਮੀ ਤਲਵੰਡੀ ਆਇਆ। ਕੋਹਾ ਦੁਹੁ ਉਪਰਿ ਆਇ ਬੈਠਾ। ਆਖਿਓਸੁ, "ਜੇ ਸਚੁ ਹੈ ਤਾਂ ਮੈਨੂੰ ਸਦਾਇ ਲੇਵੈਗਾ।" ਤਬ ਗੁਰੂ ਬਾਬੇ ਸਿਖ ਭੇਜਿਆ, ਆਖਿਓਸੁ "ਬਾਗੈ ਵਿਚਿ ਜੋ ਆਦਮੀ ਹੈ ਸੋ ਮੁਲਤਾਨ ਤੇ ਆਇਆ ਹੈ ਮੁਕਤ ਬਹਾਵਦੀ ਕਾ, ਸੋ ਸਦਿ ਲੈ ਆਵਹੁ।" ਤਬ ਉਹੁ ਗੁਰੂ ਬਾਬੇ ਪਾਸਿ ਆਇਆ। ਆਇ ਕੈ ਪੈਰ ਚੁੰਮਿਆਸੁ। ਕਾਗਦ ਗੁਰੂ ਮੰਗਿ ਲੈਆਸੁ। ਮੁਕਤ ਬਹਾਵਦੀ ਲਿਖਿਆ, ਅਤੇ ਪੜਿਆ ਜੋ ਮੁਕਤ ਬਹਾਵਦੀ ਲਿਖਿਆ ਹੈ :—

ਅਸਾ ਲਦਣੁ ਲੀਦਿਆ, ਅਸਾਡੀ ਕਰਿ ਕਾਇ।

ਤਬ ਗੁਰੂ ਬਾਬੇ ਜੀ ਲਿਖਿਆ ਸਲੋਕ, ਉਸ ਕੈ ਸਲੋਕ ਉਪਰਿ ਕੀਤਾ :—

ਜੋ ਭਰਿਆ ਸੋ ਲਦਸੀ ਸਭਨਾ ਹੁਕਮੁ ਰਜਾਇ॥
ਨਾਨਕ ਤੇ ਮੁਖ ਉਜਲੇ ਚਲੇ ਹੈ ਹਕੁ ਕਮਾਇ॥ ੧॥

ਤਬ ਗੁਰੂ ਬਾਬੈ ਮੁਕਤ ਬਹਾਵਦੀ ਕਉ ਲਿਖਿਆ ਜੋ, "ਤੁਸੀ ਚਲਹੁ, ਅਸੀ ਭੀ ਆਵਹਗੇ ਚਾਲੀਹ ਦਿਨ ਪਿਛੈ।" ਤਿਤੁ ਮਹਲਿ ਸਬਦੁ ਹੋਇਆ ਰਾਗੁ ਸ੍ਰੀ ਰਾਗ ਵਿਚਿ :—

ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ[3] ਦਿਨ ਚਾਰਿ॥
ਪਬਣਿ[4] ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ[5]॥ ੧॥

---

੧ ਬਹਿਸ਼ਤ, ਸੁਰਗ। ੨ ਗੁਰੂ ਨਾਨਕ ਇਸ ਸਮੇਂ ਤਲਵੰਡੀ ਨਹੀਂ, ਸਗੋਂ ਕਰਤਾਰ ਪੁਰ ਰਹਿੰਦੇ ਸਨ। ਮਾਲੂਮ ਹੁੰਦਾ ਹੈ ਏਥੇ ਕਰਤਾਰ ਪੁਰ ਦੀ ਥਾਵੇਂ ਤਲਵੰਡੀ ਸ਼ਬਦ ਲਿਖਾਰੀ ਦੀ ਗ਼ਲਤੀ ਦੇ ਕਾਰਣ ਹੋਇਆ ਹੈ। ੩ ਨੱਠਣ (ਨੱਸਣ) ਵਾਲੇ, ਚੱਲਣ ਵਾਲੇ, ਭਾਵ-ਪਰਾਹੁਣੇ। ੪ ਪਦਮਿਨੀ, ਛੋਟਾ ਕਮਲ, ਭੈਂਮੂਲ। ੫ ਜਾਣ (ਨਸ਼ਟ ਹੋਣ) ਵਾਲੇ।

ਰੰਗ ਮਾਣਿ ਲੈ ਪਿਆਰਿਆ ਜਾ ਜੋਬਨੁ ਨਉਹੁਲਾ[1] ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥ ੧ ॥ ਰਹਾਉ ॥
ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ[2] ॥
ਹੰਭੀ[3] ਵੰਞਾ[4] ਡੁਮਣੀ[5] ਰੋਵਾ ਝੀਣੀ ਬਾਣਿ[6] ॥ ੨ ॥
ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ[7] ॥
ਲਗੀ ਆਵਹਿ ਸਾਹੁਰੈ ਨਿਤ ਨ ਪੇਈਆ[8] ਹੋਇ ॥ ੩ ॥
ਨਾਨਕ ਸੁਤੀ ਪੇਈਐ ਜਾਣੁ ਵਿਰਤੀ[9] ਸੰਨਿ[10] ॥
ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥ ੪ ॥ ੨੪ ॥

(ਸ਼ਲੋਕ ਸ਼ੇਖ ਫ਼ਰੀਦ ਕੇ)

ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥
ਜੇ ਜਾਣਾ ਸਹੁ ਨੰਢੜਾ[11] ਥੋੜਾ ਮਾਣੁ ਕਰੀ ॥ ੪ ॥

ਤਬ ਉਹੁ ਆਦਮੀ ਮੁਲਤਾਨ ਗਇਆ। ਤਦਹੁ ਮੁਕਤ ਬਹਾਵਦੀ ਆਪਣਿਆ ਮੁਰੀਦਾ ਨਾਲਿ ਬਾਹਰਿ ਲਗਾ ਬੈਰਾਗੁ ਕਰਣਿ। ਤਬ ਮੁਰੀਦਾ ਪੁਛਿਆ, "ਜੀ, ਤੁਮ ਕਿਉ ਰੋਏ ?" ਤਬ ਮੁਕਤ ਬਹਾਵਦੀ ਆਖਿਆ, "ਯਾਰੋ ! ਅਸਾ ਲਿਖਿਆ ਆਹਾ ਜੋ ਤੁਸੀ ਚਲਹੁ ਤਾ ਨਾਲਿ ਚਲਹਿ, ਇਕਠੇ ਖੁਦਾਇ ਕੀ ਦਰਗਾਹ ਜਾਵਹਿ। ਤਾ ਉਨਾ ਅਗਿਅਹੁ ਲਿਖਿਆ ਜੋ ਤੁਸੀ ਚਲੋ, ਅਸੀ ਭੀ ਆਵਹਿਗੇ ਚਾਲੀਹਾ ਦਿਨਾ ਪਿਛਹੁ। ਤਾਂ ਯਾਰੋ ! ਅਸਾ ਉਨਾ ਚਾਲੀਹਾ ਦਿਨਾ ਕਾ ਫਿਕਰ ਹੈ ਜੋ ਚਾਲੀਹ ਦਿਨ ਅਨ੍ਹੇਰੇ ਰਹਣਾ ਹੋਵੈਗਾ। ਉਨਾ ਦਿਨਾ ਨੂ ਮੈ ਰੋਂਦਾ ਹਾਂ ਜੋ ਕਿਉ ਕਰਿ ਗੁਦਰਾਨ ਹੋਵਨਿਗੇ, ਜੋ ਚਾਲੀਹ ਦਿਨ ਤਾ ਸੁਖਾਲੇ ਚਾਨਣ ਜਾਂਦੇ।"

ਤਬ ਮੁਕਤ ਬਹਾਵਦੀ ਕਾ ਚਲਾਣਾ ਹੋਇਆ। ਤਦਹੁ ਮੁਰੀਦਾ ਲੋਕਾ ਦੇ ਦਿਲੁ ਕਰਾਰੁ ਆਇਆ।

## ੬੯. ਗੁਰੂ ਅੰਗਦ ਜੀ ਨੂੰ ਗੱਦੀ

ਤਾ ਗੁਰੂ ਬਾਬੇ ਨੋ ਨਿਰੰਕਾਰ ਵਲੋਂ ਆਗਿਆ ਆਈ, "ਨਾਨਕ ! ਤੂੰ ਮੇਰੇ ਪਾਸ ਆਉ ਅਰੁ ਆਪਣਾ ਸੇਵਕੁ ਜਗਤ ਉਪਦੇਸਣ ਕੋ, ਮੇਰੀ ਭਗਤਿ ਦ੍ਰਿੜਾਵਣੇ ਕੋ

---

੧ ਨਵਾਂ ਹੁਲਾਸ ਅਥਵਾ ਨੁਹਲਾ (ਬਖ਼ਸ਼ਿਸ਼), ਦਾਤ। ੨ ਕਬਰਾਂ ਵਿਚ। ੩ ਮੈਂ ਵੀ। ੪ ਜਾਵਾਂ। ੫ ਦੋ ਮਨਾਂ ਵਾਲੀ, ਦੁਚਿੱਤੇਪਣ ਵਿਚ ਖੁਭੀ ਹੋਈ। ੬ ਧੀਮੀ (ਹੌਲੀ) ਆਵਾਜ਼ ਵਿਚ। ੭ ਸ਼ੋਰ, ਰੌਲਾ। ੮ ਪੇਕਾ ਘਰ। ੯ ਵਿਰਾਤ੍ਰੀ, ਵੱਡੇ ਤੜਕੇ (ਸਵੇਰੇ)। ੧੦ ਸੰਨ੍ਹ (ਪਾੜ) ਲੱਗਿਆ। ੧੧ ਨੱਢਾ, ਛੋਟੀ ਉਮਰ ਦਾ।

ਛਡਿ ਆਉ। ਨਾਮੁ ਜਪਾਵਣੇ ਨੋ ਇਕ ਸੇਵਕ ਬੈਠਾਇ ਆਉ ਜੋ ਪੀਛੈ ਜਗਤ ਮਹਿ ਧਰਮ ਦ੍ਰਿੜਾਏ।" ਤਬ ਗੁਰੂ ਬਾਬੇ ਤ੍ਰੈ ਲੋਇ[੧] ਸੋਧੇ, ਸਪਤ ਦੀਪ[੨] ਸੋਧੇ, ਚਉਦਹ ਭਵਨ[੩] ਸੋਧੇ, ਨਵਖੰਡ[੪] ਸੋਧੇ, ਮਤ ਕੋਈ ਐਸਾ ਸੇਵਕ ਹੋਰ ਭੀ ਹੋਇ। ਧਿਆਨ ਕਰਿ ਕਰਿ ਸਭ ਦੇਖੇ। ਜਬ ਦੇਖੇ ਤਬ ਅੰਗਦ ਸਾਰਿਖਾ[੫] ਕੋਈ ਨਾਹੀ। ਬਹੁੜਿ ਆਪਣੇ ਸਿਖ ਘੋਖਿਅਨੁ। ਜਬ ਦੇਖਾ ਤਬ ਸਿਖਹੁ ਮਹਿ ਭੀ ਕੋਈ ਨਾਹੀ। ਬਹੁੜਿ ਪੁਤ੍ਰਾ ਨੋ ਡਿਠੋਨ ਜੋ ਏਨਾ ਨੋ ਵਡਿਆਈ ਦੇਵਾ। ਜਾ ਵੇਖੈ ਤਾ ਹੋਰ ਥੈ ਵਡਿਆਈ ਸਮਾਵਣ ਨੋ ਥਾਉ ਕੋਈ ਨਾਹੀ ਤਾ ਅੰਗਦ ਨੋ ਆਪਣਾ ਤਖਤ ਦਿਤੋਨੁ। ਗੁਰੂ ਬਾਬੇ ਸੰਗਤਿ ਸਦਾਈ, ਸਦਾਇ ਕਰਿ ਗੁਰੂ ਅੰਗਦ ਦੀ ਪੈਰੀ ਪਾਈ। ਨਾਲੀਏਰੁ ਲੈ ਕਰਿ ਪੈਰੀ ਪਇਆ ਬਾਬਾ ਨਾਨਕੁ[੬]।

ਲੋਕਾ ਆਖਿਆ ਜਿ, "ਜੀ, ਤੂ ਜੋ ਦੇਦਾ ਹੈ, ਤੇਰੇ ਬੇਟੇ ਹੈਨਿ ਏਨਾ ਨੋ ਵਡਿਆਈ ਦੇਇ। ਸਿਖ-ਸਖਾ ਇਨਾ ਥੇ ਆਵਹਿ।" ਤਬ ਗੁਰੂ ਬਾਬੇ ਸਲੋਕ ਪੜਿਆ :—

ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥
ਲਖ ਤਪ ਉਪਰ ਤੀਰਥਾ ਸਹਜ ਜੋਗ ਬੇਬਾਣ ॥
ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥
ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥
ਜਿਨ ਕਰਤੈ ਕਾਰਣ ਕੀਆ ਲਿਖਿਆ ਆਵਣ ਜਾਣੁ ॥
ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥ ੧ ॥

ਗੁਰੂ ਬਾਬੇ ਆਖਿਆ, "ਜਿਸ ਦੇ ਕਰਮ ਪਈ ਹੈ ਸੋ ਲੈਇ ਗਿਆ। ਹੁਣੁ

---

੧ ਤਿੰਨ ਲੋਕ-ਸੁਰਗ ਮ੍ਰਿਤ ਤੇ ਪਾਤਾਲ। ੨ ਸੱਤ ਦੀਪ–ਜੰਬੂ, ਪਲਖ, ਸ਼ਾਲਮਲਿ, ਕੁਸ਼, ਕ੍ਰੌਂਚ, ਸ਼ਾਕ ਅਤੇ ਪੁਸ਼ਕਰ। ੩ ਚੌਦਾਂ ਲੋਕ: ਸੱਤ ਆਕਾਸ਼–ਭੂ:, ਭੁਵ:, ਸ੍ਵ:, ਮਹ:, ਜਨ:, ਤਪ: ਅਤੇ ਸਤ੍ਯ ਤੇ ਸੱਤ ਪਾਤਾਲ–ਅਤਲ, ਵਿਤਲ, ਸੁਤਲ, ਤਲਾਤਲ, ਮਹਾਤਲ, ਰਸਾਤਲ ਅਤੇ ਪਤਾਲ। ੪ ਨੌ ਖੰਡ: ਭਰਤ, ਇਲਾਵ੍ਰਿਤ, ਕਿੰਪੁਰਸ਼, ਭਦ੍ਰ, ਕੇਤੁਮਾਲ, ਹਰਿ, ਹਿਰਣ੍ਯ, ਰਮ੍ਯ ਅਤੇ ਕੁਸ਼। ੫ ਸਰੀਖਾ, ਜੇਹਾ। ੬ ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਵਾਲੀ, ਹਾਫ਼ਿਜ਼ਾਬਾਦ ਵਾਲੀ, ਮੈਕਾਲਿਫ਼ ਵਾਲੀ ਤੇ ਵਿਲਾਇਤ ਵਾਲੀ ਦੇ ਅਨੁਸਾਰ ਇੱਥੇ ਇਹ ਪਾਠ ਵਿਸਤਰਾਂ ਹੈ– "ਤਬ ਬਾਬਾ ਜੀ ਰਾਵੀ ਕਿਨਾਰੇ ਆਇਆ। ਤਦਹੁ ਪੈਸੇ ਪੰਜ ਬਾਬਾ ਜੀ ਗੁਰੂ ਅੰਗਦ ਜੀ ਕੇ ਅਗੈ ਰਖਿ ਕੇ ਪੈਰੀ ਪਇਆ। ਤਦਹੁ ਪਰਿਵਾਰ ਵਿਚਿ ਖਬਰਿ ਹੋਈ ਜੋ ਗੁਰੂ ਬਾਬਾ ਚਲਾਣੈ ਦੇ ਘਰ ਹੈ। ਤਦਹੁ ਸਿਖ ਸੰਗਤੀ ਦਰਸਨ ਆਈਆਂ। ਹਿੰਦੂ ਮੁਸਲਮਾਨ ਸਭਿ ਆਏ।"

ਕਿਛੁ ਨਾਹੀ ਹੋਂਦਾ, ਪਰੁ ਪੀਰਾ ਦੇ ਕੁਤੇ ਮੰਨੀਦੇ ਹੈਨਿ । ਏਨਾ ਨੋ ਰੋਟੀ ਕਪੜਾ ਨਿਚਿੰਦ ਹੋਇਗਾ ।''

[1]ਤਾਂ ਗੁਰੂ ਨਾਨਕ (ਅੰਗਦ ਪ੍ਰਤੀ) ਬੋਲਿਆ, ''ਅੰਗਦਾ ! ਇਥਹੁ ਭਜ ਜਾਹਿ ।'' ਤਾਂ ਗੁਰੂ ਅੰਗਦ ਆਖਿਆ, ''ਜੀ, ਤੇਰੇ ਪੈਰਾ ਨਾਲ ਰਹਾਂ, ਹਉ ਕਿਥੇ ਜਾਈ ?'' ਗੁਰੂ ਆਖਿਆ, ''ਜਾਹਿ, ਤੇਰਾ ਦਰਸਨੁ ਸੋ ਮੇਰਾ ਦਰਸਨੁ, ਤੂੰ ਖਡੂਰੁ ਜਾਹਿ । ਨਿਹਾਲੀ[2] ਜਟੀ, ਜਾਤ ਦੀ ਰੰਧਾਵੀ, ਉਸ ਦੇ ਘਰ ਜਾਹਿ, ਉਹੁ ਮੇਰੀ ਸਿਖਣੀ ਹੈ । ਜਿਥੇ ਮੈ ਹੁੰਦਾ ਹਾ ਤਿਥੇ ਮੈਨੂੰ ਢੂਢ ਲਹਿਦੀ ਹੈ । ਇਥੇ ਤੁਧ ਨੂ ਸ੍ਰੀ ਚੰਦ ਅਰੁ ਲਖਮੀ ਚੰਦੁ ਆਜਜੁ ਕਰਸਨਿ । ਨਿਹਾਲੀ ਦੇ ਘਰੁ ਜਾਇ ਅਤੇ ਪਿਛੈ ਮੁੜ ਕੈ ਨ ਦੇਖੀ ।''

ਗੁਰੂ ਅੰਗਦ (ਵਚਨ ਮੰਨ ਕੇ) ਖਡੂਰੁ ਗਇਆ । ਅਗੇ ਨਿਹਾਲੀ ਗੋਹਾ ਥਪਦੀ ਸੀ ਅਤੇ ਅੰਗਦੁ ਜਾਇ ਖੜਾ ਹੋਇਆ । ਜਾ ਨਿਹਾਲੀ ਡਿਠਾ ਜੁ ਗੁਰੂ ਆਇਆ, ਪਰੁ ਵਡੀ ਜੋਤੁ ਵਿਚਿ ਆਇਆ । ਜੋਤੁ ਇਸ ਵਿਚਿ ਆਇ ਰਹੀ ਹੈ ਤਾਂ ਨਿਹਾਲੀ ਆਇ ਪੈਰੀ ਪਈ । ਤਾ ਨਿਹਾਲੀ ਪੁਛਿਆ, ''ਨਾਨਕ ਜੀ ਸਮਾਣੇ ਜੁ ਤੇਰੀ ਐ ਵਡੁ ਜੋਤੁ ਹੋਈ ਹੈ ?'' ਤਾਂ ਗੁਰੂ ਅੰਗਦੁ ਆਖਿਆ ਜੇ, ''ਸਮਾਣੇ ਨਹੀ, ਪਰੁ ਮੈਨੂ ਹੁਕਮੁ ਹੈ ਜੁ ਤੂੰ ਰੰਧਾਵੀ ਦੇ ਘਰਿ ਜਾਹਿ, ਜਾਇ ਕਰਿ ਰਹੁ । ਜਿਥੇ ਕੋਈ ਜਾਣੈ ਨਾਹੀ ਤਿਥੇ ਮੇਰੇ ਤਾਈ ਛਪਾਇ ।''

ਨਿਹਾਲੀ ਹਥਿ ਧੋਤੇ, ਮਥਾ ਟੇਕ ਕਰਿ ਅੰਦਰ ਲੈ ਗਈ । ਜਿਥੇ ਅੰਧੇਰੀ ਕੋਠੜੀ ਸੀ, ''ਜੀ, ਪਾਤਸਾਹੁ ! ਇਥੈ ਰਹੀਐ ਜੀ ।'' ਤਾਂ ਗੁਰੂ ਅੰਗਦੁ ਦਿਨ ਰਾਤੁ ਬੈਠਾ ਹੀ ਰਹੇ, ਬਾਹਰ ਨਿਕਲੇ ਨਾਹੀ । ਜੋ ਕੰਮੁ ਆਖੈ ਸੋ ਨਿਹਾਲੀ ਕਰੈ । ਹੋਰੁ ਖਬਰੁ ਕਿਸੈ ਨੂ ਨਾ ਕਰੇ ।

---

੧ ਇਹ ਪਾਠ ਪਟਿਆਲੇ ਤੇ ਬਟਾਲੇ ਵਾਲੀ ਪ੍ਰਤੀ ਵਿਚ ਨਹੀਂ ਹੈ । ੨ ਬਾਬਾ ਸਰੂਪ ਦਾਸ ਭੱਲੇ ਦੇ ਕਥਨ ਅਨੁਸਾਰ ਮਾਈ ਨਿਹਾਲੀ ਰੰਧਾਵੀ ਨਹੀਂ, ਸਗੋਂ ਅਸਲ ਨਾਂ ਹੈ ਮਾਈ ਭਿਰਾਈ । ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ ਕਿ ਮਾਈ ਭਿਰਾਈ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਭੂਆ ਸੀ, ਜਿਸ ਦੀ ਸ਼ਾਦੀ ਖਡੂਰ ਹੋਈ ਸੀ । (ਵੇਖੋ, ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦, ਸਫ਼ਾ ੬੯੭) ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਦਾ ਵੀ ਇਹੋ ਕਥਨ ਹੈ । (ਵੇਖੋ, ਤਵਾਰੀਖ਼ ਗੁਰੂ ਖ਼ਾਲਸਾ, ਛਾਪਾ ਪੱਥਰ, ਭਾਗ ੧, ਸਫ਼ਾ ੧੭੦)

## ੭੦. ਗੁਰੂ ਬਾਬੇ ਨੂੰ ਦਰਗਾਹੀ ਸੱਦਾ

ਤਬ ਗੁਰੂ ਨਾਨਕ ਬੈਠਾ ਰਹੇ ਆਪਣੇ ਘਰਿ[1]। ਨਾਲ ਇਕ ਕਮਲਾ[2] ਸਿਖੁ ਸਾ। ਅਗੇ ਮਰਦਾਨਾ ਰਬਾਬੀ ਸਬਦੁ ਪੜੈ। ਤਾ ਇਕ ਦਿਨ ਕਮਲਾ ਘਾਹਿ ਨੂ ਗਇਆ, ਮਝੀਂ ਗਾਈਂ ਦੇ ਵਾਸਤੇ ਘਾਹੁ ਬੈਠਾ ਮਾਰਦਾ[3] ਸਾ ਤਾ ਚਾਰ ਜੋਗੀ ਆਇ ਖੜੇ ਹੋਏ, ਤਾ ਲਗੇ ਪੁਛਣੁ, ਜੋ, "ਨਾਨਕ ਭਗਤੁ ਇਥੇ ਹੀ ਰਹਿਦਾ ਹੈ?" "ਜੀ, ਇਥੇ ਹੀ ਰਹਿਦਾ ਹੈ।" ਤਾ ਜੋਗੀਆਂ ਆਖਿਆ, "ਅਸਾਡੀ ਚੁਟਕੀ ਨਾਨਕ ਨੂੰ ਲੈ ਜਾਇ ਆਖੁ, ਜੀ, ਜੋਗੀਆ ਦਿੱਤੀ ਹੈ।" ਤਾ ਕਮਲੇ ਆਖਿਆ, "ਜੀ, ਘਾਹੁ ਮਾਰਦਾ ਹਾਂ।" ਤਾਂ ਉਨ੍ਹਾਂ ਜੋਗੀਆਂ ਨਦਰ ਕੀਤੀ ਘਾਹੁ ਉਤੇ, ਵਡਾ ਢੇਰੁ ਹੋਇ ਗਇਆ। ਤਾ ਜੋਗੀਆਂ ਕਹਿਆ, "ਕਮਲਿਆ! ਕਈ ਹਜਾਰ ਪੰਡ ਬੰਨ ਲੈਇ।" ਤਾ ਵਡੀ ਭਰੀ ਕਰਕੇ ਕਮਲੇ ਦੇ ਹਵਾਲੇ ਕੀਤੀ ਅਤੇ ਸਿਰ ਉਤੇ ਚੁਕਾਇ ਕਰਿ ਦਿਤੀ, ਅਤੇ ਆਖਣ ਲਗੇ, "ਅਸਾਡੀ ਬਿਭੂਤ[4] ਦੇਈ ਤਪੈ[5] ਨੂੰ ਅਤੇ ਆਖੈ ਜੁ ਜੋਗੀ ਦੇ ਗਏ ਹੈਨਿ।" ਇਤਨੀ ਕਹਿ ਕਰਿ ਜੋਗੀ ਉਠੁ ਗਏ ਤਾ ਕਮਲੇ ਭਰੀ ਆਣ ਸਟੀ।

ਅਗੋਂ ਬਾਬੇ ਆਖਿਆ, "ਕਮਲਿਆ! ਤੁਰਤੁ ਆਇ ਗਇਓ?" ਤਾ ਕਮਲੇ ਆਖਿਆ, "ਜੀ, ਮਿਹਰਵਾਨ! ਇਕੁ ਚਾਰ ਜੋਗੀ ਆਏ ਸਨਿ। ਤਿਨਾ ਆਖਿਆ, 'ਨਾਨਕ ਤਪਾ ਇਥੇ ਹੀ ਰਹਿਦਾ ਹੈ? ਤਾ ਮੈ ਆਖਿਆ, ਜੀ, ਮੈਂ ਤਪੇ ਦਾ ਹੀ ਆਦਮੀ ਹਾਂ। ਤਾਂ ਉਨਾਂ ਜੋਗੀਆਂ ਆਖਿਆ, 'ਇਕ ਸੁਨੇਹਾ ਤਪੇ ਨੂੰ ਲੈ ਜਾਇ।' ਤਾ ਮੈ ਆਖਿਆ, 'ਜੀ, ਮੈ ਘਾਹੁ ਲੈ ਕੇ ਜਾਈਗਾ।' ਤਾ ਉਨ੍ਹਾਂ ਜੋਗੀਆਂ ਇਕੁ ਮੁਠ ਘਾਹਿ ਦੀ ਲੀਤੀ, ਜਾਣੀਐ ਕਈ ਹਜਾਰ ਮਣਾ ਘਾਹੁ ਹੋਇ ਗਇਆ। ਤਾ ਉਨਾਂ ਭਰੀ ਘਾਇ ਦੀ ਬੰਨ ਕਰਿ ਮੇਰੇ ਸਿਰ ਦਿੱਤੀ ਅਤੇ ਇਕੁ ਚੁਟਕੀ ਬਿਭੂਤ[6] ਕੀ ਦਿਤੀ। ਆਪਿ ਛਾਈ ਮਾਈ[7] ਹੋਇ ਗਏ। ਫੇਰੁ ਸੁਧੁ ਨਾਹੀ ਪਾਈ ਜੋ ਕਿਧਰੁ ਗਏ।"

ਤਾ ਬਾਬੇ ਆਖਿਆ, "ਮਰਦਾਨਿਆ! ਅਸਾਡੇ ਚਲਣ ਵਾਲੀ ਗਲਿ ਆਂਦੀ ਹੈ ਕਮਲੇ।" ਤਾ ਮਰਦਾਨੇ ਕਹਿਆ, "ਜੀ, ਕਿਧਰੁ ਨੂ ਚਲਦਾ ਹੈ?" ਤਾ ਗੁਰੂ

---

੧ ਪੁਰਾਤਨ ਜਨਮ ਸਾਖੀ ਹਾਫ਼ਿਜ਼ਾਬਾਦ ਵਾਲੀ, ਸਿੰਘ ਸਭਾ ਵਾਲੀ ਤੇ ਮਕਾਲਿਫ਼ ਵਾਲੀ ਦੇ ਅਨੁਸਾਰ ਏਥੇ ਪਾਠ ਹੈ-ਤਦਹੁ ਗੁਰੂ ਸਰੀਹ ਤਲੈ ਜਾਇ ਬੈਠਾ। ਸਰੀਂਹ ਸੁਕਾ ਥਾ ਸੋ ਹਰਿਆ ਹੋਆ, ਪਾਤ ਫੁਲ ਪਏ। ਤਬ ਗੁਰੂ ਅੰਗਦ ਪੈਰੀ ਪੜਿਆ।' ੨ ਅਰਥਾਤ-ਭਾਈ ਕਮਲੀਆ। ਸ੍ਰੀ ਗੁਰੂ ਮਹਿਮਾ ਪ੍ਰਕਾਸ਼ (ਬਾਬਾ ਸਰੂਪ, ਭੱਲਾ) ਵਿਚ ਏਥੇ 'ਕਮਲੀਆ' ਦੀ ਥਾਵੇਂ 'ਸਧਾਰਨ' ਦਾ ਘਾਹ ਲੈਣ ਜਾਣਾ ਲਿਖਿਆ ਹੈ। ੩ ਭਾਵ-ਘਾਹੁ ਖੋਤ੍ਰਦਾ। ੪ ਸੁਆਹ ਦੀ ਚੁਟਕੀ। ੫ ਗੁਰੂ ਨਾਨਕ। ੬ ਰਾਖ, ਸੁਆਹ। ੭ ਅੰਤਰ ਧਿਆਨ, ਲੁਪਤ, ਅੱਖੋਂ ਉਹਲੇ।

ਬਾਬੇ ਕਹਿਆ, "ਮਰਦਾਨਿਆ ! ਵਡਾ ਚਲਾਣਾ ਹੱਗੁ। ਇਸ ਬਿਭੂਤਿ ਦੀ ਚੁਟਕੀ ਐਸੀ ਕਮਲੇ ਆਦੀ ਹੈ।" ਤਾਂ ਮਰਦਾਨੇ ਆਖਿਆ, "ਜੀ, ਤੇਰਾ ਵਚਨੁ ਹੈ ਮੈਨੂੰ ਨਾਲੇ ਹੀ ਲੈ ਚਲਹੁ।" ਤਾ ਗੁਰੂ ਬਾਬੇ ਆਖਿਆ, "ਤੇਰਾ ਅਤੇ ਮੇਰਾ ਏਹੋ ਵਚਨੁ ਹੈ।"

ਤਾ ਗੁਰੂ ਬਾਬੈ ਨਾਨਕ ਆਖਿਆ, "ਕਮਲਿਆ ! ਅਸਾਡਾ ਚਲਾਣਾ ਆਦੋ।' ਤਾ ਬਾਬੇ ਜੀ ਨਾਲ ਮਰਦਾਨਾ ਰਬਾਬੀ ਲੀਤਾ, ਸਿਧਾ[1] ਸਾਧਾਰਣ ਸਿਖ ਦੇ ਘਰੁ ਜਾਇ ਵੜਿਆ। ਬਾਬੇ ਕੀ ਰਹਤ ਕੇਹੀ ਸੀ ? ਇਕੁ ਚਾਦਰੁ ਤੇੜਿ, ਇਕੁ ਚਾਦਰੁ ਉਪਰੁ ਅਤੇ ਪਗੜੀ ਸਿਰ ਤੇ, ਏਹੁ ਰਹਤੁ ਸੀ ਬਾਬੇ ਜੀ ਕੀ। ਸਾਧਾਰਣ ਆਇ ਪੈਰੀ ਪਇਆ। ਗੁਰੂ ਬਾਬੇ ਆਖਿਆ, "ਸਾਧਾਰਣਾ ! ਹਉ ਸਮਾਵਦਾ ਹਾਂ, ਜਾਇ ਕਰਿ ਚਲਾਣੇ ਦੀ ਸਮਗ੍ਰੀ ਲੈ ਆਉ।" ਤਾ ਸਾਧਾਰਣ ਦੀ ਮਾਉ ਆਖਿਆ, "ਤਪਾ ਜੀ ! ਤੈ ਮੇਰੇ ਨਾਲ ਕਰਾਰੁ ਸਾ, ਜੁ ਹਉ ਸਰਾਧਾ ਕੇ ਦਹੀ ਵੜੇ ਖਾਇ ਕਰਿ ਚਲਾਗਾ। ਇਉ ਕਿਉ ਕਰਿ ਗਲ ਹੋਂਦੀ ਹੈ ?" ਤਾ ਬਾਬੇ ਨਾਨਕ ਆਖਿਆ, "ਹਉ ਸਿਰਾਧਾ ਕੇ ਦਹੀ ਵੜੇ ਖਾਇ ਕਰਿ ਚਲੋਗਾ। ਅਠਾਰਾ ਦਿਨਾ ਨੂ ਸਿਰਾਧ ਹੈਨਿ।"

ਸਿਰਾਧੁ ਆਇਆ, ਨਉਮੀ ਦਾ ਸਿਰਾਧੁ ਸਧਾਰਣੁ ਦੇ ਪਿਉ ਦਾ ਆਹਾ। ਬਾਬੇ ਪ੍ਰਸਾਦੁ ਲੀਤਾ ਦਹੀ ਵੜਿਆ ਦਾ। ਤਾ ਬਾਬੇ ਆਖਿਆ, "ਸਧਾਰਣਾ ! ਸ੍ਰੀ ਚੰਦੁ ਅਤੇ ਲਖਮੀ ਦਾਸ ਨੂ ਸਦ ਲੈ ਆਉ, ਮੈ ਚਲਦਾ ਹਾਂ।" ਤਾ ਸਧਾਰਣ ਕਹਿਆ, "ਸ੍ਰੀ ਚੰਦ ਅਤੇ ਲਖਮੀ ਦਾਸੁ ਕਿਥੈ ਹੈਨੁ ?" ਅਖੇ, "ਇਸਕਾਰੁ ਗਏ ਹੈਨਿ।" ਤਾ ਸਾਧਾਰਣ ਆਇ ਕਰਿ ਕਹਿਆ, "ਜੀ, ਸ੍ਰੀ ਚੰਦੁ ਅਤੇ ਲਖਮੀ ਦਾਸ ਇਸਕਾਰ ਗਏ ਹੈਨਿ।" ਤਾ ਗੁਰੂ ਬਾਬੇ ਆਖਿਆ, "ਮਰਦਾਨਿਆਂ ! ਜਾਇ ਕਰਿ ਤੂੰ ਸਦ ਲੈ ਆਉ।" ਤਾ ਮਰਦਾਨਾ ਸਦਣ ਗਇਆ।

---

੧ ਏਥੇ 'ਪਖੋ ਕੇ ਰੰਧਾਵੇ ਜਾਇ ਨਿਕਲਿਆ' ਪਾਠ ਵੀ ਹੈ।

ਪਿੰਡ ਪੱਖੋਕੇ ਰੰਧਾਵੇ ਇਨੀਂ ਦਿਨੀਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਰਿਵਾਰ ਰਹਿੰਦਾ ਸੀ ਸੀ। ਇਹ ਪਿੰਡ ਡੇਰਾ ਬਾਬਾ ਨਾਨਕ ਤੋਂ ਤਿੰਨ ਕੋਹਾਂ ਦੀ ਵਿੱਥ ਤੇ ਰਾਵੀਓਂ ਪਾਰ ਹੈ। (ਵੇਖੋ, ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦, ਸਫ਼ਾ ੫੨੩) ਗਿਆਨੀ ਗਿਆਨ ਸਿੰਘ ਜੀ ਨੇ ਵੀ ਗੁਰੂ ਨਾਨਕ ਦਾ ਇਨੀਂ ਦਿਨੀਂ ਪੱਖੋਕੇ ਰੰਧਾਵੇ ਜਾਣਾ ਲਿਖਿਆ ਹੈ, ਪਰ ਫੇਰ ਆਪ ਮਾਤਾ ਸੁਲੱਖਣੀ ਜੀ ਦਾ ਬੇਨਤੀ ਕਰਨ ਤੇ ਛੇਤੀ ਕਰਤਾਰ ਪੁਰ ਮੁੜ ਆਏ ਸਨ। (ਵੇਖੋ, ਤਵਾਰੀਖ਼ ਗੁਰੂ ਖ਼ਾਲਸਾ, ਹਿੱਸਾ ੧, ਨੰਬਰ ੧, ੧੯੨੫, ਸਫ਼ੇ ੫੭੪-੦੬)

## ੭੧. ਗੁਰੂ ਬਾਬਾ ਜੀ ਜੋਤੀ ਜੋਤ ਸਮਾਏ

ਤਾ ਬਾਬੇ ਘਰਿ ਕੁਸਾ ਘਤੀਆ । ਬਾਬਾ ਸਮਾਵਣੁ ਉਪਰਿ ਆਇਆ । ਤਾ ਫੇਰਿ ਬਾਬੇ ਦੇ ਪੁਤ੍ਰਾ ਨੋ ਲੈਣ ਮਾਣੂ ਗਇਆ ਕਿ ਬਾਬਾ ਸਮਾਵਦਾ ਹੈ, ਤੁਸੀਂ ਆਵਹੁ । ਸ੍ਰੀ ਚੰਦ ਅਤੇ ਲਖਮੀ ਦਾਸ ਬਾਬੇ ਦੇ ਪੁਤ੍ਰ ਸੇ ਦੋਵੇ । ਉਨੀ ਆਖਿਆ, "ਬਾਬਾ ਕੂੜੀ ਆਖਦਾ ਹੈ, ਚਗਾ ਭਲਾ ਕਿਉ ਕਰਿ ਸਮਾਵਦਾ ਹੈ ?" ਤਾ ਫੇਰ ਚਿਰ ਕੇ ਜਿਹੇ ਓਇ ਭੀ ਆਏ । ਬਾਬਾ ਬਹੁਤ ਚਲਣੇ ਦੇ ਉਤੇ ਆਇਆ । ਜਾ ਓਇ ਆਇ ਕੈ ਦੇਖਣ ਤਾ ਸਚ ਹੀ ਚਲਣ ਉਤੈ ਹੈ । ਉਨੀ ਆਖਿਆ, "ਜੀ, ਅਸੀ ਤੁਧ ਨਾਲਿ ਨਾ ਗਲਾ ਕੀਤੀਆ ਅਤੇ ਨਾ ਕਿਛੁ ਮੰਗਿ ਹੀ ਲੀਆ ।" ਤਾ ਬਾਬੇ ਆਖਿਆ, "ਜੋ ਕਿਛੁ ਤੁਸਾਡੇ ਜੀਅ ਹੈ ਸੋ ਮੰਗਹੁ ।"

ਜੇ ਤਾ ਉਹੁ ਆਖਨਿ ਜਿ ਬਾਬਾ ਜੀ ਆਪਣੀ ਭਗਤਿ ਦੇਹਿ ਤਾ ਭੀ ਬਾਬਾ ਮਿਹਰਵਾਨ ਹੋਵੈ, ਪਰੁ ਉਨਾ ਆਖਿਆ, "ਅਸੀਂ ਮੰਗਹਿ ਜੋ ਤੂੰ ਦੇਹਿ ਅਸਾਨੋ ।" ਬਾਬਾ ਮਿਹਰਵਾਨ ਹੋਇਆ, "ਕਿਛੁ ਮੰਗਹੁ, ਬਚਾ ! ਜਿ ਤੁਸਾਡੇ ਜੀਅ ਹੈ ।" ਤਬ ਉਨ੍ਹਾਂ ਕਹਿਆ, "ਜੀ, ਇਕ ਚਾਰ ਦਿਨ ਰਹੀਐ ।" ਤਾ ਗੁਰੂ ਬਾਬੇ ਆਖਿਆ, "ਤੁਸੀ ਮੋਖਹੁ ਜੇ ਚਾਰ ਜੁਗ ਮੰਗਹੁ ਤਾ ਚਾਰ ਜੁਗ ਰਹਾਂ ਪਰ ਤੁਸਾ ਚਾਰ ਦਿਨ ਮੰਗੇ, ਚਾਰੇ ਦਿਨ ਰਹਾਂਗਾ ।"

ਤਬ ਗੁਰੂ ਬਾਬੇ ਆਖਿਆ, "ਜਾਹੁ, ਚਿਖਾ ਦੀਆਂ ਲਕੜੀਆ ਲੈ ਆਵਹੁ ।" ਤਾ ਲਕੜੀਆ ਲੈਇ ਆਦੀਆ । ਤਾ ਗੁਰੂ ਬਾਬੇ ਚਉਥੇ ਦਿਨ ਫੇਰ ਕੁਸਾ ਵਿਛਾਈ । ਸਿਖ ਸਾਖਿਆ ਸਦਾਏ । ਚਿਖਾ ਸਵਾਰੀ ।

ਤਾ ਸਾਧਾਰਣ ਢਾਹਿ ਮਾਰੀ ਪਿਛਵਾੜੇ, ਆਖਣ ਲਗਾ, "ਜੀ, ਹਉ ਮੂਠਾ, ਮੈਨੂ ਕਿਛੂ ਹਥ ਨਾ ਆਇਆ ।" ਸਾਧਾਰਣ ਕੂਕਿਆ ਅਤੇ ਮਰਦਾਨੇ ਰਬਾਬੀ ਭੀ ਆਇ ਕਰਿ ਟੋਪੀ ਮਾਰੀ ਭੁਇ ਨਾਲਿ ਜੁ, "ਮੇਰੇ ਸਾਹਿਬਾ ! ਆਪਣਾ ਵਚਨੁ ਸਮਾਲੁ, ਮੈਨੂੰ ਨਾਲ ਲੈ ਚਲੁ । ਏਹੁ ਤੇਰਾ ਵਚਨੁ ਸਾ ਕਿ ਤੁਧ ਨੋ ਨਾਲੇ ਲੈ ਚਲਾਗਾ । ਭਲੀ ਮੇਰੀ ਸਾਰ ਲੀਤੀਆ ।" ਹਾਇ ! ਹਾਇ !! ਮਰਦਾਨਾ ਲਗਾ ਕਰਨੇ, "ਮੇਰੇ ਬਾਬਲਾ ! ਮੈਨੂੰ ਤੇਰੇ ਉਪਰੁ ਬਹੁਤੁ ਭਰਵਾਸਾ ਸਾ । ਮੇਰੇ ਬਾਬਲਾ ! ਮੈਨੂੰ ਨਾਲ ਲੈ ਚਲੁ ।" ਤਾ ਬਾਬਾ ਨਾਨਕੁ ਉਠ ਬੈਠਾ । ਆਖਣ ਲਗਾ, "ਸਧਾਰਣ ਨੂ ਸਦਿ ਲੈ ਆਵਹੁ ।"

ਤਾ ਲੋਕਾ ਆਖਿਆ, "ਸਧਾਰਣਾ ! ਤੁਧੁ ਨੂ ਬਾਬਾ ਸਦਦਾ ਹੈ, ਤੂੰ ਅੰਦਰੁ

ਆਉ ।" ਜਾਂ ਸਧਾਰਣ ਆਇਆ ਤਾਂ ਬਾਬੇ ਆਖਿਆ, "ਮੈ ਤੈਨੂੰ ਕਿਛੁ ਨਾਹੀ ਦਿਤਾ ? ਜਾ ਮੈ ਤੈਨੂੰ ਆਖਿਆ, "ਤੂੰ ਕਿਛੁ ਮੰਗੁ, ਤਾਂ ਤੈ ਆਖਿਆ ਜੁ, ਜੀ, ਮੇਰਾ ਕੁੜਮੁ ਆਗਰੇ ਬੰਦੀਖਾਨੇ ਵਿਚ ਪਇਆ ਹੈ ਸੋ ਛੁਟੈ । ਤੇਰਾ ਕੁੜਮੁ ਤਾ ਛੁਟਾ ਅਜੁ ਦੀ ਮਿਤੀ ਲਿਖ ਲੈਇ । ਉਹੁ ਛੁਟਾ, ਤੇਰਾ ਬੁਰਾ ਹਾਲੁ ਹੋਵੀਗਾ ਜੇ ਕੂੜ ਬੋਲੇਗਾ ।" ਸਧਾਰਣ ਆਖਿਆ "ਜੀ, ਮੈ ਏਹੋ ਮੰਗਿਆ ਸਾ ।"

ਤਾਂ ਗੁਰੂ ਬਾਬੇ ਆਖਿਆ, "ਭਾਈ ਮਰਦਾਨਾ ਬਾਹਰਿ ਕੁਰਲਾਂਦਾ ਹੈ, ਏਸ ਨੋ ਅਗੇ ਸਦਹੁ ।" ਤਾ ਮਰਦਾਨਾ ਅਗੇ ਆਇ ਖੜਾ ਹੋਇਆ । ਤਾਂ ਅਗੋਂ ਬਾਬੇ ਆਖਿਆ, "ਮਰਦਾਨਿਆਂ ! ਹਉ ਤੁਧੁ ਨੋ ਨਾਲੇ ਹੀ ਲੈ ਚਲਾਗਾ । ਮੇਰੇ ਬੇਟਾ ! ਤੂੰ ਰੋਇ ਨਾਹੀ । ਤੂੰ ਮੇਰੇ ਨਾਲੇ ਹੀ ਰਹੇਗਾ । ਤੂੰ ਮੇਰੇ ਅਗੇ ਕੀਰਤਨੁ ਕਰਦਾ ਸੀ । ਤੁਧੁ ਨੂੰ ਹਉ ਛਡ ਨ ਜਾਈਗਾ, ਤੂੰ ਜੀਉ ਥਾਇ ਰਖੁ ।" ਇਤਨੀ ਗਲ ਕਹਿ ਕੇ ਬਾਬਾ ਸਮਾਇ ਗਇਆ ।

ਬਾਬੇ ਦੇ ਪੁਤ੍ਰ ਆਏ ਸ੍ਰੀ ਚੰਦੁ ਅਤੇ ਲਖਮੀ ਦਾਸਿ, ਤਾ ਉਨੀ ਕਹਿਆ, "ਚੰਗਾ ਭਲਾ ਅਸੀ ਛਡ ਗਏ ਸਾਂ, ਕਿਉ ਕਰਿ ਸਮਾਣਾ ?" ਤਾ ਕਪੜਾ ਚਕ ਕਰਿ ਦੇਖਣੁ ਤਾ ਸਮਾਣਾ ਪਇਆ ਹੈ । ਤਾ ਸ੍ਰੀ ਚੰਦੁ ਅਤੇ ਲਖਮੀ ਦਾਸੁ ਆਖਿਆ, "ਜੀ, ਅਸਾ ਤੁਧੁ ਨਾਲਿ ਗਲਾ ਨਾ ਕੀਤੀਆ ਅਤੇ ਨਾ ਕਿਛੁ ਮੰਗ ਹੀ ਲਇਆ । ਸਦਕਾ ਪਰਮੇਸਰ ਦਾ, ਇਕੁ ਚਾਰ ਘੜੀਆਂ ਅਸਾਂ ਨਾਲ ਗਲਾਂ ਕਰੁ ।" ਤਾ ਬਾਬਾ ਉਠੁ ਬੈਠਾ । ਤਾਂ ਬਾਬੇ ਆਖਿਆ, "ਜੇ ਚਾਰ ਜੁਗੁ ਆਖਦੇ ਤਾਂ ਚਾਰੇ ਜੁਗੁ ਰਹਿੰਦੇ । ਤੁਸਾਂ ਚਾਰ ਘੜੀਆ ਆਖੀਆ ਹੈਨਿ, ਕਹੋ ਕਿਆ ਕਹਿੰਦੇ ਹੋ ? ਅਤੇ ਜਾਇ ਕਰਿ ਚਿਖਾ ਦੀਆਂ ਲਕੜੀਆਂ ਲੈ ਆਵਹੁ ।" ਉਹ ਲਕੜੀਆਂ ਲੈਣ ਗਏ । ਫਿਰ ਉਨਾ ਆਖਿਆ, "ਜੀ, ਅਸਾ ਨੂੰ ਕਿਛ ਵਸਤੁ ਮਿਲੈ ।" ਤਾ ਬਾਬੇ ਆਖਿਆ, "ਜਿਸ ਦੀ ਵਸਤੂ ਸੀ, ਸੋ ਲੈ ਗਇਆ । ਤੁਸਾ ਨੋ ਘੋੜਾ-ਜੋੜਾ ਬਹੁਤੁ ਹੋਵੇਗਾ ।" ਚਾਰ ਘੜੀਆ ਉਨ੍ਹਾਂ ਗਲਾਂ ਕੀਤੀਆਂ । ਬਾਬਾ ਜੀ ਫੇਰੂ ਸਮਾਣਾ । ਚਿਖਾ ਉਸਾਰੀ, ਗੁਰੂ ਬਾਬਾ ਜੀ ਚਿਖਾ ਉਪਰਿ ਪਾਇਓ ਨੇ । ਮਰਦਾਨਾ ਰਬਾਬੀ ਕੀਰਤਨ ਕਰਦਾ ਜਾਇ । ਤਾ ਬਾਬੇ ਨੂ ਬੇਲੇ ਵਿਚ ਦਾਗੁ ਦਿਤਾ । ਉਪਰ ਚਾਰ ਪਾਹਰੂ ਬਹਾਲੇ । ਚਉਹੀ ਧਿਰੀ ਮਰਦਾਨਾ ਫਿਰੇ, ਰਾਤੀ ਚਿਖਾ ਉਪਰੁ ਰਹਿਆ । ਜਿਥੇ ਪਹਰੁ ਰਾਤ ਰਹੀ, ਤਿਥੇ ਮਹਾ ਬਾਸਨਾ ਆਈ । ਤਾ ਅਨਹਦੁ ਸਬਦੁ ਵਜਦਾ ਆਇਆ । ਬਿਬਾਨ ਦਰਗਾਹੋ ਆਇਆ । ਤਿਤ ਸਮੇ ਮਰਦਾਨੇ ਰਬਾਬੀ ਕਹਿਆ, ਜੁ, "ਮੈਨੂੰ ਭੀ ਨਾਲੇ ਲੈ ਚਲੋ । ਤਾ ਗੁਰੂ ਆਖਿਆ, "ਆਪਿ ਸੁ ਚਲੁ ਜੇ ਤੇਰਾ ਜੀਉ ਹੈ ।" ਤਾ ਮਰਦਾਨਾ ਗਾਇਬ ਹੋਇ

ਗਇਆ । ਉਹੁ ਪਰਮੇਸਰ ਦੀ ਦਰਗਾਹ ਦੋਵੇ ਚਲਦੇ ਰਹੇ[1] । ਸੋਇਮ ਵਾਰੁ ਦੀ ਰਾਤੁ ਪਹਰੁ ਰਾਤ ਰਹਿੰਦੀ ਸੰਮਤ ੧੫੯੫ ਅਸੂ ਵਦੀ ੧੦ ਬਾਬਾ ਨਾਨਕ ਜੀ ਸਮਾਣਾ[2] ।

[ਜਨਮ ਸਾਖੀ ਹਾਫ਼ਿਜ਼ਾਬਾਦ, ਵਿਲਾਇਤ ਆਦਿ ਦੇ ਅਨੁਸਾਰ ਇਹ ਕਥਾ-ਪ੍ਰਸੰਗ ਇਸ ਤਰ੍ਹਾਂ ਹੈ :-]

ਤਦਹੁ ਪਰਵਾਰ ਵਿਚਿ ਖਬਰ ਹੋਈ ਤਾਂ ਸਰਬਤਿ ਵਿਚਿ ਹੋਈ ਜੋ ਗੁਰੂ ਬਾਬਾ ਚਲਣੇ ਦੇ ਘਰਿ ਹੈ । ਤਦਹੁੰ ਸੰਗਤੀ ਆਈਆਂ । ਹਿੰਦੂ ਮਸਲਮਾਨ ਆਏ । ਤਦਹੁ ਗੁਰੂ ਅੰਗਦ ਹਥ ਜੋੜਿ ਖੜਾ ਹੋਇਆ । ਤਬ ਬਾਬੇ ਆਖਿਆ, "ਕਿਛੁ ਮੰਗੁ ।" ਤਬ ਗੁਰੂ ਅੰਗਦਿ ਆਖਿਆ, "ਜੋ ਸੰਗਤਿ ਨਾਲਹੁ ਤੁਟਿਆ ਹੈ ਸੋ ਜੋੜੀਐ ।" ਤਬ ਬਚਨੁ ਹੋਇਆ ਗੁਰੂ ਅੰਗਦ ਨੂੰ ਜੋ, "ਤੇਰਾ ਸਦਕਾ ਬਖਸੀ ।" ਤਬ ਗੁਰੂ ਅੰਗਦ ਪੈਰੀ ਪਇਆ । ਤਿਤ ਮਹਲਿ ਸਬਦੁ ਹੋਇਆ, ਮਾਝ ਵਿਚਿ[3] :—

ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥
ਪਾਣੀ ਪਖਾ ਪੀਸਣ ਸੇਵਕੁ ਕੈ, ਸੇਵਕੁ ਠਾਕੁਰ ਜੀ ਕੇ ਆਹਰੁ ਜੀਉ ॥੧॥
ਕਾਟਿ ਸਿਲਕ ਸੇਵਕੁ ਸੇਵਾ ਲਾਇਆ ॥ ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ॥
ਸੋਈ ਕਮਾਵੈ ਜੋ ਸਾਹਿਬ ਭਾਵੈ, ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥੨॥
ਤੂ ਦਾਨਾ ਸਾਹਿਬੁ ਸਭ ਬਿਧਿ ਜਾਣਹਿ ॥ ਠਾਕੁਰ ਸੇਵਕੁ ਹਰਿ ਰੰਗ ਮਾਣਹਿ ॥
ਜੋ ਕਿਛੁ ਠਾਕੁਰ ਕਾ ਸੋ ਸਭੁ ਸੇਵਕ ਕਾ, ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ॥੩॥
ਆਪੁਣੈ ਠਾਕੁਰਿ ਜੋ ਪਹਿਰਾਇਆ ॥ ਬਹੁੜਿ ਨ ਲੇਖਾ ਪੁਛਿ ਬੁਲਾਇਆ ॥
ਤਿਸੁ ਸੇਵਕ ਕੈ ਨਾਨਕ ਕੁਰਬਾਣੀ, ਸੇਵਕੁ ਗਹਿਰ ਗੰਭੀਰੁ ਅਤਿ ਗਉਹਰੁ ਜੀਉ॥੪॥

ਤਦਹੁ ਗੁਰੂ ਬਾਬਾ ਜੀ ਸਰੀਹੈਂ ਤਲੈ ਜਾਇ ਬੈਠਾ । ਸਰੀਹੁ ਸੁਕਾ ਥਾ ਹਰਿਆ ਹੋਇਆ । ਪਤੁ ਫੁਲ ਪਏ । ਤਬ ਗੁਰੂ ਅੰਗਦ ਪੈਰੀ ਪਇਆ । ਤਬ ਮਾਤਾ ਲਗੀ ਬਰਾਗੁ ਕਰਣਿ । ਤਿਤੁ ਮਹਲਿ ਸਬਦੁ ਹੋਇਆ, ਰਾਗੁ ਵਡਹੰਸ (ਮਹਲਾ ੧) ਵਿਚਿ :-

ਧੰਨੁ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੈ ਲਾਇਆ ॥
ਮੁਹਲਤਿ ਪੁੰਨੀ ਪਾਈ ਭਰੀ, ਜਾਨੀਅੜਾ ਘਤਿ ਚਲਾਇਆ ॥

---

੧ ਪਟਿਆਲੇ ਵਾਲੀ ਪੋਥੀ ਦੇ ਅਨੁਸਾਰ ਭਾਈ ਮਰਦਾਨਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਅੱਠ ਦਿਨ ਪਿੱਛੋਂ ਸਮਾਇਆ ਸੀ। ੨ ਜਨਮਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ) ਦੇ ਅਨੁਸਾਰ ਗੁਰੂ ਜੀ ਅੱਸੂ ਵਦੀ ੧੦ ਸੰਮਤ ੧੫੯੬ਬਿ: ਨੂੰ ਪਹਿਰ ਰਾਤ ਰਹਿੰਦੀ ਜੋਤੀ ਜੋਤ ਸਮਾਏ ਅਤੇ ਭਾਈ ਮਨੀਸਿੰਘ ਦੇ ਕਥਨ ਅਨੁਸਾਰ ਅੱਸੂ ਸੁਦੀ ੧੦ ਸੰਮਤ ੧੫੯੬ ਬਿ: ਨੂੰ ਸਮਾਏ ਸਨ। ਗੁਰੂ ਸਾਹਿਬ ਤੋਂ ੧੫ ਦਿਨ ਪਿਛੋਂ ਮਾਤਾ ਸੁਲੱਖਣੀ ਜੀ ਦਾ ਸੁਰਗਵਾਸ ਹੋਇਆ ਸੀ। (ਵੇਖੋ, ਜਨਮ ਸਾਖੀ ਗੁਰੂ ਨਾਨਕ, ਛਾਪਾ ਬੰਬਈ, ਸਫ਼ਾ ੫੮੫)। ੩ ਇਹ ਸ਼ਬਦ ਮਹਲਾ ੫ ਦਾ ਹੋਣ ਕਰਕੇ ਗੁਰੂ ਨਾਨਕ-ਕ੍ਰਿਤਿ ਨਹੀਂ ਹੈ।

ਜਾਨੀ ਘਤਿ ਚਲਾਇਆ, ਲਿਖਿਆ ਆਇਆ, ਰੁੰਨੇ ਵੀਰ ਸਬਾਏ ॥
ਕਾਇਆ ਹੰਸ ਥੀਆ ਵੇਛੋੜਾ, ਜਾ ਦਿਨ ਪੁੰਨੇ ਮੇਰੀ ਮਾਏ ॥
ਜੇਹਾ ਲਿਖਿਆ ਤੇਹਾ ਪਾਇਆ, ਜੇਹਾ ਪੁਰਬਿ ਕਮਾਇਆ ॥
ਧੰਨੁ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੇ ਲਾਇਆ ।੧॥
ਸਾਹਿਬੁ ਸਿਮਰਹੁ ਮੇਰੇ ਭਾਈਹੋ, ਸਭਨਾ ਏਹੁ ਪਇਆਣਾ ॥
ਏਥੈ ਧੰਧਾ ਕੂੜਾ ਚਾਰ ਦਿਹਾੜੇ ਆਗੈ ਸਰਪਰ ਜਾਣਾ ॥
ਆਗੈ ਸਰ ਪਰ ਜਾਣਾ ਜਿਉ ਮਿਹਮਾਣਾ, ਕਾਹੇ ਗਾਰਬੁ ਕੀਜੈ ॥
ਜਿਤੁ ਸੇਵਿਐ ਦਰਗਹ ਸੁਖੁ ਪਾਈਐ, ਨਾਮੁ ਤਿਸੈ ਕਾ ਲੀਜੈ ॥
ਆਗੈ ਹੁਕਮੁ ਨ ਚਲੈ ਮੂਲੇ, ਸਿਰਿ ਸਿਰਿ ਕੀਆ ਵਿਹਾਣਾ ॥
ਸਾਹਿਬੁ ਸਿਮਰਹੁ ਮੇਰੀ ਭਾਈਹੋ, ਸਭਨਾ ਏਹੁ ਪਇਆਣਾ ॥੨॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥
ਜਲਿ ਥਲਿ ਮਹੀਅਲਿ ਰਵਿ ਰਹਿਆ, ਸਾਚੜਾ ਸਿਰਜਣਹਾਰੋ ॥
ਸਾਚਾ ਸਿਰਜਣਹਾਰੋ ਅਲਖ ਅਪਾਰੋ, ਤਾ ਕਾ ਅੰਤੁ ਨ ਪਾਇਆ ॥
ਆਇਆ ਤਿਨ ਕਾ ਸਫਲੁ ਭਇਆ ਹੈ, ਇਕ ਮਨਿ ਜਿਨੀ ਧਿਆਇਆ ॥
ਢਾਹੇ ਢਾਹਿ ਉਸਾਰੇ ਆਪੇ, ਹੁਕਮੁ ਸਵਾਰਣ ਹਾਰੋ ॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ, ਹੀਲੜਾ ਏਹੁ ਸੰਸਾਰੋ ॥ ੩ ॥
ਨਾਨਕ ਰੁੰਨਾ ਬਾਬਾ ਜਾਣੀਐ, ਜੇ ਰੋਵਹਿ ਲਾਇ ਪਿਆਰੋ ॥
ਵਾਲੇਵੇ[1] ਕਾਰਣਿ ਬਾਬਾ ਰੋਈਐ, ਰੋਵਣੁ ਸਗਲ ਬਿਕਾਰੋ ॥
ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ, ਮਾਇਆ ਕਾਰਣ ਰੋਵੈ ॥
ਚੰਗਾ ਮੰਦਾ ਕਿਛੁ ਸੂਝੈ ਨਾਹੀ, ਇਹੁ ਤਨੁ ਏਵੈ ਖੋਵੈ ॥
ਏਥੈ ਆਇਆ ਸਭ ਕੋ ਜਾਸੀ, ਕੂੜਿ ਕਰਹੁ ਅਹੰਕਾਰੋ ॥
ਨਾਨਕ ਰੁੰਨਾ ਬਾਬਾ ਜਾਣੀਐ, ਜੇ ਰੋਵੈ ਲਾਇ ਪਿਆਰੋ ॥੪॥

ਤਬ ਸੰਗਤਿ ਲਗੀ ਸਬਦੁ ਪੜਣਿ ਅਲਾਹਣੀਆ[2] । ਤਬ ਗੁਰੂ ਬਾਬਾ ਬਿਸਮਾਦ ਦੇ ਘਰਿ ਆਇਆ । ਤਿਤੁ ਮਹ ਹੁਕਮੁ ਹੋਇਆ । ਰਾਗੁ ਤੁਖਾਰੀ ਕੀਤਾ, ਬਾਰਹ ਮਾਹਾਂ :

---

੧ ਬਲੇਵਾ, ਧਨ-ਪਦਾਰਥ । ੨ ਅਫ਼ਸੋਸ ਦੇ ਉਹ ਗੀਤ, ਜਿਨ੍ਹਾਂ ਵਿਚ ਮਰ ਚੁੱਕੇ ਵਿਅਕਤੀ ਦੇ ਗੁਣ ਗਾਏ ਜਾਂਦੇ ਹਨ, ਅਲਾਹਣੀਆਂ ਨਾਂ ਨਾਲ ਮਸ਼ਹੂਰ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਵਡਹੰਸ ਦੀਆਂ 'ਅਲਾਹਣੀਆਂ' ਪ੍ਰਸਿੱਧ ਹਨ ।

ਤੂ ਸੁਣਿ ਕਿਰਤ ਕਰੰਮਾ, ਪੁਰਬਿ ਕਮਾਇਆ ॥
ਸਿਰਿ ਸਿਰਿ ਸੁਖ ਸਹੰਮਾ, ਦੇਹਿ ਸੁ ਤੂ ਭਲਾ ॥...ਆਦਿ[1] ॥

ਰਾਤਿ ਅੰਮ੍ਰਿਤ ਵੇਲਾ ਹੋਇਆ ਚਲਣੇ ਕੇ ਵਖਤਿ[2]। ਤਿਤੁ ਮਹਲਿ ਜੋ ਸਬਦੁ ਹੋਇਆ ਸੋ ਪੋਥੀ ਗੁਰੂ ਅੰਗਦ ਜੀ ਜੋਗੁ ਮਿਲੀ। ਤਦਹੁ ਪੁਤ੍ਰਾਂ ਆਖਿਆ, "ਜੀ, ਅਸਾਡਾ ਕਿਆ ਹਵਾਲੁ ਹੋਵੈਗਾ ?" ਤਬ ਗੁਰੂ ਬਾਬਾ ਬੋਲਿਆ, ਬਚਨੁ ਹੋਇਆ, "ਬੇਟਾ ! ਗੁਰੂ ਕਿਆ ਕੁਤਿਆਂ ਨੂ ਭੀ ਕਮੀ ਨਾਹੀ। ਰੋਟੀ ਕਪੜੇ ਬਹੁਤੁ ਹੋਵਨਿਗੇ, ਅਤੇ ਗੁਰੂ ਗੁਰੂ ਜਪਹੁਗੇ, ਜਨਮੁ ਸਵਾਰਹੁਗੇ।"

ਤਬ ਹਿੰਦੂ ਮੁਸਲਮਾਣ ਨਾਉ ਧਰੀਕ[3] ਲਗੇ ਆਵਣਿ। ਮੁਸਲਮਾਣ ਲਗੇ ਆਖਣਿ। "ਅਸੀਂ ਦਬਹਿਗੇ।" ਅਤੇ ਹਿੰਦੂ ਲਗੇ ਆਖਣਿ, "ਅਸੀ ਜਾਲਹਿਗੇ।" ਤਬ ਗੁਰੂ ਬਾਬੇ ਆਖਿਆ, "ਦੁਹੁ ਵਲੀ ਫੁਲ ਰਖਹੁ, ਜਿਸ ਕੇ ਭਲਕੇ ਹਰੇ[4] ਰਹਨਗੇ। ਜੇ ਹਿੰਦੂ ਕੇ ਰਹਣਗੇ ਤਾ ਜਾਲੇਗੇਂ, ਜੋ ਮੁਸਲਮਾਨਾਂ ਕੇ ਹਰੇ ਰਹਣਗੇ ਤਾ ਦਬਹਿਗੇ।" ਤਬ ਗੁਰੂ ਬਾਬੇ ਸੰਗਤਿ ਨੂ ਹੁਕਮੁ ਕੀਤਾ। ਸੰਗਤਿ ਲਗੀ ਕੀਰਤਿ ਪੜਣਿ (ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧) :

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥੧॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥
ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥
ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰਿ ॥੨॥
ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥
ਦੇਹੁ ਸਜਨ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥
ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥੧॥

ਰਾਗ ਆਸਾ ਮਹਲਾ ੧ ॥
ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥ ੧ ॥

---

੧ ਇਥੇ ਰਾਗੁ ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ ਦਾ ਬਾਕੀ ਪਾਠ ਛੱਡ ਦਿੱਤਾ ਗਿਆ ਹੈ। ੨ ਅਰਥਾਤ-ਚਲਾਣਾ ਕਰਨ ਅਥਵਾ ਸੁਰਗਵਾਸ ਹੋਣ ਸਮੇਂ। ੩ ਸਹਿਜ ਧਾਰੀ ਸਿੱਖ। ੪ ਹਰੇ ਭਰੇ, ਟਹਿਕਦੇ-ਮਹਿਕਦੇ।

ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥

ਸੋ ਘਰੁ ਰਾਖੁ ਵਡਾਈ ਤੋਇ ॥੧॥ ਰਹਾਉ ॥

ਵਿਸੁਏ[1] ਚਸਿਆ[2] ਘੜੀਆ ਪਹਿਰਾ, ਥਿਤੀ ਵਾਰੀ ਮਾਹੁ ਹੋਆ ॥

ਸੂਰਜੁ ਏਕੋ ਰੁਤਿ ਅਨੇਕ ॥ ਨਾਨਕ ਕਰਤੇ ਕੇ ਕੇਤੇ ਵੇਸ ॥੨॥

ਤਿਤ ਮਹਲਿ ਕੀਰਤਿ ਹੋਈ ਸਬਦਿ ਦੁਇ। ਤਬ ਸਲੋਕੁ ਪੜਿਆ :–

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

ਦਿਵਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ ।

ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥

ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥

ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ[3] ॥ ੧ ॥

ਤਬ ਸਲੋਕ ਪੜ੍ਹ ਕੇ ਗੁਰੂ ਬਾਬੇ ਚਾਦਰ ਉਪਰ ਲੈ ਕਰ ਮੂਹੋ ਵਾਹਗੁਰੂ ਆਖ ਕੇ ਮਥਾ ਟੇਕਿਆ। ਜਬ ਚਾਦਰ ਉਠਾਵਨਿ ਤਾ ਕੁਛ ਨਾਹੀ। ਤਦਹੁ ਫੂਲ ਦੋਹਾਂ ਦੇ ਹਰੇ ਰਹੇ। ਹਿੰਦੂ ਆਪਣੇ ਲੈ ਗਏ, ਅਤੇ ਮੁਸਲਮਾਨ ਆਪਣੇ ਲੈ ਗਏ। ਸਰਬਤ ਸੰਗਤਿ ਪੈਰੀ ਪਈ। [4]ਸੰਮਤ ੧੫੯੫ ਮਿਤੀ ਅਸੂ ਸੁਦੀ ੧੦ ਬਾਬਾ ਨਾਨਕ ਜੀ ਸਮਾਣੇ ਕਰਤਾਰ ਪੁਰਿ। ਬੋਲੋ ਵਾਹਗੁਰੂ।

## ੭੨. ਸ੍ਰੀ ਗੁਰੂ ਅੰਗਦ ਜੀ ਪ੍ਰਗਟ ਹੋਏ

ਤਾਂ ਬੂੜੇ ਕਲਾਲੁ ਨੂੰ ਸਿਖ ਆਖਣ ਲਗੇ, "ਭਾਈ! ਤੂੰ ਕਹਿੰਦਾ ਹੈ ਜੁ ਮੇਰੀ ਸਮਾਧ ਲਗਦੀ ਹੈ ਤਾਂ ਮੈਂ ਗੁਰੂ ਪਾਸ ਜਾਂਦਾ ਹਾਂ। ਆਖ ਦਿਖਾ ਬੂੜਿਆ! ਗੁਰੂ ਕਿਥੇ ਹੈ?" ਤਾਂ ਬੂੜੇ ਕਲਾਲੁ ਆਖਿਆ, "ਭਾਈ! ਹੁਣ ਤਾਂ ਮਲੂਮ ਨਾਹੀ, ਪਰੁ ਰਾਤ ਸਮਾਧ ਲਗੇਗੀ ਤਾ ਸਹੀ ਹੋਇ ਆਵੈਗਾ।" ਤਾਂ ਇਹ ਚਾਰੇ[5] ਸਧਾਰਣ ਦੇ ਘਰ

---

੧ ਪੰਦਰਾਂ ਨਿਮਖ ਦਾ ਸਮਾਂ। ੨ ਪਲ, ਛੱਟ। ੩ ਬਟਾਲੇ ਵਾਲੀ ਜਨਮ ਸਾਖੀ ਇਥੇ ਹੀ ਸਮਾਪਤ ਹੋ ਜਾਂਦੀ ਹੈ ਤੇ ਇਸ ਤੋਂ ਅੱਗੇ ਇਹ ਪਾਠ ਪੁਰਾਤਨ ਜਨਮ ਸਾਖੀ (ਮਕਾਲਿਫ) ਤੇ ਪੁਰਾਤਨ ਜਨਮਸਾਖੀ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੇ ਅਨੁਸਾਰ ਹੈ। ੪ ਏਥੇ ਸੰਮਤ ੧੫੯੫ ਦੀ ਥਾਂਵੇਂ ਸੰਮਤ ੧੫੯੬ ਬਿ: ਵਿਚ ਗੁਰੂ ਨਾਨਕ ਦਾ ਜੋਤੀ ਜੋਤ ਸਮਾਉਣਾ ਵਧੇਰੇ ਠੀਕ ਤੇ ਦਰੁਸਤ ਹੈ, ਕਿਉਂਕਿ ਜਨਮ ਸਾਖੀ ਦੇ ਪੁਰਾਤਨ ਨੁਸਖਿਆਂ ਵਿਚ ਸੰਮਤ ੧੫੯੬ ਦੀ ਹੀ ਤਸਦੀਕ ਵਧੇਰੇ ਮਿਲਦੀ ਹੈ। ੫ ਚਾਰ ਸਿੱਖ: (੧) ਅਜਿੱਤਾ ਰੰਧਾਵਾ, (੨) ਬੂੜਾ ਕਲਾਲ, (੩) ਬਾਬਾ ਬੁੱਢਾ ਜੱਟ ਅਤੇ (੪) ਧੀਰੋ ਨਾਈ।

ਗਏ। ਅਗੋਂ ਸਧਾਰਣ ਕਹਿਆ, "ਆਈਐ ਜੀ, ਬਹੀਐ ਜੀ, ਬਲਿਹਾਰ ਜਾਉ ਜੁ ਤੁਸਾਡਾ ਦਰਸਨੁ ਹੋਇਆ।" ਅਤੇ ਸਧਾਰਨੁ ਬਹੁਤੁ ਖੁਸੀ ਹੋਇਆ। ਜਦ ਰਾਤ ਪਈ, ਕੀਰਤਨੁ ਕਰਕੈ ਆਰਤੀ ਕਰ ਸਵੈ। ਸਧਾਰਣ ਇਨ੍ਹਾਂ ਦਾ ਮਹਿਰਮੁ ਸਾ। ਪਹਰੁ ਰਾਤ ਰਹਿੰਦੀ ਸਧਾਰਣ ਕਹਿਆ, "ਉਠੀਐ ਜੀ, ਇਸਨਾਨ ਕਰੀਐ ਜੀ।" ਤਬ ਓਇ ਉਠੇ, ਇਸਨਾਨ ਕੀਤਾ। ਜਪੁ ਪੜ ਕਰਿ ਆਰਤੀ ਕੀਤੀ। ਦੁਇ ਵਖਤ ਆਰਤੀ ਹੋਦੀ ਸੀ। ਪਹਰੁ ਰਾਤ ਗਈ ਅਤੇ ਵਡੇ ਝਲਾਗ[1] ਜੋ ਕਿਛੁ ਰਹਿਰਾਸ[2] ਸੀ ਸੋ ਕੀਤੀ।

ਤਦ ਬੂੜੇ ਕਲਾਲ ਨੂੰ ਕਹਿਓ ਅਜਿਤੇ ਰੰਧਾਵੇ ਅਤੇ ਬੁਢੇ ਜਟੂ, ਅਤੇ ਭਗੀਰਥ ਅਤੇ ਧੀਰੋ ਨਾਈ, "ਤੂੰ ਆਖਦਾ ਸੀ ਜੋ ਮੇਰੀ ਸਮਾਧ ਲਗੇਗੀ ਤਾਂ ਹਉ ਦਸੀਗਾ।" ਤਾ ਉਹੁ ਬੋਲਿਆ, "ਭਾਈ! ਗੁਰੂ ਅੰਗਦੁ ਅੰਦਰੁ ਰਹਿੰਦਾ ਹੈ, ਬਾਹਰ ਨਿਕਲਦਾ ਨਾਹੀ, ਰੰਧਾਵੀ ਜਟੀ ਦੇ ਘਰ ਖਡੂਰ ਅਤੇ ਖਬਰ ਕਿਸੇ ਨੂੰ ਨਾਹੀ। ਗਿਰਾਇ ਵਿਚਿ ਹੋਰੁ ਕੋਈ ਜਾਣਦਾ ਨਾਹੀ ਜੁ ਗੁਰੂ ਇਥੇ ਹੈ। ਵਡੇ ਝਲਾਗੇ ਮਥਾ ਟੇਕਦੀ ਹੈ। ਇਕੁ ਸਾਇਤ[3] ਕੁ ਦਰਸਨੁ ਮਿਲਦਾ ਹੈ। ਰੰਧਾਵੀ ਜਟੀ ਨੂੰ ਹੁਕਮੁ ਹੋਦਾ ਹੈ ਜੋ ਜੰਦਰਾ ਦੇਇ ਕਰਿ ਬਾਹਰਿ ਜਾਇ। ਤਦ ਉਹ ਜੰਦਰਾ ਦੇਇ ਕਰਿ ਬਾਹਰਿ ਆਪਣੇ ਕੰਮੁ ਜਾਦੀ ਹੈ। ਅਜੇਹੀ ਜੁਗਤੁ ਗੁਰੂ ਰਹਿੰਦਾ ਹੈ ਖਡੂਰ ਵਿਚਿ।"

ਤਦ ਇਹਿ ਚਾਰੇ ਜਣੇ ਖਡੂਰੁ ਨੂੰ ਚਲੇ। ਆਵਦੇ ਆਵਦੇ ਖਡੂਰ ਆਏ। ਤਦ ਬੂੜੇ ਕਲਾਲ ਨੂੰ ਪੁਛਿਓ, "ਹੁਣੁ ਗੁਰੂ ਕੇਹੜੇ ਘਰ ਬੈਠਾ ਹੈ?" ਤਾ ਬੂੜੇ ਕਲਾਲ ਆਖਿਆ, "ਰੰਧਾਵੀ ਜਟੀ ਦੇ ਘਰੁ ਹੈ।" ਤਾ ਬੂੜੇ ਆਣ ਬੂਹੇ ਤੇ ਖੜੇ ਕੀਤੇ। ਅਗੇ ਬੂਹਾ ਮਾਰਿਆ ਰਹਿੰਦਾ ਸੀ, ਅਤੇ ਖੁਲ੍ਹਦਾ ਕਦੇ ਨਹੀਂ ਸੀ। ਤਾ ਬੂੜੇ ਕਲਾਲ ਆਖਿਆ, "ਰੰਧਾਵੀਏ! ਬੂਹਾ ਲਾਹਿ, ਤੇਰੇ ਘਰ ਸਿਖ ਆਏ ਹੈਨਿ।" ਤਾ ਰੰਧਾਵੀ ਆਖਿਆ, "ਕੇਹੜੇ ਹੋ? ਭਾਈ!" ਤਾ ਬੂੜਾ ਬੋਲਿਆ, "ਤੇਰੇ ਘਰਿ ਗੁਰੂ ਛਪਿਆ ਹੈ, ਅਸੀ ਦਰਸਨੁ ਕਰਨਿ ਆਏ ਹਾਂ।" ਤਾਂ ਰੰਧਾਵੀ ਚੁਪੁ ਕਰਿ ਰਹੀ। ਗੁਰੂ ਪਾਸ ਗਈ, "ਗਰੀਬ ਨਿਵਾਜਿ! ਕੋਈ ਸਿਖ ਆਏ ਹੈਨਿ ਅਤੇ ਆਖਦੇ ਹੈਨਿ ਜੁ ਤੇਰੇ ਘਰਿ ਗੁਰੂ ਛਪਿਆ ਹੈ, ਅਸੀਂ ਦਰਸਨੁ ਕਰਣ ਆਏ ਹਾਂ। ਜਿਉ ਹੁਕਮੁ ਹੋਵੈ ਤਿਉ ਕਰੀ। ਤੇਰੇ ਹੁਕਮੁ ਬਿਨਾ ਗਲਿ ਕਾਈ ਨਾਹੀ ਕੀਤੀ ਜਾਂਦੀ।" ਤਾਂ ਗੁਰੂ ਅੰਗਦੁ ਬੋਲਿਆ, "ਰੰਧਾਵੀਏ! ਓਹੁ ਮੇਰੇ ਖਰੇ ਪਿਆਰੇ ਹੈਨਿ। ਉਨਾ ਨੂੰ ਅੰਦਰ ਲੈ ਆਓ।" ਤਾ ਰੰਧਾਵੀ ਜਟੀ ਜਾਇ ਲੈ ਗਈ।

ਚਾਰੇ ਅੰਦਰ ਲੀਤੇ। ਉਨ੍ਹਾਂ ਜਾਇ ਗੁਰੂ ਦਾ ਦਰਸਨੁ ਕੀਤਾ। ਸੰਤੋਖੁ

---

੧ ਵੱਡੇ ਸਵੇਰੇ, ਅਮ੍ਰਿਤ ਵੇਲੇ। ੨ ਮਰਯਾਦਾ। ੩ ਇਕ ਘੜੀ, ਪਲ।

ਹੋਇਆ। ਬਹੁਤੁ ਖੁਸੀ ਹੋਏ। ਓਹੁ ਸਿਖੁ ਸੇ। ਉਨ੍ਹਾਂ ਜਾਇ ਕਰਿ ਦਰਸਨੁ ਕੀਤਾ।

ਤਾ ਬੂੜੇ ਕਲਾਲ ਦੇ ਮੂਹੋ ਨਿਕਲਿਆ ਅਤੇ ਮਨਿ ਆਈ ਕਿ, "ਜਿਥੇ ਗੁਰੂ ਜਾਇ ਛਪਿਆ ਸੀ, ਮੈ ਲਧਾ[1]। ਮੇਰੀ ਭੀ ਵਡੀ ਪਹੁਚ ਹੈ।" ਇਕ ਘੜੀ ਗੁਦਰੀ ਸੀ ਤਾ ਇਕ ਲਬਾਣੇ[2] ਆਣ ਕਰਿ ਚਾਵਲਾ ਦੀ ਗੂਣੁ ਸਟੀਸੁ। ਅਗੋਂ ਆਖਣ ਲੱਗਾ, "ਭਾਈ! ਰੰਧਾਵੀ ਜਟੀ ਦਾ ਘਰੁ ਏਹੋ ਹੈ?" ਤਾ ਲੋਕਾ ਕਹਿਆ, "ਤੁਸਾ ਕਿਆ ਕੰਮੁ ਹੈ ਰੰਧਾਵੀ ਨਾਲਿ?" ਤਬ ਓਹ ਲਬਾਣਾ ਬੋਲਿਆ, "ਈਹਾਂ ਗਰੂ ਹੈ ਰੰਧਾਵੀ ਜਟੀ ਦੇ ਘਰੁ। ਡੂਗਰ[3] ਕੀ ਸੰਗਤਿ ਦਰਸਨੁ ਨੂ ਆਈ ਹੈ। ਸਾਰੇ ਰਾਹਿ ਵਿਚਿ ਕਹਿਦੇ ਹੈਨਿ ਜੁ ਗੁਰੂ ਰੰਧਾਵੀ ਜਟੀ ਦੇ ਘਰਿ ਹੈ। ਤਬ ਏਹੁ ਚਾਵਲਿ ਥੇ ਅਰ ਖੰਡ ਥੀ। ਮੈਨੇ ਕਹਿਆ, ਮੈਂ ਆਗੇ ਹੀ ਲੈ ਜਾਵਉ ਜੁ ਗੁਰੂ ਜੀ ਦੀ ਰਸਨਾ ਊਪਰੁ ਚੜਹਿ ਅਰੁ ਪੀਛੇ ਸਾਥ ਬਹੁਤੁ ਆਵਤਾ ਹੈ।"

ਤਬ ਬੂੜੇ ਕਲਾਲ ਕੇ ਕੰਨ ਉਘੜੁ ਗਏ[4] ਜੁ, "ਭਾਈ! ਇਨਾ ਨੂੰ ਖਬਰ ਕਿਸ ਦਿਤੀ ਹੋਵੈ? ਮੈਂ ਗੁਰੂ ਤੇ ਭੁਲਾ ਹਾਂ।" ਤਬ ਆਤਮੇ ਅੰਦਰ ਹਥ ਜੋੜੇ ਜੋ, "ਜੀ, ਮੈਂ ਭੁਲਾ ਹਾਂ, ਮੈਨੂੰ ਬਖਸੀਐ। ਹਉ ਖਰਾ ਪਤਤੁ ਹਾਂ।" ਮਨ ਅੰਦਰ ਆਖਿਓਸੁ ਤਾ ਗੁਰੂ ਬਾਬੇ ਆਖਿਆ, "ਬੂੜਿਆ! ਤੂ ਗੁਰੂ ਕਾ ਸਿਖ ਹੈਂ। ਗੁਰੂ ਤੇਰੀ ਆਦਿ ਜੁਗਾਦਿ ਰਖੈਗਾ। ਮਥਾ ਟੇਕ, ਨਿਹਾਲੁ ਹੋਇਆ।" ਬੂੜੇ ਮਥਾ ਟੇਕਿਆ, "ਜੀ, ਜਿਸ ਦੀ ਤੂ ਰਖਹਿ, ਤਿਸ ਕੀ ਥਾਇ ਪਵੈ।" ਗੁਰੂ ਥਾਪੀ ਦਿੱਤੀ।

ਗੋਸਟਿ (ਜਨਮ ਸਾਖੀ) ਪੂਰੀ ਹੋਈ।

ਜੋ ਮਨੁ ਚਿਤੁ ਲਾਇ ਕਰਿ ਸੁਣੈਗਾ ਸੋ ਨਿਹਾਲੁ ਹੋਵੈਗਾ। ਤਿਸ ਦੀ ਪਰਮਗਤਿ ਹੋਵੈਗੀ। ਆਖਹੁ ਭਾਈ! ਵਾਹਿਗੁਰੂ, ਧੰਨ ਗੁਰੂ, ਸਤਿਗੁਰੂ ਜੀ। ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ, ਗੁਰੂ ਜੀ। ਸੰਬਤੁ ੧੭੯੧ ਅਖਰੀ ਸਤਾਰਾ ਸੈ ਇਕਾਨਵੈ। ਏਹੁ ਪੋਥੀ ਲਿਖੀ। ਭੁਲੁ ਚੁਕੁ ਬਖਸ ਪੜਨੀ। ਗੋਸਟਿ ਪੂਰੀ ਹੋਈ।

— — — —

੧ ਜਨਮਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ) ਦੇ ਕਥਨ ਅਨੁਸਾਰ ਸ਼੍ਰੀ ਗੁਰੂ ਅੰਗਦ ਦੇਵ ਜੀ ਨੂੰ ਭਾਈ ਬਾਲੇ ਸੰਧੂ ਨੇ ਤਲਵੰਡੀਓਂ ਖਡੂਰ ਪਹੁੰਚ ਕੇ ਮਾਈ ਭਿਰਾਈ ਦੇ ਘਰੋਂ ਲੱਭਿਆ ਸੀ। ੨ ਲਬਾਣਾ ਜਾਤਿ ਦੇ ਸਿੱਖ ਨੇ। ੩ ਇਲਾਕਾ ਪਹਾੜ। ੪ ਅਰਥਾਤ--ਅਭਿਮਾਨ ਟੁੱਟ ਗਿਆ।

ਅੰਤਿਕਾ—੧

## ਗੁਰੂ ਨਾਨਕ ਜੀਵਨ-ਘਟਨਾਵਲੀ

( ਸੰਨ-ਸੰਮਤਾਂ ਦੇ ਕ੍ਰਮ-ਅਨੁਸਾਰ )

ਜਨਮ—ਵਿਸਾਖ ਸੁਦੀ ੩, ਸੰਮਤ ੧੫੨੬ ਬਿ: (੧੪੬੯ ਈ:)।

ਪੜ੍ਹਾਈ—ਮੱਘਰ ੭, ਸੰਮਤ ੧੫੩੩ ਬਿ: (੧੪੭੬ ਈ:)।

ਬੀਬੀ ਨਾਨਕੀ ਦਾ ਵਿਆਹ ਸੰਮਤ ੧੫੩੪ ਬਿ: (੧੪੭੭ ਈ:)।

ਗੁਰੂ ਨਾਨਕ ਦੇਵ ਜੀ ਦਾ ਵਿਆਹ—ਮੱਘਰ ਵਦੀ ੧੩, ਸੰ: ੧੫੩੯ ਬਿ: (੧੪੮੨ ਈ:)।

ਸੁਲਤਾਨਪੁਰ ਮੋਦੀਖ਼ਾਨਾ—੫ ਵਿਸਾਖ, ੧੫੪੨ ਬਿ: (੧੪੮੫ ਈ:)।

ਬਾਬਾ ਸ੍ਰੀ ਚੰਦ ਜੀ ਦਾ ਜਨਮ—ਭਾਦ੍ਰੋਂ ਸੁਦੀ ੯, ਸੰਮਤ ੧੫੫੧ ਬਿ: (੧੪੯੪ ਈ:)।

ਬਾਬਾ ਲੱਖਮੀ ਦਾਸ ਜੀ ਦਾ ਜਨਮ— ੯ ਫੱਗਣ, ਸੰਮਤ ੧੫੫੩ ਬਿ: (੧੪੯੭ ਈ:)।

੧ ਪਹਿਲੀ ਉਦਾਸੀ—ਮੋਦੀਖ਼ਾਨਾ ਛੱਡਿਆ—ਫੱਗਣ, ਸੰਮਤ ੧੫੫੪ ਬਿ: (੧੪੯੯ ਈ:)।

ਸੈਦ ਪੁਰ, ਏਮਨਾਬਾਦ (ਰੋੜੀ ਸਾਹਿਬ) ਤਪ ਕੀਤਾ—੨੨ ਕੱਤਕ, ਸੰਮਤ ੧੫੫੬ ਬਿ: (੧੪੯੯ ਈ:)।

ਪਹੋਏ ਪਹੁੰਚੇ—ਚੇਤ੍ਰ ਸੁਦੀ ੧੪, ਸੰਮਤ ੧੫੬੦ ਬਿ: (੧੫੦੩ ਈ:)।

ਦਿੱਲੀ, ਬਾਦਸ਼ਾਹ ਸਿਕੰਦਰ ਲੋਧੀ ਦਾ ਹਾਥੀ ਜਿਵਾਲਿਆ—ਸੰਮਤ ੧੫੬੧ ਬਿ: (੧੫੦੪ ਈ:)।

ਹਰਿਦਵਾਰ (ਗੰਗਾ) ਗਏ—੧ ਵਿਸਾਖ, ਸੰਮਤ ੧੫੬੨ ਬਿ: (੧੫੦੫ ਈ:)।

ਕਾਸ਼ੀ (ਬਨਾਰਸ)—੨੭ ਅੱਸੂ, ਸੰਮਤ ੧੫੬੨ ਬਿ: (੧੫੦੫ ਈ:)।

ਗਯਾ ਤੀਰਥ ਗਏ—੩ ਚੇਤ੍ਰ, ਸੰਮਤ ੧੫੬੩ ਬਿ: (ਸੰਨ ੧੫੦੬)।
ਢਾਕੇ ਪ੍ਰਵੇਸ਼—੬ ਮੱਘਰ, ਸੰਮਤ ੧੫੬੪ ਬਿ: (੧੫੦੭ ਈ:)।
ਕਛਾਰ (ਵਿਸੀਅਰ)ਦੇਸ ਝੰਡੇ ਬਾਢੀ ਨੂੰ ਮੰਜੀ-ਸੰਮਤ ੧੫੬੫ ਬਿ:(੧੫੦੮ਈ:)।
ਮਨੀਪੁਰ ਤੇ ਝਿਲਮਿਲਾ ਦੀਪ-੫ ਸਾਵਣ, ਸੰਮਤ ੧੫੬੫ ਬਿ: (੧੫੦੮ਈ:)।
ਨਾਂਗੇ ਮੁਲਕ ਦੀ ਸੈਰ—੧੧ ਅੱਸੂ, ਸੰਮਤ ੧੫੬੫ ਬਿ: (੧੫੦੮ ਈ:)।
ਕਲਕੱਤਾ, ਜਗੰਨਾਥ ਆਦਿ ਥੀਂ ਹੋ ਕੇ ਆਗਰੇ ਪੁੱਜੇ—੪ ਭਾਦੋਂ, ਸੰਮਤ ੧੫੬੬ ਬਿ: (੧੫੦੯ ਈ:)।
ਸੁਲਤਾਨਪੁਰ ਵਾਪਸੀ-੧੧ ਪੋਹ,ਸੰਮਤ ੧੫੬੬ ਬਿ:(੧੫੦੯ ਈ:), ੧੦ ਸਾਲ।

੨ ਦੂਜੀ ਉਦਾਸੀ—ਵਿਸਾਖ, ਸੰਮਤ ੧੫੬੭ ਬਿ: (੧੫੧੦ ਈ:)।
ਰਾਜਸਥਾਨ ਥੀਂ ਹੋ ਕੇ ਉਜੈਨ—੨੮ ਹਾੜ,ਸੰਮਤ ੧੫੬੮ ਬਿ: (੧੫੧੧ ਈ:)।
ਰਾਮ ਟੇਕਰੀ—ਹਾੜ੍ਹ, ਸੰਮਤ ੧੫੬੯ ਬਿ: (੧੫੧੨ ਈ:)।
ਮਟੀਆ ਕਲਮ (ਸੰਗਲਾਦੀਪ)—ਮਾਘ, ਸੰਮਤ ੧੫੬੯ ਬਿ: (੧੫੧੨ ਈ:)।
ਵਾਪਸੀ ਜੂਨਾਗੜ੍ਹ ਦੇ ਰਸਤੇ—ਚੇਤ, ਸੰਮਤ ੧੫੭੦ ਬਿ: (੧੫੧੩ ਈ:)।
ਤਲਵੰਡੀ—ਭਾਦੋਂ, ਸੰਮਤ ੧੫੭੨ ਬਿ: (੧੫੧੫ ਈ:), ੬ ਸਾਲ।
ਪੱਖੋਕੇ ਰਧਾਵੇ ਕੱਤਕ, ਸੰਮਤ ੧੫੭੨ ਬਿ: (੧੫੧੫ ਈ:)।

੩ ਤੀਜੀ ਉਦਾਸੀ—੧੫ ਅੱਸੂ,ਸੰਮਤ ੧੫੭੩ ਬਿ:(੧੫੧੫ ਈ:)। ਉੱਤਰਾਖੰਡ, ਕਾਂਗੜੇ ਆਦਿ ਤੇ ਨਾਨਕ ਮਤੇ—ਫੱਗਣ, ੧੫੭੪ ਬਿ: (੧੫੨੭ ਈ:)।
ਖਟਮੰਡੂ (ਨੇਪਾਲ)।
ਵਾਪਸੀ ਸੁਲਤਾਨਪੁਰ-੧੭ ਕੱਤਕ, ਸੰ:੧੫੭੫ ਬਿ:(੧੫੧੮ ਈ:) ੩ ਸਾਲ।

੪ ਚੌਥੀ ਉਦਾਸੀ-ਮਾਤਾ ਤ੍ਰਿਪਤਾ ਦਾ ਚਲਾਣਾ ੧੩ ਚੇਤ੍ਰ, ਸੰਮਤ ੧੫੭੬ ਬਿ: (੧੫੧੯ ਈ:)।
ਕਟਾਸ ਤੀਰਥ-੧ ਵਿਸਾਖ, ੧੫੭੬ ਬਿ: (੧੫੧੯ ਈ:)।
ਇਲਾਕਾ ਸਿੰਧ ਦੇ ਰਸਤੇ ਮੱਕੇ-ਮਦੀਨੇ ਗਏ-ਸੰਮਤ ੧੫੭੬ ਬਿ:(੧੫੧੯ ਈ:)
ਕਾਬਲ ਦੇ ਰਸਤੇ ਵਾਪਸੀ-ਫ਼ੱਗਣ, ੧੫੭੭ ਬਿ: (੧੫੨੦ ਈ:)।
ਹਸਨ ਅਬਦਾਲ (ਪੰਜਾ ਸਾਹਿਬ)—ਵਿਸਾਖੀ, ਸੰਮਤ ੧੫੭੮ (੧੫੨੧ਈ:)।
ਸੈਦਪੁਰ (ਏਮਨਾਬਾਦ)—੪ ਕੱਤਕ, ਸੰਮਤ ੧੫੭੮ ਬਿ: (੧੫੨੧ ਈ:)।
(ਬਾਬਰ ਦੀ ਲੁੱਟ)।
ਕਰਤਾਰਪੁਰ ਵਸਾਇਆ—੭ ਮੱਘਰ, ੧੫੭੮ ਬਿ: (੧੫੨੧ ਈ:)।
ਪਾਕ ਪਟਨ—ਵਿਸਾਖ, ਸੰਮਤ ੧੫੭੯ ਬਿ: (੧੫੨੨ ਈ:)।

**ਛੇਕੜਲੇ ਸਾਲ–**

ਕਰਤਾਰਪੁਰ ਦਾ ਵਸੇਬਾ–੧੮ ਚੇਤ, ੧੫੮੨ ਬਿ: (੧੫੨੫ ਈ:) ।

ਉਦਾਸੀ ਭੇਖ ਉਤਾਰਿਆ ਤੇ ਖੇਤੀ ਵਾੜੀ ਆਦਿ ਕਿਰਸਾਨੀ ਦਾ ਕੰਮ ਕਰਵਾਣਾ ਸ਼ੁਰੂ ਕੀਤਾ–ਸੰਮਤ ੧੫੮੨ ਬਿ: (੧੫੨੫ ਈ:)।

ਅਚਲ ਵਟਾਲੇ ਸਿੱਧ ਗੋਸ਼ਟਿ–ਫੱਗਣ, ੧੫੮੩ ਬਿ: (੧੫੨੬ ਈ:) ।

ਕਪਾਲ ਮੋਚਨ–ਕੱਤਕ ਦੀ ਪੂੰਨਿਆਂ, ਸੰਮਤ ੧੫੮੪ ਬਿ: (੧੫੨੭ ਈ:) ।

ਏਕਾਂਤ ਵਾਸ–ਸੰਮਤ ੧੫੮੪ ਤੋਂ ੧੫੯੬ ਤਕ (੧੫੩੯ ਈ:)।

ਸੁਰਗਵਾਸ—ਅੱਸੂ ਵਦੀ ੧੦, ਸੰਮਤ ੧੫੯੬ ਬਿ: (੧੫੩੯ ਈ:) ।

## ਸੂਚਨਾ

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਇਹ ਜੀਵਨ-ਘਟਨਾਵਾਂ ਪੁਰਾਤਨ ਜਨਮ-ਸਾਖੀ, ਜਨਮ ਸਾਖੀ ਭਾਈ ਪੈੜਾ ਮੋਖਾ, ਤੇ ਭਾਈ ਮਨੀ ਸਿੰਘ ਅਤੇ ਗਿਆਨੀ ਗਿਆਨ ਸਿੰਘ ਜੀ ਕ੍ਰਿਤ ਤਵਾਰੀਖ਼ ਗੁਰੂ ਖ਼ਾਲਸਾ, ਭਾਗ ੧ ਦੇ ਅਨੁਸਾਰ ਹਨ, ਜਿਨ੍ਹਾਂ ਨੂੰ ਕਈ ਥਾਵੇਂ ਹੋਰ ਇਤਿਹਾਸਿਕ ਸੋਮਿਆਂ ਦੇ ਸਹਾਰੇ ਸੁਧਾਰਨ ਦਾ ਜਤਨ ਵੀ ਕੀਤਾ ਗਿਆ ਹੈ, ਪਰ ਤਾਂ ਵੀ ਗੁਰੂ ਨਾਨਕ-ਕਾਲ ਦੀ ਕੋਈ ਮੁਸਤਨਿਦ ਇਤਿਹਾਸਿਕ ਰੂਪ-ਰੇਖਾ ਇਸ ਸਮੇਂ ਸਾਡੇ ਸਾਮ੍ਹਣੇ ਨਾ ਹੋਣ ਕਰ ਕੇ ਇਸ ਵਿਚ ਕੁਝ ਉਕਾਈਆਂ ਰਹਿ ਜਾਣੀਆਂ ਇਕ ਕੁਦਰਤੀ ਗੱਲ ਹੈ, ਜਿਨ੍ਹਾਂ ਬਾਰੇ ਪਾਠਕਾਂ ਪਾਸੋਂ ਖਿਮਾ ਦੀ ਯਾਚਨਾ ਹੈ ।

—ਸੰਪਾਦਕ

—

## ਪ੍ਰਸਿੱਧ ਨਾਂ ਤੇ ਥਾਂ

**ਅਹਿਲਜਾ**—ਸਹੀ ਨਾਮੁ ਅਹੱਲਿਆ ਜਾਂ ਅਹਲਜਾ। ਇਹ ਵ੍ਰਿਧਾਸ਼੍ਵ ਦੀ ਪੁਤ੍ਰੀ ਤੇ ਗੌਤਮ ਰਿਖੀ ਦੀ ਇਸਤ੍ਰੀ ਸੀ। ਵਾਲਮੀਕਿ ਰਾਮਾਇਣ ਦੇ ਕਥਨ ਅਨੁਸਾਰ ਅਹਲਜਾ ਬੜੀ ਖ਼ੂਬਸੂਰਤ ਸੀ। ਜਦ ਇਹ ਵਿਧਾਤਾ ਨੇ ਪੈਦਾ ਕੀਤੀ ਤਾਂ ਉਹ ਬੜਾ ਖ਼ੁਸ਼ ਹੋਇਆ। ਫਿਰ ਇਹ ਗੌਤਮ ਰਿਖੀ ਨੂੰ ਵਿਆਹੀ ਗਈ। ਸੁਰਗ ਲੋਕ ਦਾ ਰਾਜਾ ਇੰਦ੍ਰ ਇਸ ਦੀ ਸੁੰਦਰਤਾ ਨੂੰ ਵੇਖ ਕੇ ਮੋਹਿਤ ਹੋ ਗਿਆ। ਜਦ ਇੰਦ੍ਰ ਅਚਾਣਕ ਕਪਟ-ਭੇਖ ਧਾਰ ਕੇ ਗੌਤਮ ਦੀ ਕੁਟੀਆ ਵਿਚ ਪੁੱਜਾ ਤਾਂ ਪਤਾ ਲੱਗਣ ਤੇ ਅੱਗੋਂ ਗੌਤਮ ਨੇ ਉਸ ਨੂੰ ਬੁਰੀ ਤਰ੍ਹਾਂ ਫਿਟਕਾਰਿਆ ਤੇ ਇਕ ਭਗ ਦੇ ਬਦਲੇ ਹਜ਼ਾਰ ਭਗਾਂ ਵਾਲਾ ਹੋਣ ਦਾ ਸਰਾਪ ਦੇ ਦਿੱਤਾ, ਜਿਸ ਕਰ ਕੇ ਉਸ ਦਾ ਸਾਰਾ ਸਰੀਰ ਫੁੱਟ ਨਿਕਲਿਆ। ਇਸੇ ਤਰ੍ਹਾਂ ਉਧਰ ਗੌਤਮ ਨੇ ਆਪਣੀ ਇਸਤ੍ਰੀ ਅਹਲਜਾ ਨੂੰ ਵੀ ਸਰਾਪ ਦਿਤਾ, ਜਿਸ ਕਰ ਕੇ ਉਹ ਪੱਥਰ ਹੋ ਗਈ। ਆਖਰ ਤ੍ਰੇਤਾ ਯੁਗ ਵਿਚ ਜਦ ਸ੍ਰੀ ਰਾਮ ਚੰਦ੍ਰ ਜੀ ਗੌਤਮ ਦੇ ਆਸ਼੍ਰਮ ਪਰ ਗਏ ਤਾਂ ਉਨ੍ਹਾਂ ਦੇ ਚਰਣਾਂ ਦੀ ਛੁਹ ਨਾਲ ਅਹਲਜਾ ਦੀ ਮੁਕਤੀ ਹੋਈ। (ਸਫ਼ੇ ੧੪੧-੪੨)।

**ਅਜਿੱਤਾ ਰੰਧਾਵਾ**—ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਰਮ ਪ੍ਰੇਮੀ ਸਿੱਖ, ਜੋ ਜਾਤਿ ਦਾ ਜੱਟ, ਗੋਤ ਰੰਧਾਵਾ, ਪਿੰਡ ਪੱਖੋਕੇ ਜ਼ਿਲਾ ਗੁਰਦਾਸਪੁਰ ਦਾ ਵਸਨੀਕ ਸੀ। ਜਨਮ ਸਾਖੀ ਵਿਚ ਭਾਈ ਅਜਿੱਤੇ ਰੰਧਾਵੇ ਦੀ ਗੋਸ਼ਟਿ ਬੜੀ ਮਸ਼ਹੂਰ ਹੈ। (ਸਫ਼ੇ ੧੯੬-੯੭)

**ਅੰਜਨੀ**—ਪੁਰਾਣਾਂ ਵਿਚ ਲਿਖਿਆ ਹੈ ਕਿ ਅੰਜਨੀ ਨੇ ਆਪਣੀ ਮਾਤਾ ਅਹਲਜਾ ਦੇ ਕੋਲ ਦੇਵ-ਰਾਜ ਇੰਦ੍ਰ ਦੇ ਆਉਣ ਤੇ ਪਿਤਾ ਗੌਤਮ ਦੇ ਪੁੱਛਣ ਪਰ ਸੰਕੇਤ ਨਾਲ ਮਾਜਾਰ (ਮਾਤਾ ਦਾ ਜਾਰ ਅਥਵਾ ਬਿੱਲਾ) ਕਹਿ ਕੇ ਆਪਣੀ ਮਾਂ ਅਹਲਜਾ ਦਾ ਭੇਦ ਖੋਲ੍ਹ ਦਿੱਤਾ ਸੀ, ਜਿਸ ਕਰ ਕੇ ਅਹਲਜਾ ਨੇ ਸ੍ਰਾਪ ਦਿੱਤਾ ਕਿ ਉਹ ਕੁਆਰੀ ਪੁਤ੍ਰ ਜਣੇਗੀ, ਇਸ ਲਈ ਕੁਆਰ-ਅਵਸਥਾ ਵਿਚ ਹੀ ਅੰਜਨੀ ਦੇ ਪੇਟੋਂ ਹਨੂਮਾਨ ਦਾ ਜਨਮ ਹੋਇਆ ਸੀ। (ਸਫ਼ੇ ੧੪੧-੪੨)।

**ਇੰਦ੍ਰ ਰਾਜਾ (ਸੁਰਪਤਿ)**—ਸੁਰਗ ਲੋਕ ਦਾ ਮਾਲਿਕ ਤੇ ਦੇਵਤਿਆਂ ਦਾ ਰਾਜਾ ਇੰਦ੍ਰ, ਜੋ ਅਦਿਤੀ ਦੇ ਪੇਟੋਂ ਰਿਖੀ ਕਸ਼ਯਪ ਦਾ ਪੁਤ੍ਰ ਸੀ। ਰਾਜਾ ਇੰਦ੍ਰ ਦੀ ਰਾਣੀ ਦਾ ਨਾਉਂ ਸ਼ਚੀ, ਪੁਤ੍ਰ ਦਾ ਨਾਉਂ ਜਯੰਤ, ਸ਼ਸਤ੍ਰ ਦਾ ਨਾਉਂ ਵਜ੍ਰ, ਘੋੜੇ ਦਾ ਨਾਉਂ ਉਚੈਸ਼੍ਰਵਾ, ਰਥਵਾਹੀ ਦਾ ਨਾਉਂ ਮਾਤਲਿ ਤੇ ਸਭਾ ਦਾ ਨਾਉਂ ਸੁਧਰਮਾ ਹੈ। (ਦੇਖੋ, ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼) ਰਿਗ ਵੇਦ ਵਿਚ ਇੰਦ੍ਰ ਦੀ ਬੜੀ ਉਸਤਤਿ ਕੀਤੀ ਹੋਈ ਮਿਲਦੀ ਹੈ, ਤੇ ਇਸ ਨੂੰ ਵਰਖਾ ਦਾ ਦੇਵਤਾ ਅਤੇ ਬ੍ਰਿਤ੍ਰ ਦੈਂਤ ਦਾ ਸ਼ਤ੍ਰੂ ਮੰਨਿਆ ਹੈ।

**ਇਬਰਾਹੀਮ, ਹਜ਼ਰਤ**—ਇਕ ਪੈਗ਼ੰਬਰ, ਜੋ ਹਜ਼ਰਤ ਨੂਹ ਤੋਂ ੧੧ਵੀਂ ਪੁਸ਼ਤ ਵਿਚ ਆਜਰ ਦੇ ਘਰ ਪੈਦਾ ਹੋਇਆ। ਹਜ਼ਰਤ ਇਬਰਾਹੀਮ ਦੀਆਂ ਦੋ ਔਰਤਾਂ ਸਨ-(੧) ਬੀਬੀ ਸਾਰਾਹ ਤੇ (੨) ਬੀਬੀ ਹਾਜਿਰਾ। ਸਾਰਾਹ ਦਾ ਪੁਤ੍ਰ ਇਸਹਾਕ ਤੇ ਹਾਜਿਰਾ ਦਾ ਪੁਤ੍ਰ ਇਸਮਾਈਲ ਸੀ, ਜੋ ਪਿਛੋਂ ਸਾਰਾਹ ਦੇ ਜ਼ੋਰ ਪਾਉਣ ਤੇ ਆਪਣੀ ਮਾਤਾ ਸਮੇਤ ਘਰੋਂ ਕੱਢਿਆ ਗਿਆ। ਇਸਰਾਈਲੀ ਇਸਹਾਕ ਦੇ ਖ਼ਾਨਦਾਨ ਵਿਚੋਂ ਹਨ। ਸੁੰਨਤ ਦੀ ਰਸਮ ਦਾ ਹਜ਼ਰਤ ਇਬਰਾਹੀਮ ਤੋਂ ਪ੍ਰਚਿਲਤ ਹੋਣਾ ਯਹੂਦੀ ਤੇ ਮੁਸਲਮਾਨ ਦੋਵੇਂ ਮੰਨਦੇ ਹਨ। ਕੁਰਾਨ ਦੇ ਅਨੁਸਾਰ ਹਜ਼ਰਤ ਇਬਰਾਹੀਮ ਦਾ ਦੂਜਾ ਨਾਉਂ ਖ਼ਲੀਲੁੱਲਾ, ਅਰਥਾਤ-ਪਾਕ ਅੱਲਾਹ ਅਥਵਾ ਖ਼ੁਦਾ ਦਾ ਮਿਤ੍ਰ ਸੀ।

**ਸੀਤਾ**—ਇਹ ਰਾਜਾ ਜਨਕ ਦੀ ਪੁਤ੍ਰੀ ਤੇ ਅਜੁੱਧਿਆ ਦੇ ਮਹਾਰਾਜਾ ਰਾਮ ਚੰਦ੍ਰ ਦੀ ਸੁਪਤਨੀ ਸੀ। (ਸਫ਼ਾ ੧੪੬)

**ਸੁਮੇਰ ਪਰਬਤ**—ਵਿਸ਼ਨੂ ਪੁਰਾਨ ਦੇ ਅਨੁਸਾਰ ਉੱਤਰਾ ਖੰਡ ਦਾ ਇਕ ਬਹੁਤ ਉੱਚਾ ਪਰਬਤ, ਜੋ ਦਰਿਆ ਗੰਗਾ ਦਾ ਨਿਕਾਸ-ਸਥਾਨ ਹੋਣ ਕਰ ਕੇ ਰੁਦ੍ਰ ਹਿਮਾਲਯ ਦੇ ਨਾਂ ਨਾਲ ਮਸ਼ਹੂਰ ਹੈ। ਇਸ ਪਰਬਤ ਦੀਆਂ ਪੰਜ ਚੋਟੀਆਂ ਹਨ—(੧) ਰੁਦ੍ਰ ਹਿਮਾਲਯ, (੨) ਵਿਸ਼ਨੁ ਪੁਰੀ, (੩) ਬ੍ਰਹਮ ਪੁਰੀ, (੪) ਉਦਗਾਰੀ ਕੰਠ ਤੇ (੫) ਸ੍ਵਰਗਾਰੋਹਣ। ਜਨਮ ਸਾਖੀ ਭਾਈ ਪੈੜਾ ਮੋਖਾ ਦੇ ਕਥਨ ਅਨੁਸਾਰ ਇਹ ਪਰਬਤ ਸਿਰਧਾਰ ਪਰਬਤ, ਊਨਾ ਪਰਬਤ, ਸਿਲਕਾ ਪਰਬਤ, ਕੂਨਾ ਪਰਬਤ ਤੇ ਮੀਨਾ ਪਰਬਤ ਲੰਘ ਕੇ ੯੯੦੦੦ ਜੋਜਨ ਦੀ ਬੁਲੰਦੀ ਉਤੇ ਆਉਂਦਾ ਹੈ, ਜੋ ਸਾਰੇ ਦਾ ਸਾਰਾ ਸੋਨੇ ਦਾ ਬਣਿਆ ਹੋਇਆ, ਅਰਥਾਤ-ਸੋਨੇ ਰੰਗੀ ਝਲਕ ਦੇਂਦਾ ਹੈ। (ਸਫ਼ੇ ੯੬-੧੦੨)

**ਸੁਲਤਾਨਪੁਰ ਲੋਧੀ**—ਕਪੂਰਥਲੇ ਤੋਂ ੧੬ ਮੀਲ ਦੱਖਣ ਵਾਲੇ ਪਾਸੇ ਦਰਿਆ ਵੇਈਂ ਦੇ ਕੰਢੇ ਉਤੇ ਵਸਿਆ ਹੋਇਆ ਇਕ ਨਗਰ, ਜੋ ੧੧ਵੀਂ ਸਦੀ ਈ: ਵਿਚ ਸ਼ਾਹ ਮਹਿਮੂਦ ਗਜ਼ਨਵੀ ਦੇ ਫ਼ੌਜਦਾਰ ਸੁਲਤਾਨ ਖ਼ਾਨ ਲੋਧੀ ਨੇ ਵਸਾਇਆ ਸੀ।

੧੫ਵੀਂ-੧੬ਵੀਂ ਸਦੀ ਵਿਚ ਇੱਥੋਂ ਦਾ ਰਈਸ ਨਵਾਬ ਦੌਲਤ ਖ਼ਾਨ ਲੋਧੀ ਸੀ, ਜਿਸ ਦਾ ਦਿੱਲੀ ਦੇ ਸ਼ਾਹੀ ਖ਼ਾਨਦਾਨ ਨਾਲ ਬੜਾ ਗਹਿਰਾ ਸੰਬੰਧ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਭੈਣ ਨਾਨਕੀ ਇੱਥੇ ਹੀ ਵਿਆਹੀ ਹੋਈ ਸੀ ਤੇ ਗੁਰੂ ਸਾਹਿਬ ਜੀਜਾ ਜੈਰਾਮ ਪਲਤੇ ਦੇ ਸੱਦੇ ਪਰ ਤਲਵੰਡੀਓਂ ਸੁਲਤਾਨਪੁਰ ਵਿਚ ਆਏ ਸਨ। ਸੁਲਤਾਨਪੁਰ ਵਿਚ ਹਵੇਲੀ ਬੀਬੀ ਨਾਨਕੀ, ਗੁਰਦੁਆਰਾ ਹੱਟ ਸਾਹਿਬ, ਕੋਠੜੀ ਸਾਹਿਬ, ਸੰਤ ਘਾਟ, ਬੇਰ ਸਾਹਿਬ ਆਦਿ ਇਤਿਹਾਸਿਕ ਸਥਾਨ ਅਜੇ ਤਕ ਮੌਜੂਦ ਹਨ। (ਸਫ਼ੇ ੩੨-੩੯)

**ਸਦਪੁਰ (ਏਮਨਾਬਾਦ)**—ਜ਼ਿਲਾ ਗੁੱਜਰਾਂਵਾਲਾ (ਪਾਕਿਸਤਾਨ) ਦਾ ਇਕ ਨਗਰ, ਜੋ ਪਹਿਲਾਂ ਸੈਦਪੁਰ, ਫਿਰ ਸ਼ੇਰਸ਼ਾਹ ਦੇ ਸਮੇਂ ਸ਼ੇਰ ਗੜ੍ਹ ਤੇ ਅਕਬਰ ਦੇ ਸਮੇਂ ਏਮਨਾਬਾਦ ਮਸ਼ਹੂਰ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਏਥੇ ਭਾਈ ਲਾਲੋ ਬਾਢੀ ਦੇ ਪਾਸ ਠਹਿਰੇ ਸਨ ਤੇ ਇਥੇ ਹੀ ਪਹਿਲੀ ਉਦਾਸੀ ਸਮੇਂ ਗੁਰੂ ਸਾਹਿਬ ਨੇ ਰੋੜਾਂ ਦਾ ਫ਼ਰਸ਼ ਵਿਛਾ ਕੇ ਘੋਰ ਤਪੱਸਿਆ ਕੀਤੀ ਸੀ। ਗੁਰੂ ਸਾਹਿਬ ਦੇ ਉਸ ਤਪ ਦੀ ਯਾਦਗਾਰ ਵਜੋਂ ਏਥੇ ਗੁਰਦੁਆਰਾ ਰੋੜੀ ਸਾਹਿਬ ਤੇ ਚੱਕੀ ਸਾਹਿਬ ਅਤੇ ਭਾਈ ਲਾਲੋ ਦੀ ਯਾਦਗਾਰ ਵਜੋਂ ਖੂਹੀ ਭਾਈ ਲਾਲੋ ਜੀ ਮਸ਼ਹੂਰ ਹਨ। (ਸਫ਼ੇ ੧੧੩-੨੨)

**ਹਰੀ ਚੰਦ, ਰਾਜਾ**—ਇਕ ਸੂਰਜਵੰਸ਼ੀ ਰਾਜਾ, ਜੋ ਤ੍ਰਿਸ਼ੰਕੁ ਦਾ ਪੁਤ੍ਰ ਸੀ। ਇਹ ਆਪਣੇ ਦਾਨੀ ਸੁਭਾਉ ਦੇ ਕਾਰਣ ਬਹੁਤਾ ਮਸ਼ਹੂਰ ਸੀ। ਮਾਰਕੰਡੇ ਪੁਰਾਣ ਦੇ ਕਥਨ ਅਨੁਸਾਰ ਇਕ ਵੇਰ ਬ੍ਰਹਮ ਰਿਖੀ ਵਿਸ਼੍ਵਾਮਿਤ੍ਰ ਨੇ ਇਸ ਤੋਂ ਸੰਕਲਪ ਕਰਵਾ ਕੇ ਮਨਭਾਉਂਦਾ ਦਾਨ ਸਵਾ ਮਣ ਸੋਨਾ ਮੰਗਿਆ, ਪਰ ਜਦ ਇਹ ਅਚਾਣਕ ਪਹਿਲਾਂ ਆਪਣੀਆਂ ਲੜਕੀਆਂ ਨੂੰ ਸਾਰਾ ਰਾਜ-ਭਾਗ ਦੇ ਚੁਕਾ ਸੀ ਤਾਂ ਸਿਵਾਇ ਆਪਣੇ ਆਪ ਪਰਿਵਾਰ ਸਮੇਤ ਚੰਡਾਲਾਂ ਦੇ ਘਰ ਨੌਕਰੀ ਕਰ ਕੇ ਇਸ ਰਿਣ ਤੋਂ ਛੁਟਕਾਰਾ ਪਾਉਣ ਦੇ ਇਸ ਦੇ ਕੋਲ ਹੋਰ ਕੋਈ ਚਾਰਾ ਨਾ ਰਿਹਾ। ਛੇਕੜ ਇਹ ਅਤਿ ਦਾ ਦ੍ਰਿੜ੍ਹ ਵਿਸ਼੍ਵਾਸੀ ਹੋਣ ਕਰਕੇ ਇਸ ਇਮਤਿਹਾਨ ਵਿਚ ਵੀ ਪੂਰਾ ਉਤਰਿਆ ਤੇ ਅੰਤ ਮੁਕਤ ਪਦਵੀ ਨੂੰ ਪ੍ਰਾਪਤ ਹੋਇਆ। ਹਰਿ ਚੰਦੌਰੀ ਜਾਂ ਗੰਧਰਬ ਨਗਰ ਇਸੇ ਰਾਜਾ ਹਰਿਚੰਦ ਦੇ ਨਾਉਂ ਤੇ ਅੱਖਾਂ ਨੂੰ ਭੁਲੇਖਾ ਪਾ ਦੇਣ ਵਾਲੀ ਆਕਾਸ਼ ਦੀ ਇਕ ਕਲਪਿਤ ਪੁਰੀ ਅਥਵਾ ਨਗਰੀ ਮਸ਼ਹੂਰ ਹੈ। (ਸਫ਼ਾ ੧੪੨)

**ਹੀਰ-ਰਾਂਝਾ**—ਪੰਜਾਬ ਦਾ ਇਕ ਪ੍ਰਸਿੱਧ ਪ੍ਰੇਮੀ ਜੋੜਾ, ਜੋ ਸਿਕੰਦਰ ਲੋਧੀ ਦਾ ਸਮਕਾਲੀ ਸੀ। ਪੰਜਾਬੀ ਦੇ ਕਵੀ ਇਨ੍ਹਾਂ ਦੀ ਪ੍ਰੇਮ-ਕਹਾਣੀ ਬੜਾ ਸੁਆਦ ਲੈ ਲੈ ਕੇ

ਗਾਉਂਦੇ ਹਨ। ਪੁਰਾਤਨ ਪੰਜਾਬੀ ਕਿੱਸਿਆਂ ਵਿਚੋਂ ਹੀਰ ਰਾਂਝਾ ਕ੍ਰਿਤ ਦਮੋਦਰ ਮਸ਼ਹੂਰ ਹੈ। (ਸਫ਼ਾ ੧੫)

**ਕਮਲੀਆ**—ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਪ੍ਰੇਮੀ ਸਿੱਖ, ਜੋ ਪਹਿਲਾਂ ਕਰਤਾਰਪੁਰ ਰਹਿ ਕੇ ਗੁਰੂ ਕੇ ਲੰਗਰ ਦੀ ਟਹਿਲ ਕਰਦਾ ਰਿਹਾ ਤੇ ਫੇਰ ਉਨ੍ਹਾਂ ਦੇ ਪੁਤ੍ਰ ਬਾਬਾ ਸ੍ਰੀ ਚੰਦ ਦੀ ਸੇਵਾ ਵਿਚ ਹਾਜ਼ਰ ਰਿਹਾ। (ਸਫ਼ੇ ੧੮੯-੯੦)

**ਕਰਤਾਰਪੁਰ, ਰਾਵੀ**—ਡੇਰਾ ਬਾਬਾ ਨਾਨਕ (ਗੁਰਦਾਸਪੁਰ) ਦੇ ਸਾਹਮਣੇ ਰਾਵੀਓਂ ਪਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਸਾਇਆ ਹੋਇਆ ਨਗਰ, ਜੋ ਹੁਣ ਜ਼ਿਲਾ ਸਿਆਲਕੋਟ (ਇਲਾਕਾ ਪਾਕਿਸਤਾਨ) ਵਿਚ ਸ਼ਾਮਲ ਹੈ। ਇਹ ਨਗਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਮਤ ੧੫੮੨ ਬਿ: (ਸੰਨ ੧੫੨੫ ਈ:) ਵਿਚ ਭਾਈ ਦੋਦੇ ਤੇ ਕਰੋੜੀ ਮੱਲ ਦੀ ਹਿੰਮਤ ਨਾਲ ਆਬਾਦ ਕੀਤਾ ਸੀ। (ਸਫ਼ੇ ੧੨੯)

**ਕਾਬਲ**—ਅਫ਼ਗਾਨਿਸਤਾਨ ਦਾ ਇਕ ਪ੍ਰਸਿੱਧ ਨਗਰ, ਜੋ ਇਸ ਸਮੇਂ ਉਸ ਦੇਸ ਦੀ ਰਾਜਧਾਨੀ ਹੈ। ਮੁਗ਼ਲ ਰਾਜ ਦੇ ਮੋਢੀ ਮੀਰ ਬਾਬਰ ਨੇ ਸੰਮਤ ੧੫੭੮ ਬਿ: (ਸੰਨ ੧੫੨੧ ਈ:) ਵਿਚ ਇਥੋਂ ਹੀ ਹਿੰਦੁਸਤਾਨ ਉਤੇ ਹਮਲਾ ਕੀਤਾ ਤੇ ਸੈਦਪੁਰ (ਏਮਨਾਬਾਦ) ਮਾਰੀ ਸੀ। (ਸਫ਼ੇ ੧੧੩-੧੬)

**ਕ੍ਰਿਸ਼ਨ**—ਵਿਸ਼ਨੂ ਦਾ ਅੱਠਵਾਂ ਅਵਤਾਰ, ਜੋ ਦੇਵਕੀ ਦੇ ਉਦਰ ਤੋਂ ਜਦੁਵੰਸ਼ੀ ਵਸੁ ਦੇਵ ਦਾ ਪੁਤ੍ਰ ਸੀ। ਸ੍ਰੀ ਕ੍ਰਿਸ਼ਨ ਜੀ ਨੇ ਜਵਾਨ ਹੋਣ ਤੇ ਆਪਣੇ ਭਾਈ ਬਲਰਾਮ ਸਮੇਤ ਆਪਣੇ ਜ਼ਾਲਮ ਮਾਮਾ ਕੰਸ ਨੂੰ ਕੇਸਾਂ ਤੋਂ ਫੜ ਕੇ ਧਰਤੀ ਨਾਲ ਪਟਕਾ ਕੇ ਮਾਰਿਆ ਤੇ ਉਸ ਦੀ ਥਾਵੇਂ ਨਾਨਾ ਉਗ੍ਰਸੈਨ ਨੂੰ ਮਥੁਰਾ ਦੇ ਰਾਜ-ਸਿੰਘਾਸਨ ਉਤੇ ਬਿਠਾਇਆ ਸੀ। ਇਸ ਤੋਂ ਕੁਝ ਚਿਰ ਪਿੱਛੋਂ ਹੀ ਅਚਾਨਕ ਪਾਂਡਵ ਅਰਜੁਨ ਦੇ ਨਾਲ ਇਨ੍ਹਾਂ ਦੀ ਭੈਣ ਸੁਭਦ੍ਰਾ ਦਾ ਵਿਆਹ ਹੋ ਗਿਆ ਤੇ ਪਾਂਡਵ ਭੀਮਸੈਨ ਦੀ ਮਦਦ ਲੈ ਕੇ ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਵਿਰੋਧੀ ਰਾਜਾ ਜਰਾਸੰਧ ਨੂੰ ਮਾਰ ਮੁਕਾਇਆ। ਇਸ ਤੋਂ ਪਿੱਛੋਂ ਅਚਾਣਕ ਕੌਰਵਾਂ ਤੇ ਪਾਂਡਵਾਂ ਦੇ ਵਿਚਕਾਰ ਹਸਤਨਾਪੁਰ ਤੇ ਇੰਦ੍ਰ ਪ੍ਰਸਥ (ਦਿੱਲੀ) ਦੇ ਰਾਜ-ਸਿੰਘਾਸਨ ਬਾਰੇ ਝਗੜਾ ਚਲਿਆ, ਜਿਸ ਕਰਕੇ ਮਹਾਭਾਰਤ ਦੇ ਜੰਗ ਦੀ ਤਿਆਰੀ ਹੋਈ। ਸ੍ਰੀ ਕ੍ਰਿਸ਼ਨ ਜੀ ਮਹਾਬਲੀ ਅਰਜੁਨ ਦੇ ਰਥਵਾਹੀ ਬਣੇ, ਜਿਸ ਕਰਕੇ ੧੮ ਖੂਹਣੀਆਂ ਕਟਕ ਮਾਰੇ ਜਾਣ ਤੋਂ ਬਾਦ ਪਾਂਡਵਾਂ ਦੀ ਪੂਰੀ ਪੂਰੀ ਫ਼ਤਿਹ ਹੋਈ। ਇਸ ਜਿੱਤ ਤੋਂ ਬਾਦ ਸ੍ਰੀ ਕ੍ਰਿਸ਼ਨ ਜੀ ਦ੍ਵਾਰਕਾ (ਕਾਠੀਆਵਾੜ) ਜਾਣ ਤੇ ਬੈਕੁੰਠ ਗਾਮੀ ਹੋ ਗਏ।

**ਖ਼ੁਆਜਾ ਖ਼ਿਜ਼ਰ**—ਦੇਖੋ, ਵਰੁਣ।

**ਗੋਪੀ ਚੰਦਨ**—ਦ੍ਵਾਰਕਾ (ਕਾਠੀਆਵਾੜ) ਦੇ ਨੇੜੇ ਗੋਪੀ ਤਾਲ ਦੀ ਮਿੱਟੀ, ਜਿੱਥੇ ਸ਼੍ਰੀ ਕ੍ਰਿਸ਼ਨ ਜੀ ਦੇ ਵਿਜੋਗ ਵਿਚ ਗੋਪੀਆਂ ਨੇ ਪ੍ਰਾਣ ਤਿਆਗੇ ਸਨ।

**ਗੌਤਮ, ਤਪਾ**—ਸਤਿਜੁਗ ਦਾ ਇਕ ਪ੍ਰਸਿੱਧ ਰਿਖੀ, ਜੋ ਗੌਤਮ ਨਾਂ ਨਾਲ ਮਸ਼ਹੂਰ ਸੀ। ਪ੍ਰਸਿੱਧ ਖ਼ੂਬਸੂਰਤ ਇਸਤ੍ਰੀ ਅਹਲਜਾ, ਜਿਸ ਦੇ ਕਾਰਣ ਦੇਵਤਿਆਂ ਦੇ ਰਾਜੇ ਇੰਦ੍ਰ ਨੂੰ ਘੋਰ ਦੰਡ ਮਿਲਿਆ, ਇਸੇ ਰਿਖੀ ਦੀ ਪਤਨੀ ਸੀ।

**ਜਨਮੇਜਾ, ਰਾਜਾ**—ਕੌਰਵ ਵੰਸੀ ਪਰੀਛਿਤ ਦਾ ਪੁਤ੍ਰ, ਅਭਿਮਨ੍ਯੁ ਦਾ ਪੋਤ੍ਰਾ ਅਤੇ ਅਰਜਨ ਦਾ ਪੜਪੋਤ੍ਰਾ। ਰਾਜਾ ਪਰੀਛਿਤ ਨੂੰ ਸੱਪ ਨੇ ਡੰਗਿਆ ਸੀ, ਜਿਸ ਕਰਕੇ ਰਾਜਾ ਜਨਮੇਜਯ ਨੇ ਸਰਪ ਮੇਧ (ਜੱਗ) ਕਰ ਕੇ ਪਿਤਾ ਦੀ ਹੱਤਿਆ ਦਾ ਬਦਲਾ ਸੱਪਾਂ ਤੋਂ ਲਿਆ ਸੀ। (ਸਫ਼ਾ ੧੪੫)

**ਤਲਵੰਡੀ**—ਜ਼ਿਲਾ ਸ਼ੇਖ਼ੂਪੁਰਾ (ਪਾਕਿਸਤਾਨ) ਦਾ ਇਕ ਨਗਰ, ਜਿਸ ਦਾ ਪਹਿਲਾ ਨਾਮ ਰਾਇਪੁਰ ਸੀ, ਤੇ ਫੇਰ ਰਾਇ ਭੋਇ ਭੱਟੀ ਦੀ ਤਲਵੰਡੀ ਦੇ ਨਾਂ ਨਾਲ ਮਸ਼ਹੂਰ ਹੋਇਆ। ਹੁਣ ਇਸ ਸਥਾਨ ਦਾ ਨਾਂ ਨਨਕਾਣਾ ਸਾਹਿਬ ਹੈ। ਸਿੱਖ ਧਰਮ ਦੇ ਮੋਢੀ ਸ਼੍ਰੀ ਗੁਰੂ ਨਾਨਕ ਦੇਵ ਜੀ ਮਿਤੀ ਵਿਸਾਖ ਸੁਦੀ ੩ ਸੰਮਤ ੧੫੨੬ ਬਿ: (ਸੰਨ ੧੪੬੯ ਈ:) ਨੂੰ ਇਸੇ ਨਗਰ ਵਿਚ ਪਿਤਾ ਕਾਲੂ ਜੀ ਦੇ ਘਰ ਪ੍ਰਗਟ ਹੋਏ ਸਨ। (ਸਫ਼ਾ ੧)

**ਤੇਤੀਸ ਕਰੋੜੀ ਦੇਵਤੇ**—ਤੇਤੀਸ ਕੋਟਿ, ਅਰਥਾਤ–ਤੇਤੀ ਕਿਸਮ ਦੇ ਦੇਵਤੇ, ਜੋ ਇਹ ਹਨ–੮ ਵਸੁ, ੧੧ ਰੁਦ੍ਰ, ੧੨ ਆਦਿਤ੍ਯ (ਸੂਰਜ), ੨ ਇੰਦ੍ਰ ਤੇ ਪ੍ਰਜਾ ਪਤਿ, ਕੁੱਲ ਜੋੜ ੩੩ ਕਿਸਮ ਦੇ ਦੇਵਤੇ। ਕਈ ਪੁਰਾਣਾਂ ਵਿਚ ਇੰਦ੍ਰ ਤੇ ਪ੍ਰਜਾਪਤਿ ਦੀ ਥਾਵੇਂ ਅਸ਼੍ਵਿਨੀ ਕੁਮਾਰ ਵੀ ਤੇਤੀਸ ਕਰੋੜੀ ਦੇਵਤਿਆਂ ਵਿਚ ਗਿਣੇ ਹਨ। (ਸਫ਼ਾ ੧)

**ਦੌਲਤ ਖ਼ਾਨ, ਨਵਾਬ**—ਸੁਲਤਾਨਪੁਰ (ਜਾਲੰਧਰ) ਦਾ ਪ੍ਰਸਿੱਧ ਲੋਧੀ ਰਈਸ। ਸ਼੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਵਿਖੇ ਸੰਮਤ ੧੫੪੨ ਤੋਂ ੧੫੫੪ ਬਿ: ਤਕ ਲਗ ਭਗ ੧੨ ਵਰ੍ਹੇ ਇਸੇ ਨਵਾਬ ਦੇ ਮੋਦੀ ਬਣ ਕੇ ਰਹੇ ਸਨ। (ਸਫ਼ੇ ੩੩-੩੬)

**ਧਾਣਕ**—ਭੀਲਾਂ ਦੀ ਇਕ ਜਾਤਿ ਦੇ ਲੋਕ, ਜੋ ਧਨੁਖ (ਕਮਾਣ) ਫੜ ਕੇ ਤੇ ਤੀਰ ਚਲਾ ਕੇ ਸ਼ਿਕਾਰ ਕਰਦੇ ਹਨ। ਗੁਰੂ ਨਾਨਕ ਨੇ ਸਿੱਖੀ ਪਰਖਣ ਸਮੇਂ ਧਾਣਕ ਰੂਪ ਧਾਰਣ ਕੀਤਾ ਸੀ। (ਦੇਖੋ, ਸਫ਼ੇ ੧੯੦–੯੨)

**ਧ੍ਰੂ, ਭਗਤ**—ਸਤਿਜੁਗ ਦੇ ਸਮੇਂ ਦਾ ਇਕ ਪ੍ਰਸਿੱਧ ਰਿਖੀ, ਜੋ ਰਾਜਾ ਉਤਾਨਪਾਦ ਦਾ ਪੁਤ੍ਰ, ਰਾਣੀ ਸੁਨੀਤਿ ਦੇ ਪੇਟੋਂ ਪੈਦਾ ਹੋਇਆ ਸੀ। ਰਾਜਾ ਉਤਾਨ-ਪਾਦ ਦੀ ਦੂਜੀ ਰਾਣੀ ਦਾ ਨਾਂ ਸੀ ਸੁਰੁਚਿ, ਜੋ ਉਸ ਨੂੰ ਬਹੁਤੀ ਪਿਆਰੀ ਸੀ।

ਸੁਰੁਚਿ ਨੇ ਧ੍ਰੂ ਦਾ ਨਿਰਾਦਰ ਕੀਤਾ ਜਿਸ ਕਰ ਕੇ ਆਪਣੀ ਮਾਤਾ ਸੁਨੀਤਿ ਦੀ ਪ੍ਰੇਰਣਾ ਨਾਲ ਧ੍ਰੂ ਨੇ ਮਧੁਵਨ ਵਿਚ ਜਾ ਕੇ ਬੜੀ ਕਠਿਨ ਤਪੱਸਿਆ ਕੀਤੀ। ਇਸ ਤਪ ਦੇ ਕਾਰਣ ਪਰਮੇਸ਼ੁਰ ਦਾ ਸਾਖਜਾਤਕਾਰ ਹੋਣ ਤੇ ਉਸ ਨੂੰ ਅਟੱਲ ਪਦਵੀ ਮਿਲੀ। (ਸਫ਼ਾ ੧੪੭)

**ਪਟਨ ਜਾਂ ਪਟਣ**—(ਪਾਕਪਟਨ) ਸ਼ੇਖ ਫ਼ਰੀਦ ਜੀ (ਜ਼ਿਲਾ ਮਿੰਟਗੁਮਰੀ) ਪਾਕਿਸਤਾਨ ਦਾ ਇਕ ਨਗਰ, ਜਿਸ ਦਾ ਨਾਮ ਪਹਿਲਾਂ ਅਜੋਧਨ ਸੀ।

**ਪੰਡਵ, ਪਾਂਡਵ**—ਰਾਜਾ ਪੰਡੁ ਅਥਵਾ ਪਾਂਡੂ ਦੇ ਪੁਤ੍ਰ, ਜੋ ਗਿਣਤੀ ਵਿਚ ਪੰਜ ਸਨ—(੧) ਯੁਧਿਸ਼ਟਰ, (੨) ਭੀਮ, (੩) ਅਰਜੁਨ, (੪) ਨਕੁਲ ਤੇ (੫) ਸਹਦੇਵ। ਦਾਦਾ ਭੀਸ਼ਮ (ਪਿਤਾਮਾ) ਨੇ ਇਨ੍ਹਾਂ ਦਾ ਪਾਲਣ ਪੋਸ਼ਣ ਕੀਤਾ। ਰਾਜਾ ਪਾਂਡੂ ਦਾ ਵੱਡਾ ਭਰਾ ਸੀ ਧ੍ਰਿਤਰਾਸ਼ਟ੍ਰ, ਜੋ ਅੱਖਾਂ ਤੋਂ ਅੰਨ੍ਹਾ ਸੀ। ਉਸ ਦੇ ੧੦੦ ਪੁਤ੍ਰ ਦੁਰਯੋਧਨ ਆਦਿ ਸਨ, ਜੋ ਕੌਰਵ ਅਖਵਾਏ। ਕੌਰਵਾਂ ਦੀ ਰਾਜਧਾਨੀ ਹਸਤਿਨਾਪੁਰ ਅਤੇ ਪਾਂਡਵਾਂ ਦੀ ਇੰਦ੍ਰ ਪ੍ਰਸਥ (ਦਿੱਲੀ) ਸੀ। ਅਚਾਣਕ ਦੋਹਾਂ ਧਿਰਾਂ ਦਾ ਵਿਰੋਧ ਹੋਣ ਤੇ ਕੁਰਖੇਤ੍ਰ ਦੇ ਸਥਾਨ ਪਰ ਮਹਾਭਾਰਤ ਦਾ ਘੋਰ ਜੰਗ ਹੋਇਆ, ਜਿਸ ਵਿਚ ਸਰਬ-ਨਾਸ਼ ਹੋਣ ਤੇ ਕੌਰਵਾਂ ਦੀ ਹਾਰ ਤੇ ਪਾਂਡਵਾਂ ਦੀ ਜਿੱਤ ਹੋਈ। ਆਖ਼ਰ ਇਸੇ ਅਫ਼ਸੋਸ ਵਿਚ ਪਾਂਡਵ ਵੀ ਦੇਸ ਦਾ ਰਾਜ ਨਾ ਕਰ ਸਕੇ ਤੇ ਉਹ ਹਿਮਾਲਯ ਦੀ ਪਰਬਤ-ਘਾਟੀ ਵਿਚ ਮਹਾਂ ਪ੍ਰਸਥਾਨ ਕਰ ਕੇ ਬਰਫ਼ ਵਿਚ ਗਲ ਮੋਏ। (ਸਫ਼ਾ ੧੪੬)

**ਪਰੀਛਿਤ ਰਾਜਾ**—ਇਹ ਰਾਜਾ ਤੀਜੇ ਪਾਂਡਵ ਅਰਜੁਨ ਦਾ ਪੋਤ੍ਰਾ ਅਤੇ ਅਭਿਮਨ੍ਯੁ ਦਾ ਪੁਤ੍ਰ ਸੀ। ਕਹਿੰਦੇ ਹਨ ਕਿ ਇਸ ਨੂੰ ਦ੍ਰੋਣ ਦੇ ਪੁਤ੍ਰ ਅਸ਼੍ਵੱਥਾਮਾ ਨੇ ਗਰਭ ਵਿਚ ਹੀ ਮਾਰ ਦਿੱਤਾ ਸੀ,ਪਰ ਇਹ ਜਦ ਮ੍ਰਿਤਕ ਦੀ ਹਾਲਤ ਵਿਚ ਪੈਦਾ ਹੋਇਆ ਤਾਂ ਸ੍ਰੀ ਕ੍ਰਿਸ਼ਨ ਜੀ ਦੇ ਵਰ ਨਾਲ ਇਸ ਨੂੰ ਜੀਵਨ-ਦਾਨ ਮਿਲਿਆ। ਪਾਂਡਵਾਂ ਦੇ ਮਹਾਂ ਪ੍ਰਸਥਾਨ ਕਰ ਕੇ ਹਿਮਾਲਯ ਵਿਚ ਗਲ ਮਰਨ ਤੋਂ ਬਾਦ ਇਸੇ ਨੂੰ ਹਸਤਿਨਾਪੁਰ ਦੀ ਰਾਜ-ਗੱਦੀ ਮਿਲੀ। ਕਹਿੰਦੇ ਹਨ ਕਿ ਇਕ ਦਿਨ ਜਦੋਂ ਇਹ ਸ਼ਿਕਾਰ ਗਿਆ ਤਾਂ ਇਕ ਰਿਖੀ, ਜੋ ਸਮਾਧੀ ਲਾਈ ਬੈਠਾ ਸੀ, ਇਸ ਦੇ ਸ੍ਵਾਗਤ ਵਾਸਤੇ ਨਾ ਉੱਠ ਸਕਿਆ, ਜਿਸ਼ ਕਰਕੇ ਇਸ ਨੇ ਨੇੜੇ ਪਿਆ ਇਕ ਮੁਰਦਾ ਸੱਪ ਚੁਕਕੇ ਉਸ ਦੇ ਗਲ ਵਿਚ ਪਾਦਿ ਾ। ਸਮਾਧੀ ਖੁਲ੍ਹਣ ਤੇ ਰਿਖੀ ਨੇ ਰਾਜਾ ਪਰੀਛਿਤ ਨੂੰ ਸਰਾਪ ਦਿੱਤਾ, ਜਿਸ ਕਰਕੇ ਸੱਪ ਦੇ ਡੰਗਣ ਤੇ ਉਸ ਦੀ ਮੌਤ ਹੋਈ ਸੀ। ਪੁਰਾਣਾਂ ਦੇ ਕਥਨ ਅਨੁਸਾਰ ਕਲਿਜਗ ਦਾ ਮੁੱਢ ਪਰੀਛਿਤ ਦ ਰਾਜ-ਗੱਦੀ ਪਰ ਬੈਠਣ ਸਮੇਂ ਤੁਰਿਆ ਸੀ ਤੇ ਰਿਖੀ ਬਿਆਸ ਨੇ ੧੮ ਪੁਰਾਣ ਤੇ ਮਹਾ ਭਾਰਤ ਇਸੇ ਰਾਜੇ ਦੇ ਰਾਜ ਸਮੇਂ ਲਿਖੇ ਸਨ।

**ਪ੍ਰਹਿਲਾਦ ਭਗਤ**—ਮੁਲਤਾਨ (ਮੂਲਸਥਾਨ) ਦੇ ਦੈਂਤ ਰਾਜਾ ਹਿਰਣਯਕਸ਼ਿਪ ਦਾ ਪੁਤ੍ਰ, ਜੋ ਪਰਮੇਸ਼ੁਰ ਦਾ ਇਕ ਬਹੁਤ ਵੱਡਾ ਭਗਤ ਸੀ। ਪੁਰਾਣਿਕ ਕਥਾ ਹੈ ਕਿ ਰਾਜਾ ਹਿਰਣਯਕਸ਼ਿਪ ਨੇ ਪ੍ਰਹਿਲਾਦ ਨੂੰ ਰੱਬ ਦੀ ਭਗਤੀ ਕਰਨ ਤੋਂ ਹਟਾਉਣ ਦਾ ਬਹੁਤ ਯਤਨ ਕੀਤਾ ਤੇ ਤੱਤੇ ਥੰਮਾਂ ਨਾਲ ਬੰਨ੍ਹ ਕੇ ਸਜ਼ਾ ਦੇਣ ਦੀ ਕੋਸ਼ਿਸ਼ ਵੀ ਕੀਤੀ, ਪਰ ਆਖ਼ਰ ਇਹ ਆਪਣੇ ਨਿਸ਼ਚਿਤ ਰਾਹ ਉਤੇ ਅਟੱਲ ਰਿਹਾ। ਅੰਤ ਨਰ ਸਿੰਘ ਅਵਤਾਰ ਦੇ ਹੱਥੋਂ ਹਿਰਣਯਕਸ਼ਿਪ ਦੇ ਮਾਰੇ ਜਾਣ ਤੇ ਪ੍ਰਹਿਲਾਦ ਨੂੰ ਰਾਜ-ਗੱਦੀ ਮਿਲੀ। ਇਸ ਦਾ ਰਾਜ ਪਾਤਾਲ ਲੋਕ ਤਕ ਫੈਲਿਆ ਹੋਇਆ ਸੀ ਤੇ ਇਸ ਦੀ ਇਕ ਰਾਜਧਾਨੀ ਪਾਤਾਲ ਲੋਕ ਵਿਚ ਸੀ। ਪਿੱਛੋਂ ਇੰਦ੍ਰ ਨੂੰ ਫ਼ਤਿਹ ਕਰਨ ਤੇ ਇਸ ਨੂੰ ਇੰਦ੍ਰ ਪਦਵੀ ਪ੍ਰਾਪਤ ਹੋਈ ਤੇ ਇਹ ਵਿਸ਼ਨੂੰ ਲੋਕ ਨੂੰ ਪ੍ਰਾਪਤ ਹੋਇਆ ਦੱਸਿਆ ਜਾਂਦਾ ਹੈ।

**ਬਟਾਲਾ (ਵਟਾਲਾ)**—ਜ਼ਿਲਾ ਗੁਰਦਾਸਪੁਰ ਦਾ ਇਕ ਪ੍ਰਸਿੱਧ ਨਗਰ, ਜਿੱਥੇ ਮੂਲੇ ਚੋਣੇ ਦੀ ਧੀ ਮਾਤਾ ਸੁਲੱਖਣੀ ਜੀ ਦੇ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਆਹ ਹੋਇਆ ਸੀ।

**ਬਲਿ, ਰਾਜਾ**—ਇਹ ਪਰਮ ਪ੍ਰਤਾਪੀ ਰਾਜਾ ਪੁਰੋਚਨ ਦਾ ਪੁਤ੍ਰ, ਭਗਤ ਪ੍ਰਹਿਲਾਦ ਦਾ ਪੋਤ੍ਰਾ ਅਤੇ ਹਿਰਣਯਕਸ਼ਿਪ ਦਾ ਪੜਪੋਤ੍ਰਾ ਸੀ। ਇਸ ਨੇ ਦੇਵਤਿਆਂ ਉਪਰ ਫ਼ਤਿਹ ਪ੍ਰਾਪਤ ਕਰ ਕੇ ਆਪਣੇ ਪਰੋਹਿਤ ਸ਼ੁਕ੍ਰ ਦੀ ਹਿਦਾਇਤ ਨਾਲ ੧੦੦ ਅਸ਼੍ਵਮੇਧ ਜੱਗ ਕੀਤੇ, ਪਰ ਜਦ ਅੰਤਲਾ ਇਕ ਯੱਗ ਬਾਕੀ ਰਹਿ ਗਿਆ ਤਾਂ ਦੇਵਤਿਆਂ ਦੀ ਸਲਾਹ ਨਾਲ ਭਗਵਾਨ ਵਿਸ਼ਨੂ ਨੇ ਬ੍ਰਾਹਮਣ ਦੇ ਰੂਪ ਵਿਚ ਵਾਮਨ ਅਵਤਾਰ (ਬੌਨਾ ਅਵਤਾਰ) ਧਾਰ ਕੇ ਇਸ ਤੋਂ ਤਿੰਨ ਕਦਮ ਜ਼ਿਮੀਨ ਮੰਗੀ। ਜਦ ਰਾਜਾ ਬਲਿ ਨੇ ਤਿੰਨ ਕਦਮ ਜ਼ਿਮੀਨ ਦੇਣੀ ਚਾਹੀ ਤਾਂ ਵਿਸ਼ਨੂ ਨੇ ਵਾਮਨ ਅਵਤਾਰ ਦੇ ਰੂਪ ਵਿਚ ਆਪਣੀ ਦੇਹ ਇਤਨੀ ਵਧਾ ਲਈ ਕਿ ਉਸ ਦੇ ਇਕ ਕਦਮ ਵਿਚ ਹੇਠ ਇਹ ਦੁਨੀਆਂ, ਦੂਜੇ ਕਦਮ ਹੇਠ ਸੁਰਗ ਲੋਕ ਤੇ ਤੀਜੇ ਕਦਮ ਹੇਠ ਖ਼ੁਦ ਰਾਜਾ ਬਲਿ ਦੇ ਆਉਣ ਤੇ ਉਸ ਨੇ ਰਾਜਾ ਬਲਿ ਨੂੰ ਇਥੋਂ ਕੱਢ ਕੇ ਪਾਤਾਲ ਲੋਕ ਵਿਚ ਧਕੇਲ ਦਿੱਤਾ। ਰਾਜਾ ਬਲਿ ਦੀ ਰਾਜਧਾਨੀ ਦਾ ਨਾਉਂ ਮਹਾਬਲੀ ਪੁਰ ਹੈ। (ਸਫ਼ਾ ੧੪੩)

**ਬਾਬਰ**–ਹਿੰਦੁਸਤਾਨ ਦਾ ਪਹਿਲਾ ਮੁਗ਼ਲ ਬਾਦਸ਼ਾਹ, ਜਿਸ ਦਾ ਸਮਾਂ ਸੰਨ ੧੫੨੬ (ਸੰਮਤ ੧੫੮੪ ਬਿ:) ਤੋਂ ਸੰਨ ੧੫੩੦ ਈ: (ਸੰਮਤ ੧੫੮੮ ਬਿ:) ਤਕ ਹੈ। ਬਾਬਰ ਦਾ ਪੂਰਾ ਨਾਮ ਜ਼ਹੀਰੁਦੀਨ ਮੁਹੰਮਦ ਬਾਬਰ ਤੇ ਤੈਮੂਰ ਤੋਂ ਇਹ ਛੇਵੀਂ ਪੁਸ਼ਤ ਸੀ। ਇਸ ਦਾ ਜਨਮ ਸੰਨ ੧੪੮੩ ਵਿਚ ਤੇ ਕਾਬਲ ਉਤੇ ਕਬਜ਼ਾ ਸੰਨ ੧੫੦੪ ਵਿਚ ਹੋਇਆ। ਫੇਰ ਸੰਨ ੧੫੨੬ ਵਿਚ ਸੁਲਤਾਨ ਇਬਰਾਹੀਮ ਲੋਧੀ ਨੂੰ ਜਿੱਤ ਕੇ ਇਹ ਹਿੰਦੁਸਤਾਨ

ਦਾ ਬਾਦਸ਼ਾਹ ਬਣਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਇਸ ਦੀ ਮੁਲਾਕਾਤ ਸੈਦਪੁਰ (ਏਮਨਾਬਾਦ) ਦੇ ਹੱਲੇ ਸਮੇਂ ਸੰਨ ੧੫੨੧ ਈ: ਵਿਚ ਹੋਈ ਸੀ। (ਸਫ਼ੇ ੧੧੪-੨੦)

**ਬਾਵਨ (ਵਾਮਨ)**—ਭਗਵਾਨ ਵਿਸ਼ਨੂੰ ਦਾ ਬੌਨੇ (ਛੋਟੇ) ਕੱਦ ਦਾ ਅਵਤਾਰ, ਜਿਸ ਦੀ ਗਿਣਤੀ ਪਹਿਲਾਂ ੧੦ ਤੇ ਫੇਰ ੨੪ ਅਵਤਾਰਾਂ ਵਿਚ ਹੈ। (ਸਫ਼ਾ ੧੪੩)

**ਬਿਆਸ, ਰਿਖੀ**—ਪ੍ਰਸਿੱਧ ਨਾਮ ਕ੍ਰਿਸ਼ਨ ਦ੍ਵੈਪਾਯਨ (ਵੇਦ ਵਯਾਸ), ਜੋ ਮਤਸਯੋਦਰੀ ਦੇ ਪੇਟੋਂ ਰਿਖੀ ਪਰਾਸ਼ਰ ਦਾ ਪੁਤ੍ਰ ਸੀ। ਇਹ ਕੁਰਖੇਤਰ ਦੇ ਨੇੜੇ ਦਰਿਆ ਸਰਸ੍ਵਤੀ ਦੇ ਕੰਢੇ ਦਾ ਵਾਸੀ, ਸੰਸਕ੍ਰਿਤ ਦਾ ਬੜਾ ਵਿਦਵਾਨ ਤੇ ਉੱਤਮ ਕਵੀ ਹੋਇਆ ਹੈ। ਇਸ ਨੇ ਵੇਦਾਂ ਦੇ ਸੂਤ੍ਰ, ੧੮ ਪੁਰਾਣ ਤੇ ਮਹਾਭਾਰਤ ਨਾਮੀ, ਪੁਸਤਕਾਂ ਦੀ ਰਚਨਾ ਕੀਤੀ ਤੇ ਚਾਰੇ ਵੇਦਾਂ ਨੂੰ ਕ੍ਰਮਿਕ ਰੂਪ ਦਿੱਤਾ ਸੀ, ਜਿਸ ਕਰਕੇ ਇਸ ਦਾ ਨਾਮ ਵੇਦ ਵਯਾਸ ਵੀ ਹੈ। (ਸਫ਼ਾ ੧੪੫)

**ਬੁੱਢਾ, ਬਾਬਾ**—ਇਸ ਦਾ ਪਹਿਲਾ ਨਾਮ ਬੂੜਾ ਸੀ। ਇਹ ਪਿੰਡ ਕੱਥੂਨੰਗਲ ਜ਼ਿਲਾ ਗੁਰਦਾਸਪੁਰ ਦਾ ਵਸਨੀਕ ਤੇ ਜਾਤਿ ਦਾ ਰੰਧਾਵਾ (ਜੱਟ) ਸੀ। ਇਸ ਦਾ ਜਨਮ ਭਾਈ ਸੁੱਘੇ ਰੰਧਾਵੇ ਦੇ ਘਰ ਮਾਤਾ ਗੌਰਾਂ ਦੇ ਪੇਟੋਂ ੭ ਕੱਤਕ ਸੰਮਤ ੧੫੬੩ ਬਿ: (ਮੁਤਾਬਿਕ ਸੰਨ ੧੫੦੬ ਈ:) ਨੂੰ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੰਮਤ ੧੫੭੫ ਬਿ: (ਮੁਤਾਬਿਕ ਸੰਨ ੧੫੧੮ ਈ:) ਵਿਚ ਮਿਲਿਆ, ਜਦੋਂ ਇਹ ਆਪਣੇ ਖੇਤਾਂ ਵਿਚ ਡੰਗਰ ਚਾਰਿਆ ਕਰਦਾ ਸੀ। ਇਹ ਗੁਰੂ ਸਾਹਿਬ ਤੋਂ ਪਿੱਛੋਂ ਸੰਮਤ ੧੬੮੮ ਬਿ: ਤਕ ਜਿਊਂਦਾ ਰਿਹਾ। ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਜੀ ਤਕ ਇਸੇ ਦੇ ਹੱਥੀਂ ਗੁਰੂ-ਗੱਦੀ ਦੇ ਤਿਲਕ ਦਿੱਤੇ ਜਾਂਦੇ ਰਹੇ। ਅੱਜ ਕਲ ਇਸ ਦੀ ਵੰਸ਼ ਦੇ ਲੋਕ ਰਾਮਦਾਸ ਪੁਰੇ (ਅੰਮ੍ਰਿਤਸਰ) ਤੇ ਲਾਗੇ ਚਾਗੇ ਦੇ ਪਿੰਡਾਂ ਵਿਚ ਆਬਾਦ ਹਨ। (ਸਫ਼ਾ ੧੬੭)

**ਭਗੀਰਥ**—ਪਿੰਡ ਮੈਲਸੀਹਾਂ ਇਲਾਕਾ ਸੁਲਤਾਨਪੁਰ ਲੋਧੀ ਦਾ ਵਸਨੀਕ ਇਕ ਚੌਧਰੀ, ਜੋ ਕਾਲੀ ਦੇਵੀ ਦੀ ਉਪਾਸਨਾ ਕਰਨੀ ਛੱਡ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਬਣਿਆ ਸੀ। (ਸਫ਼ਾ ੧੫੨) "ਮੈਲਸੀਹਾਂ ਵਿਚ ਜਾਣੀਐ, ਭਾਗੀਰਥ ਕਾਲੀ ਗੁਣ ਗਾਵੈ।" (ਭਾਈ ਗੁਰਦਾਸ, ਵਾਰ ੧੧)

**ਮਨਸੁਖ**—ਲਾਹੌਰ ਦਾ ਵਸਨੀਕ ਇਕ ਬਾਣੀਆ ਅਥਵਾ ਵਪਾਰੀ ਸਿੱਖ, ਜੋ ਭਾਈ ਭਗੀਰਥ ਦੇ ਸਤਿਸੰਗ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੁਰਬਾਰ ਵਿਚ

ਕਰਤਾਰਪੁਰ ਹਾਜ਼ਰ ਹੋਇਆ ਸੀ। ਇਸ ਨੇ ਗੁਰੂ ਸਾਹਿਬ ਦੀ ਆਗਿਆ ਨਾਲ ਸੰਗਲਾਦੀਪ (ਲੰਕਾ) ਜਾਕੇ ਗੁਰਸਿੱਖੀ ਦਾ ਡਾਢਾ ਪ੍ਰਚਾਰ ਕੀਤਾ ਸੀ। (ਸਫ਼ੇ ੧੫੧-੫੬)

**ਮਰਦਾਨਾ, ਭਾਈ**—ਇਹ ਵੇਦੀ ਵੰਸ਼ ਦਾ ਮਿਰਾਸੀ, ਤਲਵੰਡੀ ਰਾਇ ਭੋਏ ਭੱਟੀ ਦੀ (ਹੁਣ ਨਨਕਾਣਾ ਸਾਹਿਬ) ਦਾ ਵਸਨੀਕ ਤੇ ਜਨਮ ਸਾਖੀ ਦੇ ਕਥਨ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੁੱਢਲਾ ਸਾਥੀ ਅਤੇ ਹਜ਼ੂਰੀ ਰਬਾਬੀ ਸੀ, ਜੋ ਆਖ਼ਰੀ ਦਮ ਤਕ ਗੁਰੂ ਸਾਹਿਬ ਦੇ ਨਾਲ ਰਿਹਾ। ਇਸ ਦਾ ਦੇਹਾਂਤ ਪੁਰਾਤਨ ਜਨਮ ਸਾਖੀ ਦੇ ਅਨੁਸਾਰ ਗੁਰੂ ਸਾਹਿਬ ਤੋਂ ਪਿੱਛੋਂ ਦਰਿਆ ਰਾਵੀ ਦੇ ਕੰਢੇ ਕਰਤਾਰਪੁਰ ਹੋਇਆ ਸੀ।

**ਮੁਹੰਮਦ ਸਾਹਿਬ, ਹਜ਼ਰਤ**—ਦੀਨ ਇਸਲਾਮ ਦੇ ਆਖ਼ਰੀ ਪੈਗ਼ੰਬਰ, ਜਿਨ੍ਹਾਂ ਦਾ ਜਨਮ ਕੁਰੈਸ਼ ਖ਼ਾਨਦਾਨ ਵਿਚ ਅਬਦੁਲ ਮੁਤਲਿਬ ਦੇ ਘਰ ਹਜ਼ਰਤ ਬੀਬੀ ਆਮਨਾ ਦੇ ਪੇਟੋਂ ੨੦ ਅਪ੍ਰੈਲ, ਸੰਨ ੫੭੦ ਈ: ਨੂੰ ਮੱਕੇ (ਅਰਬ) ਵਿਚ ਹੋਇਆ ਸੀ। ਇਹ ੪੦ ਵਰ੍ਹਿਆਂ ਦੀ ਉਮਰ ਵਿਚ ਖ਼ੁਦਾ ਵਲੋਂ ਫ਼ਰਿਸ਼ਤਾ ਜਬਰਾਈਲ ਰਾਹੀਂ ਪੈਗ਼ਾਮ ਮਿਲਣ ਤੇ ਪੈਗ਼ੰਬਰ ਪਦਵੀ ਨਾਲ ਸੁਸ਼ੋਭਿਤ ਹੋਏ। ਸੰਨ ੬੩੨ ਈ: ਵਿਚ ਇਨ੍ਹਾਂ ਦਾ ਦੇਹਾਂਤ ਮਦੀਨੇ ਹੋਇਆ।

**ਰਾਇ ਬੁਲਾਰ**—ਭੱਟੀ ਖ਼ਾਨਦਾਨ ਦਾ ਇਕ ਪ੍ਰਸਿੱਧ ਸਰਦਾਰ, ਜੋ ਤਲਵੰਡੀ (ਨਨਕਾਣਾ ਸਾਹਿਬ) ਦਾ ਰਈਸ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਭ ਤੋਂ ਪਹਿਲਾ ਸਿੱਖ ਤੇ ਹਾਰਦਿਕ ਸ਼੍ਰਧਾਲੂ ਸੀ। ਇਸ ਦਾ ਦੇਹਾਂਤ ਕਦੋਂ ਹੋਇਆ, ਇਸ ਬਾਰੇ ਕੁਝ ਪਤਾ ਨਹੀਂ ਲਗਦਾ। (ਸਫ਼ੇ ੨੫-੨੭)

**ਰਾਮਚੰਦ੍ਰ, ਸ੍ਰੀ**—ਸੂਰਜਵੰਸ਼ੀ ਮਹਾਰਾਜਾ ਦਸਰਥ ਦਾ ਵੱਡਾ ਪੁਤ੍ਰ (ਯੁਵਰਾਜ), ਜੋ ਰਾਣੀ ਕੌਸ਼ਲਜਾ ਦੇ ਪੇਟੋਂ ਪੈਦਾ ਹੋਇਆ ਸੀ। ਹਿੰਦੂ ਦੇਵਤਾਵਾਦ ਦੇ ਅਨੁਸਾਰ ਇਹ ਵਿਸ਼ਨੂੰ ਦਾ ਅਵਤਾਰ ਸੀ ਤੇ ਪ੍ਰਿਥਵੀ ਤੋਂ ਦੈਤਾਂ ਦਾ ਭਾਰ ਉਤਾਰਨ ਵਾਸਤੇ ਇਸ ਨੇ ਅਵਤਾਰ ਧਾਰਣ ਕੀਤਾ ਸੀ। ਇਸਦਾ ਮਿਥਲਾ ਦੇ ਰਾਜਾ ਜਨਕ ਦੀ ਪੁਤ੍ਰੀ ਸੀਤਾ ਨਾਲ ਵਿਆਹ ਹੋਇਆ ਸੀ। ਅਚਾਣਕ ਘਰ ਦੀ ਫੁੱਟ ਦੇ ਕਾਰਣ ਪਿਤਾ ਦਸਰਥ ਵਲੋਂ ਸ੍ਰੀ ਰਾਮ ਚੰਦ੍ਰ ਨੂੰ ੧੨ ਵਰ੍ਹੇ ਦਾ ਬਨਵਾਸ ਮਿਲਿਆ, ਜਿਸ ਕਰ ਕੇ ਦੱਖਣ ਦੇ ਦੰਡਕਾਰਣਯ ਵਿਚ ਜਾਣ ਤੇ ਇਸ ਦੀ ਸੁਪਤਨੀ ਸੀਤਾ ਲੰਕਾ ਦੇ ਰਾਜਾ ਰਾਵਣ ਨੇ ਚੁਰਾ ਲਈ, ਜਿਸ ਕਰਕੇ ਬੜਾ ਭਾਰੀ ਜੰਗ ਹੋਇਆ ਤੇ ਰਾਜਾ ਰਾਵਣ ਮਾਰਿਆ ਗਿਆ। ਸ੍ਰੀ ਰਾਮ ਚੰਦ੍ਰ ਜੀ ਦੀ ਇਹ ਕਥਾ ਰਾਮਾਂਇਣ ਵਿਚ ਭਲੀ ਪ੍ਰਕਾਰ ਦੱਸੀ ਹੋਈ ਹੈ।

**ਲਛਮਣ**—ਤ੍ਰੇਤਾ ਯੁਗ ਦੇ ਅਯੁਧਯਾ ਪਤੀ ਮਹਾਰਾਜਾ ਸ੍ਰੀ ਰਾਮ ਚੰਦ੍ਰ ਦਾ

ਮਤੇਰ ਭਾਈ, ਜੋ ਰਾਣੀ ਸੁਮਿਤ੍ਰਾ ਦਾ ਪੁਤ੍ਰ ਸੀ। ਪੁਰਾਣਾਂ ਦੇ ਕਥਨ ਅਨੁਸਾਰ ਇਹ ਸ਼ੇਸ਼ ਨਾਗ ਦਾ ਅਵਤਾਰ ਸੀ। (ਸਫ਼ੇ ੧੪੬-੪੭)।

**ਲਵਪੁਰ, ਲਾਹੌਰ**—ਪੁਰਾਣੇ ਪੰਜਾਬ ਦੀ ਪ੍ਰਸਿੱਧ ਨਗਰੀ ਲਵਪੁਰ ਜਾਂ ਲਾਹੌਰ, ਜੋ ਤ੍ਰੇਤਾ ਯੁਗ ਵਿਚ ਸੂਰਜਵੰਸ਼ੀ ਰਾਜਾ ਸ੍ਰੀ ਰਾਮ ਚੰਦ੍ਰ ਜੀ ਦੇ ਪੁਤ੍ਰ ਲਵ ਨੇ ਆਬਾਦ ਕੀਤੀ ਸੀ। ਲਵਪੁਰ ਦੇ ਨਾਲ ਹੀ ਸ੍ਰੀ ਰਾਮ ਚੰਦ੍ਰ ਦੇ ਛੋਟੇ ਪੁਤ੍ਰ ਕੁਸ਼ ਨੇ ਕਸੂਰ ਨਗਰ ਵਸਾਇਆ ਸੀ। ਲਵਪੁਰ ਉਤੇ ਕੁਝ ਚਿਰ ਹਿੰਦੂ ਰਾਜਿਆਂ ਦੀ ਹਕੂਮਤ ਰਹੀ। ਪਿੱਛੋਂ ਮਹਮੂਦ ਗ਼ਜਨਵੀ ਨੇ ਪੰਜਾਬ ਫ਼ਤਿਹ ਕਰਨ ਤੇ ਲਾਹੌਰ ਦਾ ਨਾਮ ਮਹਮੂਦ ਪੁਰ ਰੱਖਿਆ, ਪਰ ਪ੍ਰਸਿੱਧ ਨਾਮ ਲਾਹੌਰ ਹੀ ਰਿਹਾ। ਫੇਰ ਲੋਧੀਆਂ ਤੇ ਮੁਗ਼ਲ ਬਾਦਸ਼ਾਹਾਂ ਦੇ ਸਮੇਂ ਲਾਹੌਰ ਸ਼ਹਿਰ ਨੂੰ ਬਹੁਤ ਰੌਣਕ ਮਿਲੀ। ਸੰਨ ੧੭੯੯ ਤੋਂ ੧੮੪੯ ਤਕ ਲਗ ਭਗ ੫੦ ਸਾਲ ਲਾਹੌਰ ਸਿੱਖ-ਰਾਜ ਦੇ ਅਧੀਨ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਰਾਜਧਾਨੀ ਰਿਹਾ। ਹੁਣ ਸੰਨ ੧੯੪੭ ਤੋਂ ਦੇਸ ਦਾ ਵੰਡਵਾਰਾ ਹੋਣ ਤੇ ਇਹ ਸ਼ਹਿਰ ਪੱਛਮੀ ਪੰਜਾਬ (ਪਾਕਿਸਤਾਨ) ਦੇ ਕਬਜ਼ੇ ਵਿਚ ਚਲਾ ਗਿਆ ਹੈ।

**ਵਰੁਣ ਦੇਵਤਾ**—ਪਾਣੀ ਦਾ ਦੇਵਤਾ। ਫ਼ਾਰਸੀ ਵਿਚ ਵਰੁਣ ਦਾ ਹੀ ਦੂਜਾ ਨਾਂ ਖ਼ੁਆਜਾ ਖ਼ਿਜ਼ਰ ਹੈ। (ਸਫ਼ੇ ੭੫-੭੬)

ਅੰਤਿਕਾ—੩

## ਸਹਾਇਕ ਪੁਸਤਕਾਂ ਦੀ ਸੂਚੀ


ਪੁਰਾਤਨ ਜਨਮ ਸਾਖੀ ਗੁਰੂ ਨਾਨਕ (ਹੱਥ ਲਿਖਿਤ ਪ੍ਰਤੀ), ਸੰਮਤ ੧੭੫੮ ਬਿ: (੧੭੦੧ ਈ:), ਮੋਤੀ ਬਾਗ਼ ਰਾਜਭਵਨ ਪੁਸਤਕਾਲਯ, ਪਟਿਆਲਾ।

ਪੁਰਾਤਨ ਜਨਮ ਸਾਖੀ ਗੁਰੂ ਨਾਨਕ (ਹੱਥ ਲਿਖਿਤ ਅਧੂਰੀ ਪ੍ਰਤੀ) ਉਪਰੋਕਤ ਜਨਮ ਸਾਖੀ ਦੀ ਨਕਲ, ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅਮ੍ਰਿਤਸਰ, ਨੰ: ੫੪੬੨।

ਪੁਰਾਤਨ ਜਨਮ ਸਾਖੀ ਗੁਰੂ ਨਾਨਕ, ਮੇਰੀ ਹੱਥ ਲਿਖਿਤ ਪ੍ਰਤੀ, ੧੭੯੧ ਬਿ: (੧੭੩੪ ਈ:)।

ਜਨਮ ਸਾਖੀ ਗੁਰੂ ਨਾਨਕ (ਹੱਥ ਲਿਖਿਤ ਪ੍ਰਤੀ), ਸੰਮਤ ੧੮੧੪ ਬਿ: (ਸੰਨ ੧੭੫੭ ਈ:) ਬਾਬਾ ਕੁਲਦੀਪ ਸਿੰਘ ਬੇਦੀ, ਐਡਵੋਕੇਟ, ਬਟਾਲਾ (ਗੁਰਦਾਸਪੁਰ)।

ਜਨਮ ਸਾਖੀ ਗੁਰੂ ਨਾਨਕ (ਹੱਥ ਲਿਖਿਤ ਪ੍ਰਤੀ) ਖ਼ਾਲਸਾ ਕਾਲਜ, ਅਮ੍ਰਿਤਸਰ, ਐਸ. ਐਚ. ਆਰ. ਨੰ: ੨੩੧੦, ਸੰਮਤ ੧੮੨੯ ਬਿ: (ਸੰਨ ੧੭੭੨ ਈ:)।

ਜਨਮ ਸਾਖੀ ਗੁਰੂ ਨਾਨਕ (ਵਿਲਾਇਤ ਵਾਲੀ) ਅਕਸੀ ਸਰਵੇ ਆਫ਼ ਇੰਡੀਆ ਪ੍ਰੈਸ, ਦੇਹਰਾਦੂਨ, ਉੱਤਰ ਪ੍ਰਦੇਸ਼, ਸੰਨ ੧੮੮੫ ਈ:।

ਜਨਮ ਸਾਖੀ ਬਾਬੇ ਨਾਨਕ ਜੀ ਕੀ, ਛਾਪਾ ਪੱਥਰ (ਸ੍ਰੀ ਗੁਰੂ ਸਿੰਘ ਸਭਾ, ਲਾਹੌਰ, ਸੰਨ ੧੮੮੩ ਈ:)।

ਜਨਮ ਸਾਖੀ ਬਾਬੇ ਨਾਨਕ ਜੀ ਕੀ, ਐਮ. ਏ. ਮਕਾਲਿਫ਼, ਛਾਪਾ ਪੱਥਰ, ਗੁਲਸ਼ਨਿ ਪੰਜਾਬ ਪ੍ਰੈਸ, ਰਾਵਲਪਿੰਡੀ (ਸੰਨ ੧੮੮੫ ਈ:)।

ਜਨਮ ਸਾਖੀ ਗੁਰੂ ਨਾਨਕ (ਪੁਰਾਤਨ), ਖ਼ਾਲਸਾ ਸਮਾਚਾਰ, ਅਮ੍ਰਿਤਸਰ, ੧੯੫੯।

ਜਨਮ ਸਾਖੀ ਗੁਰੂ ਨਾਨਕ (ਸੋਢੀ ਮਿਹਰਵਾਨ), ਦੋ ਭਾਗ, ਖ਼ਾਲਸਾ ਕਾਲਜ, ਅਮ੍ਰਿਤਸਰ, ੧੯੬੩-੬੯ ਈ:।

ਜਨਮ ਸਾਖੀ ਗੁਰੂ ਨਾਨਕ (ਭਾਈ ਮਨੀ ਸਿੰਘ), ਛਾਪਾ ਬੰਬਈ, ੪੨੩ ਗੁ:ਨਾ:।

ਜਨਮ ਸਾਖੀ ਗੁਰੂ ਨਾਨਕ (ਪੁਰਾਤਨ ਹੱਥ ਲਿਖਿਤ ਨੰ: ੧੬੪), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ।

ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ), ਮੇਰੇ ਆਪਣੇ ਪੁਸਤਕਾਲੇ ਦੀਆਂ ਦੋ ਵੱਖੋ ਵੱਖ ਸੰਨ-ਸੰਮਤ ਤੋਂ ਬਗਰ ਪੁਰਾਤਨ ਹੱਥ ਲਿਖਤਾਂ।

ਸ੍ਰੀ ਗੁਰੂ ਮਹਿਮਾ ਪ੍ਰਕਾਸ਼ ਕ੍ਰਿਤ ਬਾਬਾ ਸਰੂਪ ਦਾਸ ਭੱਲਾ (ਹੱਥ ਲਿਖਿਤ ਪ੍ਰਤੀ), ਸੰਮਤ ੧੮੩੩ ਬਿ: (ਸੰਨ ੧੭੭੬ ਈ:)।

ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ (ਕੇਸਰ ਸਿੰਘ, ਛਿੱਬਰ), ਹੱਥ ਲਿਖਿਤ ਪ੍ਰਤੀ, ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅਮ੍ਰਿਤਸਰ।

## ਸ਼ਬਦਾਨੁਕ੍ਰਮਣਿਕਾ


( ਅ )

ਅਚਲ ਵਟਾਲਾ (ਗੁਰਦਾਸਪੁਰ)–੧੬੭ ।

ਅਜਿੱਤਾ, ਰੰਧਾਵਾ–੧੮੩, ੧੯੬, ੧੯੭ ।

ਆਸਾ ਦੀ ਵਾਰ (ਬਾਣੀ)–੧੨ ।

ਆਚਾਰੀ ਬਾਮ੍ਹਣ–੧੨੭, ੧੨੮ ।

ਅੰਗਦ, ਗੁਰੂ (ਭਾਈ ਲਹਿਣਾ) ਜੀ– ੧੬੩-੧੬੭, ੧੧੨, ੧੭੫-੧੭੬, ੧੭੮, ੧੮੧-੧੮੪, ੧੮੬-੧੮੮, ੧੯੩, ੧੯੫-੧੯੮ ।

( ੲ )

ਈਸਰ ਨਾਥ (ਜੋਗੀ)–੯੬-੯੮ ।

ਏਮਨਾਬਾਦ (ਗੁਰਦੁਆਰਾ ਰੋੜੀ ਸਾਹਿਬ)– ੪੨ ।

( ਸ )

ਸਹਿਜਧਾਰੀ ਸਿੱਖ–ਦੇਖੋ, ਨਾਉਂ ਧਰੀਕ ।

ਸੱਜਨ, ਠੱਗ–੪੦-੪੨ ।

ਸਾਧਾਰਣ, ਸਿੱਖ–੧੯੦-੧੯੨, ੧੯੭ ।

ਸਿਕੰਦਰ, ਲੋਧੀ (ਬਾਦਸ਼ਾਹ)–੫੦ ।

ਸਿੱਧ ਮਤਾ–ਦੇਖੋ, ਨਾਨਕ ਮਤਾ ।

ਸ਼ਿਵ ਨਾਭ, ਰਾਜਾ (ਸੰਗਲਾਦੀਪ)– ੧੫੩-੧੬੨ ।

ਸੀਹਾਂ, ਛੀਂਬਾ–੮੭, ੯੧ ।

ਸੀਹੋ, ਸਿੱਖ–੮੭ ।

ਸ੍ਰੀ ਚੰਦ, ਬਾਬਾ–੨੬, ੧੮੮-੧੯੦, ੧੯੨ ।

ਸ੍ਰੀ ਨਗਰ (ਕਸ਼ਮੀਰ)–੮੮ ।

ਸੁਆਲਿਹੁ ਦੇਸ–੯੩, ੯੫ ।

ਸੁਮੇਰ (ਪਰਬਤ)–੯੬ ।

ਸੁਲੱਖਣੀ ਜੀ, ਮਾਤਾ–੨੭, ੩੩ ।

ਸੁਲਤਾਨਪੁਰ, ਲੋਧੀ–੧੪, ੩੨-੩੩, ੭੨, ੯੬, ੧੧੩ ।

ਸ਼ੇਖ਼ ਸ਼ਰਫ਼, ਪੀਰ–੪੬-੪੯ ।

ਸ਼ੇਖ਼ ਟਟੀਹਰੀ (ਤਾਹਿਰ), ਮੁਰੀਦ–੪੬-੪੭ ।

ਸ਼ੇਖ਼ ਇਬਰਾਹੀਮ, ਫਰੀਦ ਸਾਨੀ–੮੪ ।

ਸ਼ੇਖ਼ ਬਜੀਦ–੫੧ ।

ਸੈਦ ਪੁਰ ਸਲੋਏ (ਏਮਨਾਬਾਦ)–੧੧੩-੧੧੪, ੧੨੧ ।

ਸੈਦੋ, ਘੇਹੋ–੭੬, ੮੭ ।

( ਹ )

ਹੱਸੂ, ਲੁਹਾਰ–੮੭ ।

ਹਰਿਦੁਆਰ–ਦੇਖੋ, ਗੰਗਾ ।

ਹਰੀਕੇ–੧੬੩,—ਪੱਤਣ ੧੬੩ ।

( ਕ )

ਕਸੂਰ (ਲਾਹੌਰ)–੧੧੩ ।
ਕਮਲੀਆ, ਸਿੱਖ–੧੮੯-੧੯੧ ।
ਕਮਾਲ (ਮੁਰੀਦ)–੧੦੯ ।
ਕਰਤਾਰ ਪੁਰ, ਰਾਵੀ–੫੩, ੧੨੯, ੧੩੧, ੧੪੦, ੧੬੨, ੧੬੩, ੧੭੪ ।
ਕਰੋੜੀਆ–੧੩੦-੧੩੧ ।
ਕਲਿਜੁਗ–੬੬ ।
ਕਾਜੀ–੩੬-੩੮ ।
ਕਾਬਲ (ਅਫ਼ਗਾਨਿਸਤਾਨ)–੧੧੩ ।
ਕਾਮ ਰੂਪ, ਤ੍ਰਿਯਾ ਰਾਜ (ਬੰਗਾਲ)–੬੪ ।
ਕਾਲੂ (ਵੇਦੀ) ਖਤ੍ਰੀ–੧, ੧੪, ੨੫-੩੦, ੭੩-੭੫, ੧੩੧ ।
ਕਿੜੀ ਪਠਾਣਾਂ ਦੀ–੧੧੩ ।
ਕੋਟਲਾ–ਦੇਖੋ, ਮੀਏਂ ਮਿੱਠੇ ਦਾ ਕੋਟਲਾ ।
ਕੰਗਣ ਪੁਰ, ਲਾਹੌਰ–੪੪, ੧੧੩ ।

( ਖ )

ਖਡੂਰ (ਅਮ੍ਰਿਤਸਰ)–੧੬੫ ।
ਖ਼ੁਰਾਸਾਨ (ਅਫ਼ਗਾਨਿਸਤਾਨ)–੧੧੬-੧੧੭ ।

( ਗ )

ਗੁਰਦੁਆਰਾ ਟਿੱਲਾ ਮਜਨੂੰ (ਦਿੱਲੀ)–੫੦ ।
ਗੁਰਦੁਆਰਾ ਨਾਨਕ ਪਿਆਉ (ਦਿੱਲੀ)–੫੦ ।
ਗੋਇੰਦਵਾਲ (ਅਮ੍ਰਿਤਸਰ)–੧੧੩ ।
ਗੋਪੀ ਚੰਦ (ਜੋਗੀ)- ੯੬, ੯੮-੯੯ ।
ਗੋਬਿੰਦ ਲੋਕ–੧੪੦-੧੫੦ ।
ਗੋਰਖ (ਨਾਥ, ਜੋਗੀ)–੮੫, ੯੬-੯੭, ੧੦੦-੧੦੨ ।
ਗੋਰਖ ਹਟੜੀ (ਪਿਸ਼ਾਵਰ)–੧੦੭ ।
ਗੋਰਖ ਮਤਾ (ਪੀਲੀ ਭੀਤ)–੫੭ ।
ਗੰਗਾ (ਹਰਿਦ੍ਵਾਰ)–੫੨, ੫੫ ।

( ਘ )

ਘਵਿੰਡੀ, ਪਿੰਡ (ਲਾਹੌਰ)–੪੨ ।

( ਚ )

ਚਤੁਰ ਦਾਸ, ਪੰਡਿਤ–੫੫, ੫੬, ੫੭ ।
ਚਰਪਟ (ਨਾਥ, ਜੋਗੀ)–੯੬, ੯੮-੯੯ ।

( ਜ )

ਜਲਾਲਾਬਾਦ–੧੧੩ ।
ਜੁਗਾਵਲੀ–੬੯, ੭੦ ।

( ਝ )

ਝੰਡਾ, ਬਾਢੀ–੬੯ ।

( ਠ )

ਠੱਗ–੬੨, ਸੱਜਨ–੪੦, ੪੧, ੪੨ ।

( ਤ )

ਤਖ਼ਤ ਮੱਲ, ਭਾਈ–੧੬੫ ।
ਤਲਵੰਡੀ (ਰਾਇ ਭੋਏ ਭੱਟੀ ਦੀ)–੧, ੧੫, ੨੫, ੩੨, ੫੩, ੭੨, ੧੨੭ ।
ਤਿਪਰਾ / ਤ੍ਰਿਪਤਾ ] ਮਾਤਾ–੧, ੨੭, ੭੨-੭੫ ।

ਤੁਲੰਬਾ, ਪਿੰਡ (ਮਖ਼ਦੂਮ ਪੁਰ, ਜ਼ਿਲਾ ਮੁਲਤਾਨ)–੪੨ ।

( ਦ )

ਦਿਪਾਲ ਪੁਰ (ਮਿੰਟਗੁਮਰੀ)–੧੧੩ ।
ਦਿੱਲੀ (ਸ਼ਹਿਰ)–੫੦ ।
ਦੁਨੀ ਚੰਦ, ਕਰੋੜੀਆ–੧੨੬-੧੨੭ ।
ਦੌਲਤ ਖ਼ਾਨ, ਲੋਧੀ (ਨਵਾਬ)-੧੪, ੩੩, ੩੫, ੩੮, ੩੯ ।

( ਧ )

ਧਨਾਸਰੀ ਦੇਸ–੭੬, ੭੭, ੭੯ ।
ਧਰਮਸਾਲਾ (ਗੁਰਦੁਆਰਾ)-੪੨, ੯੫, ੧੬੨ ।
ਧੀਰੋ, ਨਾਈ–੧੯੬-੧੯੮ ।

( ਨ )

ਨਰਭੀ, ਸੇ੍ਵੜਾ (ਜੈਨ ਸਾਧੂ)–੭੮ ।
ਨਾਉ ਧਰੀਕ (ਸਹਿਜ ਧਾਰੀ)–੮੧ ।
ਨਾਨਕ, ਗੁਰੂ (ਬਾਬਾ)–੧-੪, ੫-੯, ੧੩-੧੭, ੧੯-੨੭, ੩੫-੩੯, ੪੧-੫੨, ੫੫-੫੯, ੬੧-੬੪, ੬੮, ੭੧-੮੦, ੮੧-੮੪, ੮੫-੮੭, ੮੮-੮੯, ੯੧-੯੨, ੯੬-੧੦੨, ੧੦੩-੧੦੭, ੧੦੮-੧੧੪, ੧੧੬-੧੧੮, ੧੨੦, ੧੨੩-੧੨੬, ੧੨੯-੧੩੧, ੧੩੩-੧੩੬, ੧੩੭-੧੪੦, ੧੪੭, ੧੫੦-੧੫੧, ੧੫੫-੧੬੧, ੧੬੨, ੧੬੮-੧੭੬, ੧੭੬-੧੮੩, ੧੮੫-੧੯੫, ੧੯੬-੧੯੮ ।
ਨਾਨਕ ਮਤਾ (ਪੀਲੀ ਭੀਤ)–੫੭ ।
ਨਿਹਾਲੀ (ਰੰਧਾਵੀ ਜੱਟੀ)–੧੮੮, ੧੯੭-੧੯੮ ।
ਨੂਰ ਸ਼ਾਹ (ਕਾਮ ਰੂਪ)–੬੫ ।

( ਪ )

ਪਸਰੂਰ (ਸਿਆਲਕੋਟ)–੧੨੨ ।
ਪਹਿਲੀ ਧਰਮਸਾਲਾ (ਗੁਰਦੁਆਰਾ)–੪੨ ।
ਪਟਣ ਸ਼ੇਖ਼ ਫ਼ਰੀਦ–੧੦੯ ।
ਪਤਲੀਆ, ਪੀਰ-੧੦੫-੧੦੭ ।
ਪਾਣੀਪਤ (ਕਰਨਾਲ)–੪੬ ।
ਪਾਧਾ (ਗੋਪਾਲ ਦਾਸ)–੨, ੩, ੪, ੫ ।

( ਬ )

ਬਨਾਰਸ—੫੫ ।
ਬ੍ਰਹਮ ਦਾਸ, ਪੰਡਿਤ (ਕਸ਼ਮੀਰ)—੮੭, ੯੧ ।
ਬਾਬਰ, ਮੀਰ (ਮੁਗ਼ਲ ਬਾਦਸ਼ਾਹ)—੧੧੩, ੧੧੪, ੧੧੬-੧੧੮, ੧੨੦ ।
ਬਿਸੀਅਰ (ਬਸ਼ਹਿਰ) ਦੇਸ—੬੯ ।
ਬਿਰਾਹਿਮ (ਇਬਰਾਹੀਮ ਫ਼ਰੀਦ ਸਾਨੀ, ਸ਼ੇਖ਼) —੧੦੯-੧੧੩ ।
ਬਿਰਾਹਿਮ ਬੇਗ (ਸੁਲਤਾਨ ਇਬਰਾਹੀਮ, ਲੋਧੀ)—੫੦ ।
ਬੁੱਢਾ, ਜੱਟ—੧੯੬, ੧੯੭ ।
ਬੂੜਾ, ਕਲਾਲ—੧੮੩, ੧੯੬-੧੯੮ ।

( ਭ )

ਭਖ (ਭੱਖਰ) ਵਿਲਾਇਤ—੮੦ ।

ਭਗਤੀਏ—੧੬੭-੧੬੮ ।

ਭਗੀਰਥ, ਅਣਦ—੧੫੧-੧੫੨, ਚੌਧਰੀ ੧੫੧, ੧੯੭ ।

ਭੱਟੀ (ਜੱਟ)—੨੫ ।

ਭਰਥਰੀ, ਰਾਜਾ (ਜੋਗੀ)—੯੬-੧੦੧ ।

ਭੀਲਾ, ਪਿੰਡ (ਲਾਹੌਰ)—੪੫ ।

ਭੰਗਰ ਨਾਥ, ਜੋਗੀ—੧੬੮-੧੭੧ ।

( ਮ )

ਮੱਕਾ (ਅਰਬ)—੧੦੩-੧੦੪ ।

ਮਛਿੰਦ੍ਰ ਨਾਥ (ਜੋਗੀ)—੮੫, ੯੮ ।

ਮੱਤੇ ਦੀ ਸਰਾਇ (ਫ਼ੀਰੋਜ਼ਪੁਰ)—੧੬੩-੧੬੫ ।

ਮਨਕੇਰਾ, ਪਿੰਡ (ਮੀਆਂ ਵਾਲੀ) – ੫੯ ।

ਮਰਦਾਨਾ (ਡੂਮ)—੩੬, ੩੯, ੪੦, ੪੩, ੪੫, ੫੨, ੫੫, ੬੪-੬੫, ੭੦-੭੨, ੭੫, ੧੦੯, ੧੧੩, ੧੧੭, ੧੧੯, ੧੨੨-੧੨੪, ੧੩੧-੧੪੦, ੧੬੨, ੧੮੩-੧੯੩ ।

ਮਾਣਕ ਦੇ ਕੇ, ਪਿੰਡ (ਲਾਹੌਰ)—੪੫ ।

ਮੀਆਂ ਮਿੱਠਾ, ਸ਼ੇਖ਼—੧੨੨-੧੨੫ ।

ਮੀਏਂ ਮਿੱਠੇ ਦਾ ਕੋਟਲਾ—੧੨੩-੧੨੩ ।

ਮੁਕਤ ਬਹਾਉੱਦੀਨ, ਪੀਰ—੮੧-੮੪, ੧੮੪-੧੮੬ ।

ਮੁਨਾਫ਼ਿਕ ਦੇਸ—੯੩ ।

ਮੁਲਤਾਨ (ਸ਼ਹਿਰ)—੧੮੪, ੧੮੬ ।

ਮੁੱਲਾਂ ਜੀਵਨ—੧੦੪, ੧੦੭ ।

ਮੂਲਾ, ਕਿਰਾੜ (ਖਤ੍ਰੀ)—੧੭੨-੧੭੩ ।

ਮੂਲਾ, ਚੋਣਾ—੧੪ ।

ਮੋਦੀ ਖ਼ਾਨਾ (ਸੁਲਤਾਨ ਪੁਰ, ਲੋਧੀ)—੩੩-੩੪ ।

( ਰ )

ਰਾਇ ਬੁਲਾਰ—੨੫-੨੭ ।

ਰੁਕਨੁੱਦੀਨ, ਕਾਜ਼ੀ—੧੦੪, ੧੦੫, ੧੦੭ ।

( ਲ )

ਲਹਿਣਾ ਜੀ, ਭਾਈ (ਗੁਰੂ ਅੰਗਦ)—੧੬੩ ।

ਲੱਖਮੀ ਦਾਸ, ਬਾਬਾ—੨੬, ੧੮੮, ੧੯੧, ੧੯੨ ।

ਲਾਹੌਰ—੧੨੬ ।

( ਵ )

ਵਟਾਲਾ (ਗੁਰਦਾਸਪੁਰ)—੧੪ ।

ਵਰਣ, ਦੇਵਤਾ (ਖ਼ੁਆਜਾ ਖਿਜ਼ਰ)—੭੫, ੭੬ ।

ਵਿਆਸ, ਵਿਆਹ, ਵਜਾਸ ਨਦੀ—੯੬ ।

ਵੈਸ਼ਨੋ, ਦੇਵੀ (ਜੰਮੂ)—੧੬੩ ।

ਵੇਦ—੩੦-੩੨ ।

ਵੈਰੋਵਾਲ (ਅਮ੍ਰਿਤਸਰ)—੧੧੩ ।

———

